# ਇਜਾਜ਼ਤ
# Permission

ਮੈਂ ਰਘੁਬੀਰ ਸਿੰਘ ਸੰਪਾਦਕ ਸਿਰਜਣਾ ਸੁਖਵੰਤ ਹੁੰਦਲ (13286 55 A Ave. Surrey, BC, Canada) ਨੂੰ ਸਿਰਜਣਾ ਦੇ ਸਾਰੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਸਿਰਫ ਸਿਰਜਣਾ ਦੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਲਈ ਹੀ ਹੈ। ਸਿਰਜਣਾ ਦੀ ਸਮੱਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਰਘਬੀਰ ਸਿੰਘ ਸੰਪਾਦਕ ਸਿਰਜਣਾ ਦੇ ਹਨ।

I Raghbir Singh editor Sirjana hearby grant permission to Sukhwant Hundal (13286 55 A Ave. Surrey, BC, Canada) to upload online all issues of Sirjana in PDF format. This permission is only for uploading issues online in PDF format. The copyright and all other rights for Sirjana's content remains with Raghbir Singh, editor Sirjana.

ਦਸਖਤ –Sign: [illegible]

ਪਤਾ –Address: 1728, ਸੈਕਟਰ 43-ਬੀ, ਚੰਡੀਗੜ੍ਹ - 160022

1728, Sector 43-B, Chandigarh - 160022 India

ਤਾਰੀਕ –Date: 25-10-2014

# ਸਿਰਜਣਾ

147

ਜਨਵਰੀ-ਮਾਰਚ 2008

ਸੰਪਾਦਕ : ਰਘਬੀਰ ਸਿੰਘ
Editor : **Raghbir Singh**

*

ਪਤਾ

**1728, ਸੈਕਟਰ 43-ਬੀ,**
**ਚੰਡੀਗੜ੍ਹ - 160 022**
**ਫੋਨ : +91-172-2601693**

*

**SIRJANA**

*1728, Sector 43-B,*
*Chandigarh-160 022*
*INDIA*
*Phone : +91-172-2601693*
*E-mail :*
*raghbirsingh_chd@dataone.in*
*raghbirssirjana@yahoo.com*

*

SIRJANA is approved by DPI Punjab for all Schools, Colleges and Social Education Centres vide letter No. 2/6-66B (EP) dated 26-9-1966

## ਇਸ ਅੰਕ ਵਿਚ



ਟਾਈਟਲ ਚਿੱਤਰ : ਦੇਵ    ਟਾਈਪ-ਸੈਟਿੰਗ : **ਰਾਜਪ੍ਰੀਤ ਸਿੰਘ**

ਚੰਦਾ-ਦਸ ਅੰਕ : ਦੇਸ : 200 ਰੁਪਏ, ਵਾਰਸ਼ਿਕ : 80 ਰੁਪਏ
ਵਿਦੇਸ਼-ਹਵਾਈ ਡਾਕ ਰਾਹੀਂ : ਦਸ ਅੰਕ: 25 ਪੌਂਡ,50 ਡਾਲਰ,ਵਾਰਸ਼ਿਕ:10 ਪੌਂਡ, 20 ਡਾਲਰ



## *ਪੰਜਾਬੀ ਭਾਸ਼ਾ ਲਈ ਚਿੰਤਾ*

*ਪੰਜਾਬੀ ਭਾਸ਼ਾ ਦੀ ਰਾਖੀ, ਇਸਦੇ ਵਿਕਾਸ ਤੇ ਪ੍ਰਸਾਰ ਦੀ ਗੱਲ ਜਿਵੇਂ ਹੁਣ ਇਕ ਰਸਮ ਬਣਕੇ ਰਹਿੰਦੀ ਜਾਪਦੀ ਹੈ। ਨੇਮ ਨਾਲ ਸਮੇਂ ਸਮੇਂ ਇਸ ਬਾਰੇ ਫਿਕਰਮੰਦੀ ਦਾ ਇਜ਼ਹਾਰ ਹੁੰਦਾ ਹੈ, ਥੋੜ੍ਹੇ ਥੋੜ੍ਹੇ ਵਕਫੇ ਉੱਤੇ ਇਸ ਬਾਰੇ ਚਿੰਤਾ ਦਾ ਵਾ-ਵੇਲਾ ਕੁਝ ਉੱਚੀ ਸੁਰ ਵੀ ਇਖਤਿਆਰ ਕਰਦਾ ਹੈ। ਅਤੇ ਗੱਲ ਏਥੇਂ ਤਕ ਹੀ ਮਹਿਦੂਦ ਹੋ ਕੇ ਰਹਿ ਜਾਂਦੀ ਹੈ। ਹਾਲਤ ਵਿਚ ਰਤਾ ਵੀ ਬਿਹਤਰੀ ਦੇ ਕੋਈ ਆਸਾਰ ਨਜ਼ਰ ਨਹੀਂ ਆਉਂਦੇ। ਸਗੋਂ ਹਾਲਤ ਦਿਨੋ ਦਿਨ ਹੋਰ ਵੀ ਮਾੜੀ ਹੁੰਦੀ ਜਾ ਰਹੀ ਹੈ।*

*ਦੇਸ਼ ਦੇ ਆਜ਼ਾਦ ਹੋਣ ਤੋਂ ਪਿੱਛੋਂ ਦੇ ਸੱਠ ਵਰ੍ਹਿਆਂ ਵਿਚ ਪੰਜਾਬੀ ਦੇ ਨਾਂ ਉੱਤੇ ਸਿਆਸੀ ਮੋਰਚੇ ਵੀ ਲੱਗੇ ਹਨ। ਇਸ ਜ਼ੁਬਾਨ ਦੇ ਨਾਂ ਉਤੇ, ਕੱਟੇ ਕਤਰੇ ਹੀ ਸਹੀ, ਸੂਬੇ ਦੀ ਹੱਦਬੰਦੀ ਵੀ ਹੋ ਚੁੱਕੀ ਹੈ। ਰਾਜ-ਪ੍ਰਬੰਧ ਵਿਚ ਇਸ ਤਬਦੀਲੀ ਦੇ ਨਤੀਜੇ ਵਜੋਂ ਕੁਦਰਤੀ ਰੂਪ ਵਿਚ ਪੰਜਾਬੀ ਦੇ ਵਰਤੋਂ-ਵਿਹਾਰ ਤੇ ਪ੍ਰਸਾਰ ਵਿਚ ਜੋ ਵਾਧਾ ਹੋ ਸਕਦਾ ਸੀ, ਉਹ ਬਿਲਾ-ਸ਼ੱਕ ਹੋਇਆ ਵੀ ਹੈ। ਪੰਜਾਬੀ ਨੂੰ ਸੂਬੇ ਦੀ ਸਰਕਾਰੀ ਜ਼ੁਬਾਨ ਐਲਾਨਿਆ ਗਿਆ ਹੈ। ਸਰਕਾਰੀ ਸਕੂਲਾਂ ਵਿਚ ਪੰਜਾਬੀ ਪੜ੍ਹਾਈ ਜਾਣ ਦੀ ਵਿਵਸਥਾ ਵੀ ਹੋਈ ਹੈ। ਪੰਜਾਬੀ ਵਿਚ ਛਪਣ ਵਾਲੀਆਂ ਅਖਬਾਰਾਂ ਦੀ ਗਿਣਤੀ ਵਿਚ ਵਾਧਾ ਹੋਇਆ ਹੈ ਅਤੇ ਉਹਨਾਂ ਦੀ ਇਸ਼ਾਇਤ ਵੀ ਵਧੀ ਹੈ। ਪੰਜਾਬੀ ਦੇ ਨਾਂ ਉੱਤੇ ਇਕ ਯੂਨੀਵਰਸਿਟੀ ਕਾਇਮ ਹੋਈ ਹੈ। ਪੰਜਾਬੀ ਭਾਸ਼ਾ ਵਿਚ ਯੋਗਤਾ ਦੇ ਆਧਾਰ ਉੱਤੇ ਕੁਝ ਕੁ ਨੌਕਰੀਆਂ ਵੀ ਮਿਲਦੀਆਂ ਹਨ। ਬੱਸ ਏਨਾ ਕੁਝ ਹੀ, ਹੋਰ ਕੁਝ ਨਹੀਂ। ਜਦਕਿ ਅੱਜ ਦੇ ਯੁਗ ਵਿਚ ਕਿਸੇ ਵੀ ਜ਼ੁਬਾਨ ਦੇ ਵਿਕਾਸ ਤੇ ਪਰਚਾਰ ਪ੍ਰਸਾਰ ਲਈ ਹੋਰ ਬਹੁਤ ਕੁਝ ਹੋਣਾ ਜ਼ਰੂਰੀ ਹੈ।*

*ਪੰਜਾਬ ਦੀ ਇਕ ਖੇਤਰੀ ਰਾਜਸੀ ਪਾਰਟੀ, ਅਕਾਲੀ ਦਲ, ਨੇ ਸੱਤਾ ਹਾਸਲ ਕਰਨ ਲਈ ਆਪਣੇ ਕੁਝ ਹੋਰ ਪਛਾਣ-ਚਿੰਨ੍ਹਾਂ ਵਾਂਗ ਪੰਜਾਬੀ ਨਾਲ ਜੁੜੇ ਹੋਣ ਤੇ ਇਸ ਲਈ ਕੁਰਬਾਨੀ ਕਰਨ ਨੂੰ ਆਪਣਾ ਸਦੀਵੀ ਉਦੇਸ਼ ਵੀ ਐਲਾਨਿਆ ਹੋਇਆ ਹੈ। 'ਉੱਤਰ ਕਾਟੋ ਮੈਂ ਚੜ੍ਹਾਂ ' ਦੇ ਲੋਕ- ਅਖਾਣ ਮੁਤਾਬਕ ਦੋ-ਧਿਰਾਂ ਦੇ ਵਾਰੀ ਵਾਰੀ ਪੰਜਾਬ ਦੀ ਰਾਜ-ਗੱਦੀ ਉੱਤੇ ਕਾਬਜ਼ ਹੋਣ ਦੀ ਹਕੀਕਤ ਮੁਤਾਬਕ ਇਹ ਸਿਆਸੀ ਧਿਰ ਵੀ ਵਾਰੀ ਸਿਰ ਰਾਜ-ਭਾਗ ਸੰਭਾਲਦੀ ਆਈ ਹੈ ਅਤੇ ਇਸ ਵੇਲੇ ਵੀ ਸੰਭਾਲ ਰਹੀ ਹੈ। ਰਾਜ-ਭਾਗ ਦੇ ਮਾਲਕ ਜਾਂ ਇਸ ਤੋਂ ਬਾਹਰ ਹੋਣ ਦੀ, ਆਪਣੀ ਵੇਲੇ ਦੀ ਪੁਜ਼ੀਸ਼ਨ ਅਨੁਸਾਰ, ਹਰ ਵੰਨਗੀ ਦੇ ਸਿਆਸਤਦਾਨ ਪੰਜਾਬੀ ਲਈ ਕੁਝ ਕਰਨ ਦੇ ਐਲਾਨ ਅਤੇ ਦੂਜਿਆਂ ਉਤੇ ਇਸ ਬਾਰੇ ਕੁਝ ਨਾ ਕਰਨ ਦੇ ਇਲਜ਼ਾਮ ਵੀ ਜ਼ੋਰ ਸ਼ੋਰ ਨਾਲ ਲਾਉਂਦੇ ਰਹਿੰਦੇ ਹਨ।*

*ਸਿਆਸਤਦਾਨਾਂ ਦੇ ਟਾਕਰੇ ਪੰਜਾਬੀ ਸਾਹਿਤ ਸਭਿਆਚਾਰ ਦਾ ਦਮ ਭਰਨ ਵਾਲੇ ਕੁਝ ਬੁੱਧੀਜੀਵੀ ਵੀ ਇਸ ਮਸਲੇ ਨੂੰ ਸਮੇਂ ਸਮੇਂ ਉਠਾਉਂਦੇ ਹਨ ਅਤੇ ਲਿਖਤਾਂ ਰਾਹੀਂ ਜਾਂ ਸੰਗਠਨਾਂ ਰਾਹੀਂ ਜੱਦੋ ਜਹਿਦ ਵਰਗੀ ਕੋਈ ਗੱਲ ਕਰਦੇ ਹਨ। ਸਿਆਸਤਦਾਨਾਂ ਦੇ ਉਲਟ ਉਹਨਾਂ ਦੀ ਸਮਝ ਬਾਰੇ ਤਾਂ ਕਿੰਤੂ-ਪਰੰਤੂ ਹੋ ਸਕਦਾ ਹੈ ਪਰ ਉਹਨਾਂ ਦੇ ਇਰਾਦਿਆਂ ਬਾਰੇ ਕੋਈ ਸ਼ੱਕ-ਸ਼ੁਬਹ ਕਰਨ ਦੀ ਗੁੰਜਾਇਸ਼ ਨਹੀਂ। ਪਰ ਅਮਲੀ ਰੂਪ ਵਿਚ ਉਹਨਾਂ ਦੀ ਕਾਰਗਰਦਗੀ ਵੀ ਪੰਜਾਬੀ ਭਾਸ਼ਾ ਦੀ ਹਾਲਤ ਵਿਚ ਕੋਈ ਬੁਨਿਆਦੀ ਤਬਦੀਲੀ ਲਿਆਉਣ ਦੇ ਸਮਰੱਥ ਨਹੀਂ ਹੋਈ। ਸਾਲਾਂ ਬੱਧੀ ਉਹਨਾਂ ਵੱਲੋਂ ਦਿੱਤੇ ਜਾਂਦੇ ਬਿਆਨਾਂ, ਯਾਦ-ਪੱਤਰਾਂ ਤੇ ਸੰਕੇਤਕ ਧਰਨਿਆਂ ਤੋਂ ਪਿੱਛੋਂ ਇਸ ਸੰਬੰਧ ਵਿਚ ਕੁਝ ਵੀ ਨਹੀਂ ਬਦਲਿਆ।*

ਇਸ ਸਾਰੇ ਪਿਛੋਕੜ ਵਿਚ ਕੀ ਇਹ ਸਮਝ ਲਿਆ ਜਾਵੇ ਕਿ ਪੰਜਾਬੀ ਭਾਸ਼ਾ ਦੀ ਤ੍ਰਾਸਦੀ ਕਦੇ ਨਾ ਖਤਮ ਹੋਣ ਵਾਲਾ ਵਰਤਾਰਾ ਹੈ? ਜੇ ਇੰਝ ਹੀ ਹੈ ਤਾਂ ਫਿਰ ਚੁੱਪ ਕਰਕੇ ਬੈਠ ਜਾਣਾ ਚਾਹੀਦਾ ਹੈ। ਅਤੇ ਜੇ ਇਉਂ ਨਹੀਂ ਸਮਝਿਆ ਜਾਂਦਾ ਤਾਂ ਉਹਨਾਂ ਕਾਰਨਾਂ ਜਾਂ ਰੁਕਾਵਟਾਂ ਦੀ ਚੰਗੀ ਤਰ੍ਹਾਂ ਨਿਸ਼ਾਨਦਹੀ ਕਰਨੀ ਚਾਹੀਦੀ ਹੈ ਜੋ ਪੰਜਾਬੀ ਦੇ ਵਧਣ-ਫੁਲਣ ਦੇ ਰਾਹ ਵਿਚ,ਇਸਦੀ ਬਹੁ-ਪੱਖੀ ਵਰਤੋਂ ਦੇ ਰਾਹ ਵਿਚ ਲਗਾਤਾਰ ਅੜਿੱਕਾ ਬਣੀਆਂ ਹੋਈਆਂ ਹਨ।

ਇਹ ਮੰਨਿਆ ਜਾ ਸਕਦਾ ਹੈ ਕਿ ਭਾਸ਼ਾ ਦੀ ਪ੍ਰਫੁਲਤਾ ਲਈ ਰਾਜ ਸਰਕਾਰ ਬਹੁਤ ਕੁਝ ਕਰ ਸਕਦੀ ਹੈ, ਜੋ ਕਰਨ ਲਈ ਪੰਜਾਬ ਦੀ ਕਿਸੇ ਵੀ ਰੰਗ-ਰੂਪ ਵਾਲੀ ਸਰਕਾਰ ਇਮਾਨਦਾਰ ਤੇ ਸੰਜੀਦਾ ਨਹੀਂ ਰਹੀ। ਇਸ ਕਰ ਕੇ ਇਸ ਮਾਮਲੇ ਵਿਚ ਗਾਹੇ-ਬ-ਗਾਹੇ ਸਰਕਾਰ ਦੀ ਜੋ ਆਲੋਚਨਾ ਤੇ ਨਿਖੇਧੀ ਕੀਤੀ ਜਾਂਦੀ ਹੈ, ਉਹ ਬਿਲਕੁਲ ਵਾਜਬ ਹੈ। ਪਰ ਮਸਲਾ ਸਿਰਫ ਸਰਕਾਰ ਤਕ ਦਾ ਹੀ ਨਹੀਂ। ਇਸ ਬੀਮਾਰੀ ਦੀ ਜੜ੍ਹ ਬਹੁਤ ਡੂੰਘੀ ਹੈ, ਬਦਕਿਸਮਤੀ ਨਾਲ ਜਿਸ ਤਕ ਪਹੁੰਚਣ ਦੀ ਕਿਸੇ ਵੱਲੋਂ ਕੋਸ਼ਸ਼ ਨਹੀਂ ਕੀਤੀ ਜਾਂਦੀ। ਜਾਂ ਤਾਂ ਮੂਲੋਂ ਹੀ ਗ਼ਲਤ ਕਾਰਨ ਸਾਰੀ ਸਮੱਸਿਆ ਲਈ ਜ਼ਿੰਮਵਾਰ ਮਿਥ ਲਏ ਜਾਂਦੇ ਹਨ ਅਤੇ ਜਾਂ ਫਿਰ ਵੱਡੇ ਕਾਰਨਾਂ ਦੀ ਅਚੇਤ ਸੁਚੇਤ ਅਣਦੇਖੀ ਕਰਕੇ ਨਿਗੂਣੀਆਂ ਜਿਹੀਆਂ ਤੇ ਅਸੰਬੰਧਤ ਗੱਲਾਂ ਉੱਤੇ ਧਿਆਨ ਕੇਂਦਰਤ ਕਰ ਦਿੱਤਾ ਜਾਂਦਾ ਹੈ।

ਅਸੀਂ ਵਾਰ ਵਾਰ ਕਿਹਾ ਹੈ ਅਤੇ ਸਾਡਾ ਦ੍ਰਿੜ ਵਿਸ਼ਵਾਸ ਹੈ ਕਿ ਪੰਜਾਬੀ ਭਾਸ਼ਾ ਦੇ ਇਸ ਬਹੁਤ ਹੀ ਅਹਿਮ ਮਸਲੇ ਦੀਆਂ ਜੜ੍ਹਾਂ ਸਾਡੀ ਸਭਿਆਚਾਰਕ ਸਮਝ ਦੇ ਕੁਝ ਭਰਮ-ਭੁਲੇਖਿਆਂ ਤੋਂ ਬਿਨਾਂ ਜਮਾਤੀ ਹਿਤਾਂ ਦੇ ਸਵਾਲ ਨਾਲ ਜੁੜੀਆਂ ਹੋਈਆਂ ਹਨ। ਜਿੰਨਾ ਚਿਰ ਇਹਨਾਂ ਮੁੱਦਿਆਂ ਬਾਰੇ ਸਪਸ਼ਟ ਹੋ ਕੇ ਆਪਣੀ ਪਹੁੰਚ ਵਿਚ ਬੁਨਿਆਦੀ ਤਬਦੀਲੀ ਨਹੀਂ ਲਿਆਂਦੀ ਜਾਂਦੀ,ਉਨਾ ਚਿਰ ਕੁਝ ਨਹੀਂ ਸੌਰਨ ਲੱਗਾ। ਸਭਿਆਚਾਰਕ ਸਮਝ ਦੇ ਮੁੱਦੇ ਵੱਲ ਆਈਏ ਤਦ ਇਹ ਤਾਂ ਤਸੱਲੀ ਹੁੰਦੀ ਹੈ ਕਿ ਜ਼ੁਬਾਨ ਨੂੰ ਕਿਸੇ ਇਕ ਧਰਮ ਜਾਂ ਫਿਰਕੇ ਨਾਲ ਜੋੜਨ ਦਾ ਦੁਖਦਾਈ ਕਾਂਡ ਹੁਣ ਲਗਪਗ ਬੀਤੇ ਦੀ ਗੱਲ ਬਣ ਗਿਆ ਹੈ। ਹੁਣ ਅੱਧੀ ਸਦੀ ਪਹਿਲਾਂ ਵਾਲਾ ਫਿਰਕੂ ਤਲਖੀ ਵਾਲਾ ਉਹ ਮਾਹੌਲ ਮੌਜੂਦ ਨਹੀਂ ਜਿਸ ਅਨੁਸਾਰ ਪੰਜਾਬੀ ਜ਼ੁਬਾਨ ਨਾਲ ਜੁੜਨ ਜਾਂ ਨਾ ਜੁੜਨ ਦਾ ਮਸਲਾ ਧਾਰਮਿਕ ਆਸਥਾ ਨਾਲ ਬੱਝ ਜਾਂਦਾ ਸੀ। ਪੰਜਾਬ ਵਿਚ ਵਸ ਰਹੇ ਪਰਵਾਸੀਆਂ ਨੂੰ ਛੱਡਕੇ, ਜਿੰਨ੍ਹਾਂ ਦੀ ਮੂਲ ਜ਼ੁਬਾਨ ਸੱਚਮੁੱਚ ਹੀ ਪੰਜਾਬੀ ਨਹੀਂ, ਪੰਜਾਬੀ ਮੂਲ ਵਾਲਾ ਕੋਈ ਟਾਵਾਂ ਟਾਵਾਂ ਵਿਅਕਤੀ ਹੀ ਨਜ਼ਰ ਆਵੇਗਾ ਜੋ ਆਪਣੀ ਭਾਸ਼ਾ ਵਜੋਂ ਪੰਜਾਬੀ ਨੂੰ ਪ੍ਰਵਾਨ ਕਰਨ ਤੋਂ ਇਨਕਾਰੀ ਹੋਵੇਗਾ। ਇਸ ਤਰ੍ਹਾਂ ਦੇ ਵਿਰਲੇ ਟਾਵੇਂ ਲੋਕ ਹਾਲੇ ਵੀ ਬੋਲੀ ਤੇ ਭਾਸ਼ਾ ਦੇ ਵਖੇਵੇਂ ਦੇ ਨਾਂ ਉੱਤੇ ਪੰਜਾਬੀ ਨੂੰ ਬੋਲੀ ਆਖਕੇ ਤੇ ਨਕਾਰਕੇ ਹਿੰਦੀ ਨੂੰ ਆਪਣੀ ਭਾਸ਼ਾ ਆਖਦੇ ਹਨ। ਹੁਣ ਦੀ ਪੰਜਾਬ ਸਰਕਾਰ ਵਿਚ ਪੰਜਾਬੀ ਦੀ ਥਾਂ ਹਿੰਦੀ ਵਿਚ ਸਹੁੰ ਚੁੱਕਣ ਵਾਲੀ ਇਕ ਮਹਿਲਾ ਵਜ਼ੀਰ, ਜੋ ਹੋਰ ਸਮਾਜਕ-ਰਾਜਨੀਤਕ ਖੇਤਰਾਂ ਵਿਚ ਆਪਣੇ ਚੰਗੇ ਕੰਮਾਂ-ਕਾਰਾਂ ਲਈ ਅਕਸਰ ਸਲਾਹੀ ਜਾਂਦੀ ਹੈ, ਅਜਿਹੀ ਹੀ ਸਮਝ ਵਾਲੇ ਵਿਰਲੇ ਟਾਵੇਂ ਲੋਕਾਂ ਦੀ ਨੁਮਾਇੰਦਾ ਗਿਣੀ ਜਾ ਸਕਦੀ ਹੈ। ਇਸ ਤਰ੍ਹਾਂ ਦੇ ਲੋਕ ਅਵੱਸ਼ ਥੋੜ੍ਹੀ ਜਿਹੀ ਗਿਣਤੀ ਵਿਚ ਹੀ ਹਨ। ਪਰ ਪੰਜਾਬੀ ਵਸੋਂ ਵਿਚ ਅਜਿਹੇ ਲੋਕਾਂ ਦੀ ਕਮੀ ਨਹੀਂ ਜੋ ਪੰਜਾਬੀ ਭਾਸ਼ਾ ਨੂੰ ਸਿਰਫ ਬੋਲ-ਚਾਲ ਤਕ ਮਹਿਦੂਦ ਰੱਖਣ ਵਿਚ ਕੋਈ ਗ਼ਲਤ ਗੱਲ ਨਹੀਂ ਸਮਝਦੇ। ਉਹ ਵਿਆਹ-ਸ਼ਾਦੀ ਜਾਂ ਖੁਸ਼ੀ-ਗ਼ਮੀ ਦੇ ਹੋਰ ਸਮਾਗਮਾਂ ਲਈ ਸੱਦਾ-ਪੱਤਰ ਦੇਣ ਵਾਲੇ ਕਾਰਡਾਂ ਤੋਂ ਲੈ ਕੇ ਆਪਣਾ ਸਾਰਾ ਲਿਖਤੀ ਕਾਰ-ਵਿਹਾਰ ਪੰਜਾਬੀ ਤੋਂ ਬਿਨਾਂ ਕਿਸੇ ਹੋਰ ਜ਼ੁਬਾਨ ਵਿਚ ਕਰਨਾ ਵਾਜਬ ਸਮਝਦੇ ਹਨ। ਪੰਜਾਬੀ ਦੇ ਮੌਖਿਕ ਸਭਿਆਚਾਰ ਨਾਲ ਜੇ ਉਹ ਬਹੁਤਾ ਵਾਹ-ਵਾਸਤਾ ਨਾ ਵੀ ਰੱਖਣ ਤਦ ਵੀ ਇਸ ਤੋਂ ਉਹ ਬਹੁਤੇ ਦੂਰ ਨਹੀਂ ਹੁੰਦੇ। ਗਾਉਣ-ਵਜਾਉਣ ਤੇ ਨਾਟਕ-ਚੇਟਕ ਦੇ ਪੰਜਾਬੀ ਪ੍ਰਦਰਸ਼ਨਾਂ ਵਿਚ ਸ਼ਮੂਲੀਅਤ ਤੋਂ ਵੀ ਉਹਨਾਂ ਨੂੰ ਕੋਈ ਹਿਚਕਚਾਹਟ ਨਹੀਂ ਹੁੰਦੀ। ਐਪਰ ਪੰਜਾਬੀ ਭਾਸ਼ਾ ਨਾਲ



ਜੁੜਕੇ ਗਿਆਨ ਵਿਗਿਆਨ ਤੇ ਸਭਿਆਚਾਰਕ ਪਛਾਣ ਦੇ ਸੰਜੀਦਾ ਕੰਮਾਂ ਨਾਲ ਉਹ ਕੋਈ ਸਰੋਕਾਰ ਨਹੀਂ ਰੱਖਣਾ ਚਾਹੁੰਦੇ।

ਇਸੇ ਸਮੱਸਿਆ ਦਾ ਦੂਜਾ ਪਰ ਸਭ ਤੋਂ ਅਹਿਮ ਤੇ ਫੈਸਲਾਕੁਨ ਪੱਖ ਹੈ ਜਮਾਤ ਦਾ, ਜੋ ਸਮਾਜਕ ਰੁਤਬੇ ਤੇ ਆਰਥਿ ਹਿਤਾਂ ਨਾਲ ਜੁੜਿਆ ਹੋਇਆ ਹੈ। ਪੰਜਾਬ ਦੇ ਖਾਂਦੇ-ਪੀਂਦੇ ਲੋਕਾਂ ਨੇ ਪੰਜਾਬੀ ਨੂੰ ਗ਼ਰੀਬਾਂ ਤੇ ਅੜਿਆਂ-ਥੁੜਿਆਂ ਦੀ ਜ਼ੁਬਾਨ ਗਰਦਾਨਕੇ ਇਸ ਨੂੰ ਦਿਲੋਂ ਮਨੋਂ ਤਿਲਾਂਜਲੀ ਦੇ ਦਿੱਤੀ ਹੈ। ਆਪਣੀ ਜਮਾਤੀ ਵਡੱਤਣ ਬਣਾਈ ਰੱਖਣ ਲਈ ਇਹਨਾਂ ਲੋਕਾਂ ਨੂੰ ਪੰਜਾਬੀ ਨਾਲ ਜੁੜੇ ਰਹਿਣਾ ਲਾਭਕਾਰੀ ਨਹੀਂ ਲਗਦਾ। ਪਹਿਲਾਂ ਇਹ ਵਬਾ ਜੇ ਸ਼ਹਿਰਾਂ ਤਕ ਸੀ ਤਾਂ ਹੁਣ ਇਸਦੇ ਘੇਰੇ ਵਿਚ ਸ਼ਹਿਰ,ਕਸਬੇ,ਪਿੰਡ ਸਭ ਆ ਗਏ ਹਨ। ਖਾਸਕਰ ਆਪਣੇ ਬੱਚਿਆਂ ਦੇ ਭਵਿੱਖ ਬਾਰੇ ਤਾਂ ਇਹਨਾਂ ਦੀ ਸੋਚ ਬਿਲਕੁਲ ਸਪਸ਼ਟ ਹੈ, ਜਿਸ ਵਿਚ ਪੰਜਾਬੀ ਭਾਸ਼ਾ ਲਈ ਕੋਈ ਥਾਂ ਨਹੀਂ। ਇਹਨਾਂ ਦੇ ਬੱਚੇ ਨਾ ਸਕੂਲਾਂ ਵਿਚ ਪੰਜਾਬੀ ਪੜ੍ਹਦੇ ਹਨ ਅਤੇ ਨਾ ਹੀ ਉਹਨਾਂ ਨੂੰ ਘਰ ਵਿਚ ਆਪਣੀ ਜ਼ੁਬਾਨ ਬੋਲਣ ਲਈ ਉਤਸ਼ਾਹਤ ਕੀਤਾ ਜਾਂਦਾ ਹੈ। ਪੰਜਾਬ ਵਿਚਲੇ ਤਥਾ-ਕਥਿਤ ਪਬਲਿਕ ਸਕੂਲਾਂ ਵਿਚ ਪੰਜਾਬੀ ਦੀ ਪੜ੍ਹਾਈ ਦੇ ਯੋਗ ਪ੍ਰਬੰਧ ਦੀ ਵਿਵਸਥਾ ਕਰਨ ਦੀ ਗੱਲ ਤਾਂ ਦੂਰ ਰਹੀ, ਉਥੇ ਆਪਸ ਵਿਚ ਪੰਜਾਬੀ ਵਿਚ ਗੱਲ ਕਰਨ 'ਤੇ ਸਜ਼ਾ ਦਿੱਤੀ ਜਾਂਦੀ ਹੈ। ਹਾਲੇ ਪਿੱਛੇ ਜਿਹੇ ਹੀ ਇਕ ਸੈਂਟਰਲ ਸਕੂਲ ਵਿਚ ਅਜਿਹੀ ਵਾਰਦਾਤ ਬਾਰੇ ਰੌਲਾ ਪੈਣ 'ਤੇ ਰੋਜ਼ਾਨਾ 'ਅਜੀਤ' ਅਖਬਾਰ ਨੇ ਸੰਪਾਦਕੀ ਨੋਟਿਸ ਵੀ ਲਿਆ ਹੈ।

ਸਾਡੇ ਹਕੂਮਤੀ ਪ੍ਰਬੰਧ ਵਿਚ ਆਜ਼ਾਦੀ ਦੇ ਸੱਠ ਸਾਲ ਪਿੱਛੋਂ ਵੀ ਆਮ ਲੋਕਾਂ ਦੀ ਪਹੁੰਚ ਤੋਂ ਦੂਰ ਦੀ ਅੰਗਰੇਜ਼ੀ ਜ਼ੁਬਾਨ ਦਾ ਬੋਲ-ਬਾਲਾ ਹੈ। ਜਿਵੇਂ ਕਿ ਕੁਲਵੰਤ ਸਿੰਘ ਵਿਰਕ ਦੀ ਇਕ ਕਹਾਣੀ ਵਿਚ ਦਰਸਾਇਆ ਗਿਆ ਹੈ, ਬਸਤੀਵਾਦੀ ਅੰਗਰੇਜ਼ ਹਾਕਮ ਸਮਝਦੇ ਸਨ ਕਿ ਕੰਮੀ ਕਮੀਣ ਲੋਕ ਵੱਡੀਆਂ ਪਦਵੀਆਂ ਦੇ ਯੋਗ ਨਹੀਂ, ਰਾਜ-ਪ੍ਰਬੰਧ ਚਲਾਉਣ ਦੀਆਂ ਵੱਡੀਆਂ ਜ਼ਿੰਮੇਵਾਰੀਆਂ ਵੱਡਿਆਂ ਘਰਾਂ ਦੇ ਲੋਕਾਂ ਦਾ ਹੀ ਕੰਮ ਹਨ। ਇਸ ਮੰਤਵ ਲਈ ਅੰਗਰੇਜ਼ੀ ਜ਼ੁਬਾਨ ਨੂੰ ਉਹ ਇਕ ਸ਼ਕਤੀਸ਼ਾਲੀ ਹਥਿਆਰ ਵਜੋਂ ਵਰਤਦੇ ਸਨ। ਦੇਸੀ ਹਾਕਮਾਂ ਦੇ ਰਾਜ ਵਿਚ ਇਹ ਸਥਿਤੀ ਬਦਸਤੂਰ ਕਾਇਮ ਹੈ। ਪਹਿਲਾਂ ਦੇ ਟਾਕਰੇ ਜਮਾਤੀ ਤੌਰ 'ਤੇ ਕੁਝ ਚੇਤੰਨ ਹੋਏ ਅਤੇ ਲੋਕ-ਤੰਤਰ ਦੇ ਜੁਗ ਵਿਚ ਰਤਾ ਬਿਹਤਰ ਹਾਲਤ ਵਿਚ ਆਏ ਸਾਧਾਰਨ ਲੋਕ ਇਸ ਜਮਾਤੀ ਪਹੁੰਚ ਦਾ ਮੁਕਾਬਲਾ ਕਰਨ ਦੀ ਕੋਸ਼ਸ਼ ਕਰਦੇ ਹਨ। ਭਵਿੱਖ ਦੀ ਚਿੰਤਾ ਕਰਦੇ ਹੋਏ ਉਹ ਵੀ ਰਾਜ-ਪ੍ਰਬੰਧ ਅਤੇ ਵੱਡੇ ਕਾਰੋਬਾਰ ਵਿਚ ਹਿੱਸੇਦਾਰੀ ਲੈਣ ਦੀ ਭਾਵਨਾ ਨਾਲ ਅੰਗਰੇਜ਼ੀ ਵੱਲ ਰੁਖ ਕਰਕੇ ਆਪਣੇ ਬੱਚਿਆਂ ਨੂੰ ਵਾਹ ਲਗਦੀ ਪੰਜਾਬੀ ਤੋਂ ਦੂਰ ਰੱਖ ਰਹੇ ਹਨ। ਹਮੇਸ਼ਾ ਆਪਣੇ ਤੋਂ ਉੱਚੀ ਜਮਾਤ ਵੱਲ ਝਾਕਣ ਵਾਲਾ ਮੱਧ ਵਰਗ ਤਾਂ ਇਹ ਪਹੁੰਚ ਅਪਨਾਉਂਦਾ ਹੀ ਸੀ,ਹੁਣ ਇਹ ਪਹੁੰਚ ਸਮੁੱਚੀ ਪੰਜਾਬੀ ਵਸੋਂ ਦੇ ਭਾਸ਼ਾਈ ਸੰਕਟ ਵਜੋਂ ਸਾਹਵੇਂ ਆ ਖਲੋਤੀ ਹੈ।

ਇਸ ਹਾਲਤ ਵਿਚ ਸਮੱਸਿਆ ਦਾ ਹੱਲ ਫੋਕੀ ਭਾਵੁਕ ਨਾਅਰੇਬਾਜ਼ੀ ਨਹੀਂ ਹੋ ਸਕਦੀ, ਹਕੀਕਤ ਨੂੰ ਸਮਝਕੇ ਇਸ ਨਾਲ ਈਮਾਨਾਰੀ ਨਾਲ ਨਜਿੱਠਿਆ ਜਾਣਾ ਬਣਦਾ ਹੈ। ਪੰਜਾਬੀ ਨਾਲ ਮੋਹ ਦਾ ਮਤਲਬ ਕਿਸੇ ਹੋਰ ਭਾਸ਼ਾ ਨਾਲ ਵੈਰ-ਵਿਰੋਧ ਨਹੀਂ। ਕਿਸੇ ਖਾਸ ਜਨਸਮੂਹ ਦੀ ਪਛਾਣ ਬਣਦੀਆਂ ਸਾਰੀਆਂ ਜ਼ੁਬਾਨਾਂ ਆਪਣੀ ਆਪਣੀ ਥਾਂ ਅਹਿਮ ਹਨ ਤੇ ਸਿਖਣਯੋਗ ਹਨ। ਕਿਸੇ ਖਿੱਤੇ ਜਾਂ ਜਨਸਮੂਹ ਦੀ ਤਾਕਤ ਉਸ ਦੀ ਭਾਸ਼ਾ ਨੂੰ ਬਾਕੀਆਂ ਦੇ ਟਾਕਰੇ ਵਧੇਰੇ ਉਚੇਰੇ ਸਥਾਨ 'ਤੇ ਲੈ ਜਾਂਦੀ ਹੈ। ਸੰਸਾਰ ਦੇ ਅੱਜ ਦੇ ਸੰਦ੍ਰਿਸ਼ ਵਿਚ ਅੰਗਰੇਜ਼ੀ ਇਹ ਦਰਜਾ ਹਾਸਲ ਕਰੀ ਬੈਠੀ ਹੈ। ਸੰਸਾਰ ਤਾਕਤਾਂ ਦਾ ਅੱਜ ਵਾਲਾ ਤੋਲ ਜੇ ਬਦਲਦਾ ਹੈ ਤਾਂ ਭਵਿੱਖ ਵਿਚ ਇਸ ਸਥਿਤੀ ਵਿਚ ਤਬਦੀਲੀ ਵੀ ਹੋ ਸਕਦੀ ਹੈ, ਪਰ ਇਸ ਸਮੇਂ ਅੰਗਰੇਜ਼ੀ ਦੇ ਮਹੱਤਵ ਤੋਂ ਇਨਕਾਰੀ ਨਹੀਂ ਹੋਇਆ ਜਾ ਸਕਦਾ।

ਇੰਝ ਹੀ ਸਾਡੇ ਦੇਸ਼ ਦੀ ਰਾਸ਼ਟਰ ਭਾਸ਼ਾ ਵਜੋਂ ਹਿੰਦੀ ਤੋਂ ਦੂਰੀ ਨਾ ਹੀ ਵਾਜਬ ਹੈ ਨਾ ਹੀ ਮੁਮਕਿਨ। ਇਹਨਾਂ ਜ਼ੁਬਾਨਾਂ ਦੇ ਮਹੱਤਵ ਨੂੰ ਦ੍ਰਿੜਾਉਣ ਵਾਲਾ ਜ਼ਰੂਰੀ ਨਹੀਂ ਕਿ ਪੰਜਾਬੀ ਦਾ ਵਿਰੋਧੀ ਹੀ ਹੋਵੇ। ਐਪਰ ਬਦਕਿਸਮਤੀ ਨਾਲ ਕੁਝ ਹਲਕਿਆਂ ਵੱਲੋਂ ਭਾਵੁਕਤਾ ਵੱਸ ਜਾਂ ਫੋਕੀ ਵਾਹ ਵਾਹ ਲੈਣ ਖਾਤਰ ਇਹਨਾਂ ਹਕੀਕਤਾਂ ਵੱਲ ਧਿਆਨ ਦੁਆਉਣ ਵਾਲੇ ਪੰਜਾਬੀ ਭਾਸ਼ਾ ਦੇ ਹਿਤੈਸ਼ੀ ਸ਼ੁਭ-ਭਾਵੀ ਬੁੱਧੀਜੀਵੀਆਂ ਦਾ ਹੀ ਵਿਰੋਧ ਕਰਨ ਤੇ ਮੌਜੂ ਉਡਾਉਣ ਦੀ ਕੋਸ਼ਸ਼ ਕੀਤੀ ਜਾਂਦੀ ਹੈ। ਇਸੇ ਪ੍ਰਸੰਗ ਵਿਚ ਪੰਜਾਬ ਦੇ ਸਕਾਰੀ ਸਕੂਲਾਂ ਵਿਚ ਅੰਗਰੇਜ਼ੀ ਦੀ ਪੜ੍ਹਾਈ ਦੀ ਵਿਵਸਥਾ ਦੇ ਫੈਸਲੇ ਨੂੰ ਸਾਡੇ ਹੀ ਪੰਜਾਬੀ-ਹਿਤੈਸ਼ੀ ਭਰਾਵਾਂ ਵੱਲੋਂ ਅਸਲੋਂ ਹੀ ਗ਼ਲਤ ਰੂਪ ਵਿਚ ਪੇਸ਼ ਕੀਤੇ ਜਾਣਾ ਇਸ ਦੀ ਉਘੜਵੀਂ ਮਿਸਾਲ ਹੈ। ਇਸ ਤਰ੍ਹਾਂ ਜਾਣੇ-ਅਣਜਾਣੇ ਉਹ ਲੋਕ ਜਮਾਤੀ ਵਖਰੇਵੇਂ ਦੀ ਉਸ ਹਾਲਤ ਨੂੰ ਬਰਕਰਾਰ ਰੱਖਣ ਦੇ ਹੱਕ ਵਿਚ ਭੁਗਤ ਰਹੇ ਹਨ, ਜਿਸ ਅਨੁਸਾਰ ਭਾਸ਼ਾਈ ਯੋਗਤਾ ਦੇ ਆਧਾਰ ਉੱਤੇ ਰਾਜ-ਪ੍ਰਬੰਧ, ਅਕਾਦਮਿਕਤਾ ਅਥਵਾ ਗਿਆਨ ਵਿਗਿਆਨ ਦੇ ਖੇਤਰਾਂ ਵਿਚ ਖਾਂਦੇ-ਪੀਂਦੇ ਲੋਕ ਤੇ ਸਾਧਨ-ਵਿਹੂਣੇ ਜਨ-ਸਾਧਾਰਨ ਮੁੱਢੋਂ ਹੀ ਉੱਚੇ ਨੀਵੇਂ ਧਰਾਤਲਾਂ ਉੱਤੇ ਖੜ੍ਹੇ ਕਰ ਦਿੱਤੇ ਜਾਂਦੇ ਰਹੇ ਹਨ। ਪੰਜਾਬ ਦੀ ਪਛਾਣ ਨੂੰ ਬਚਾਉਣ ਤੇ ਪੰਜਾਬੀ ਭਾਸ਼ਾ ਦੇ ਹਿਤੈਸ਼ੀ ਹੋਣ ਦਾ ਦਾਅਵਾ ਕਰਕੇ ਯੂ.ਪੀ. ਤੇ ਬਿਹਾਰ ਤੋਂ ਕਿਰਤੀ ਲੋਕਾਂ ਦੇ ਪੰਜਾਬ ਆਉਣ 'ਤੇ ਚਿੰਤਾ ਪ੍ਰਗਟ ਕਰਨ ਵਾਲੇ ਲੋਕ ਇਸ ਤੱਥ ਤੋਂ ਅੱਖਾਂ ਮੀਟਦੇ ਹਨ ਕਿ ਹੁਣ ਪਿੰਡਾਂ-ਥਾਵਾਂ ਵਿਚ ਇਹ ਭਈਆ ਲੋਕ ਹੀ ਹਨ ਜੋ ਆਪਣੇ ਬੱਚਿਆਂ ਨੂੰ ਸਰਕਾਰੀ ਸਕੂਲਾਂ ਵਿਚ ਪੜ੍ਹਾ ਕੇ ਸਿਰਫ ਗ਼ਰੀਬਾਂ ਦੀ ਬਣਾ ਦਿੱਤੀ ਗਈ ਜ਼ੁਬਾਨ ਪੰਜਾਬੀ ਨੂੰ ਸਾਂਭ ਰਹੇ ਹਨ।

ਇਸ ਹਕੀਕਤ ਨੂੰ ਜਾਨਣ ਤੇ ਸਮਝਣ ਦੀ ਲੋੜ ਹੈ ਕਿ ਅੱਜ ਦੇ ਦਿਨ ਕਿਸੇ ਵੀ ਸਿਆਸੀ ਪਾਰਟੀ ਵਿਚ ਆਗੂ ਦੀਆਂ ਪੁਜ਼ੀਸ਼ਨਾਂ, ਬਿਊਰੋਕਰੇਸੀ ਵਿਚ ਵੱਡੀਆਂ ਪਦਵੀਆਂ ਅਤੇ ਜੀਵਨ ਦੇ ਹੋਰ ਖੇਤਰਾਂ ਵਿਚ ਮਾਣ ਸਤਿਕਾਰ ਵਾਲੀਆਂ ਥਾਵਾਂ ਉਹਨਾਂ ਲੋਕਾਂ ਨੇ ਹੀ ਮੱਲੀਆਂ ਹੋਈਆਂ ਹਨ ਜੋ ਹਾਕਮ ਤੇ ਸਮਰੱਥ ਜਮਾਤਾਂ ਨਾਲ ਸੰਬੰਧਤ ਹਨ ਅਤੇ ਅੰਗਰੇਜ਼ੀ ਜ਼ੁਬਾਨ ਵਿਚ ਯੋਗਤਾ ਹਾਸਲ ਕਰਨ ਕਰਕੇ ਅੱਗੇ ਆਏ ਹਨ। ਇਹਨਾਂ ਥਾਵਾਂ ਉੱਤੇ ਪਹੁੰਚਣ ਵਾਲਾ ਕੋਈ ਵਿਰਲਾ ਟਾਵਾਂ ਵਿਅਕਤੀ ਆਪਣੀ ਜ਼ੁਬਾਨ ਤਕ ਸੀਮਤ ਹੋਣ ਕਰਕੇ ਪੂਰੀ ਤਰ੍ਹਾਂ ਕਾਰਗਰ ਹੋਣ ਤੋਂ ਉਰੇ ਰਹਿ ਜਾਂਦਾ ਹੈ ਅਤੇ ਚੰਗਾ ਗਿਆਨਵਾਨ ਹੋਣ 'ਤੇ ਵੀ ਸਿਰਫ ਅੰਗਰੇਜ਼ੀ ਦੇ ਦਬਦਬੇ ਕਰਕੇ ਨੀਵੇਂਪਣ ਤੇ ਨਮੋਸ਼ੀ ਦੀ ਹਾਲਤ ਵਿਚੋਂ ਗੁਜ਼ਰਦਾ ਹੈ। ਕਿਸੇ ਵੀ ਹੋਰ ਖੇਤਰੀ ਭਾਸ਼ਾ ਵਾਂਗ ਪੰਜਾਬੀ ਦੇ ਵਾਧੇ ਲਈ ਇਸ ਜਮਾਤੀ ਪਹੁੰਚ ਤੋਂ ਛੁਟਕਾਰਾ ਜ਼ਰੂਰੀ ਹੈ।

ਇੰਝ ਜਿੱਥੇ ਇਸ ਗੱਲ ਦੀ ਵੱਡੀ ਲੋੜ ਹੈ ਕਿ ਪੰਜਾਬੀਆਂ ਵਿਚ ਆਪਣੀ ਭਾਸ਼ਾ ਉੱਤੇ ਗੌਰਵ ਮਹਿਸੂਸ ਕਰਨ ਲਈ ਇਕ ਸ਼ਕਤੀਸ਼ਾਲੀ ਸਭਿਆਚਾਰਕ ਲਹਿਰ ਲਾਮਬੰਦ ਕੀਤੀ ਜਾਵੇ, ਉਥੇ ਭਾਸ਼ਾ ਦੇ ਜਮਾਤੀ ਕਿਰਦਾਰ ਨੂੰ ਸਮਝਕੇ ਇਸਦੇ ਕਿਸੇ ਇਕ ਧਿਰ ਦੇ ਹੱਕ ਵਿਚ ਵਰਤੇ ਜਾਣ ਦੇ ਅਸੰਤੁਲਨ ਨੂੰ ਦੂਰ ਕੀਤਾ ਜਾਵੇ। ਜੋ ਲੋਕ ਭਾਸ਼ਾ ਦੇ ਸਭਿਆਚਾਰ ਮਹੱਤਵ ਤੋਂ ਅਣਜਾਣ ਹਨ, ਉਹਨਾਂ ਨੂੰ ਕੁਝ ਸਿਖਾਉਣ ਤੋਂ ਪਹਿਲਾਂ ਪੰਜਾਬੀ ਦੇ ਹੱਕ ਵਿਚ ਵਕਤਨ ਫਵਕਤਨ ਗੱਲ ਕਰਨ ਵਾਲੇ ਮਧ ਵਰਗੀ ਬੁੱਧੀਮਾਨਾਂ ਨੂੰ ਖ਼ੁਦ ਆਪਣੀ ਪੀਹੜੀ ਹੇਠ ਸੋਟਾ ਫੇਰ ਕੇ ਵੇਖ ਲੈਣਾ ਚਾਹੀਦਾ ਹੈ ਕਿ ਉਹ ਪੰਜਾਬੀ ਦੇ ਕਾਜ ਲਈ ਖ਼ੁਦ ਕਿੰਨੇ ਕੁ ਸੁਹਿਰਦ ਤੇ ਸੱਚੇ ਹਨ। ਕੀ ਉਹ ਆਪਣੇ ਅਮਲ ਵਿਚ ਹੋਰ ਤੇ ਦੂਜਿਆਂ ਵਾਸਤੇ ਪਰਚਾਰ ਲਈ ਹੋਰ ਮਾਪਦੰਡ ਤਾਂ ਨਹੀਂ ਅਪਨਾ ਰਹੇ?

-ਰਘਬੀਰ ਸਿੰਘ



# ਵਲੈਤੀ ਤੀਵੀਂ/ਜਸਵੰਤ ਦੀਦ

-ਕੀ ਦੱਸੀਏ ਭਾ ਜੀ!
ਏਸ ਮੁਲਕ ਵਿਚ ਤੀਵੀਂ ਰੱਖਣੀ, ਕਿੰਨੀ ਔਖੀ?
ਏਸ ਮੁਲਕ ਵਿਚ ਭਾ ਜੀ
ਵਰਕ ਵੋਮੈਨ ਤੇ ਵੈਦਰ ਦਾ, ਕੋਈ ਨਹੀਂ ਇਤਬਾਰ!
ਤੀਹ ਸਾਲ ਥੋੜ੍ਹੇ ਨਹੀਂ ਹੁੰਦੇ

ਸੈੱਟ ਹੋਣ ਲਈ ਇਧਰ ਵਿਆਹ ਕਰਵਾਇਆ

ਮੈਨੂੰ ਨੌਕਰਾਂ ਵਾਂਗੂੰ ਰੱਖਿਆ ਘਰ ਵਾਲੀ ਨੇ
ਇਕ ਦਿਨ ਖੂਬ ਖੜਕਾਈ, ਗੋਡਿਆਂ ਥੱਲੇ ਲੈ ਕੇ!
ਪਰ ਕੀ ਦੱਸੀਏ ਭਾ ਜੀ!
ਏਸ ਮੁਲਕ ਦਾ ਕਾਨੂੰਨ ਹੀ ਐਸਾ!
ਸਾਰੇ ਪੌਂਡ ਹੂੰਝ ਕੇ ਲੈ ਗਈ, ਸਭ ਕੁਝ ਲੈ ਗਈ
ਕੀ ਦੱਸੀਏ ਭਾ ਜੀ!

ਚੱਕੋ! ਕੀ ਕਰਦੇ ਹੋ? ਏਨਾ ਹੌਲੀ!
-ਬੱਚੇ?
ਬੱਚੇ ਆਪਣੇ ਛੇ-ਸੱਤ ਹੈਗੇ
ਦੋ ਪਹਿਲੀ ਦੇ, ਦੋ ਦੂਜੀ ਦੇ, ਦੋ ਹੋਰ
ਤੇ ਹੁਣ ਇਕ ਛੋਟੀ ਕੁੜੀ ਹੈ ਮੇਰੀ!

ਕੀ ਦੱਸੀਏ ਭਾ ਜੀ! ਮਾੜੀ ਕਿਸਮਤ!
ਦੂਜਾ ਵਿਆਹ ਕਰਵਾਇਆ
ਇੰਡੀਆ ਵਿਚੋਂ ਤੀਵੀਂ ਚੁਣਕੇ ਲੈ ਕੇ ਆਂਦੀ, ਪੱਕੀ ਹੋ ਗਈ
ਸਾਰੇ ਪੌਂਡ ਪੇਕਿਆਂ ਨੂੰ ਭੇਜਣ ਲੱਗ ਪਈ
ਪਿਓ ਉਸਦਾ ਲੀਡਰ ਇੰਡੀਆ ਵਿਚ, ਕਤਲ ਹੋ ਗਿਆ
ਕਹਿੰਦੀ-ਕਤਲ ਤੈਂ ਕਰਵਾਇਆ

ਦੱਬ ਕੇ ਕੁੱਟੀ

ਮੁੰਡਾ ਹੀਰੇ ਵਰਗਾ ਮੇਰਾ, ਲੈ ਕੇ ਤਿੱਤਰ ਹੋ ਗਈ
ਕੀ ਦੱਸੀਏ ਭਾ ਜੀ!

ਕੀ ਫੈਦਾ ਸਾਲਾ!
ਆਹ ਕੋਠੀ ਐ, ਤਿੰਨ ਫਲੈਟ ਟਰਾਂਟੋ ਆਪਣੇ
ਤਿੰਨ ਸਕਾਟਲੈਂਡ, ਦੋ ਸਾਊਥਹਾਲ
ਆਹ ਨਾਲ ਦਾ ਘਰ ਵੀ ਆਪਣਾ
ਤਿੰਨ ਸ਼ੌਪਾਂ ਤੇ ਤਿੰਨ ਸਟੋਰ
ਪਰ ਕੀ ਫੈਦਾ ਭਾ ਜੀ!

ਚੱਕੋ! ਕੀ ਕਰਦੇ ਹੋ?
ਏਸ ਮੁਲਕ ਨਹੀਂ ਏਦਾਂ ਸਰਦਾ!
ਰੱਜ ਕੇ ਖਾਓ ਪੀਓ!

—ਤੀਜਾ ਵਿਆਹ ਆਪੇ ਹੋ ਗਿਆ
ਅਗਲੇ ਸਾਲ ਨਿਆਣਾ ਹੋਇਆ
ਕਹਿੰਦੀ-ਏਹਦੇ ਨਾਂ ਲਾ ਦਿਓ ਸਭ ਕੁਝ
ਮੇਰੇ ਨਾਂ ਵੀ ਲਾਓ ਕੁਝ ਤਾਂ

ਚੰਗੀ ਤੌਣੀ ਲਾਈ, ਰੱਜ ਕੇ ਕੁੱਟੀ! ਜਾਇਦਾਦ ਦੀ ਭੁੱਖੀ!
ਪਰ ਕੀ ਦੱਸੀਏ ਭਾ ਜੀ?
ਏਸ ਮੁਲਕ ਵਿਚ ਤੀਵੀ!
ਲੈ ਗਈ ਸਭ ਕੁਝ, ਕੋਰਟ ਵਿਚ ਜਾ ਕੇ
ਹੁਣ ਤਾਂ ਚੱਕੋ! ਮੈਂ ਹੀ ਚੁੱਕੀ ਜਾਨਾਂ!
ਆਪਣੇ ਕਿੰਨੇ ਬੱਚੇ?

-ਗੱਲ ਹੋਈ ਨਾ!
ਜਾਹ ਖਾਂ ਤੀਵੀਂ ਇੰਡੀਆ ਵਿਚ ਕੁਸਕ ਜਾਏ!

ਆਹ ਹੁਣ ਵਾਲੀ ਵੀ ਸੁਣ ਲਓ
ਇੰਡੀਆ 'ਚੋਂ ਮੰਗਵਾਈ, ਭੋਲੀ-ਭਾਲੀ
ਅੱਗੇ ਪਿੱਛੇ ਫਿਰਦੀ, ਜੀ ਜੀ ਕਰਦੀ
ਸੋਚਿਆ ਚਲੋ ਹੁਣ ਪਿਛਲੀ ਉਮਰੇ, ਠੀਕ ਟੱਕਰ ਗਈ
ਕੁੜੀ ਜੰਮ ਪਈ, ਕੋਈ ਗੱਲ ਨਹੀਂ
ਏਥੇ ਮੁੰਡੇ ਕੁੜੀ ਦਾ ਫਰਕ ਨਹੀਂ ਕੋਈ
ਲਓ ਜੀ ਆਪਾਂ
ਖੁਸ਼ੀ ਨਾਲ ਤਿੰਨ ਫਲੈਟ ਹੋਰ ਬਣਾ ਲਏ
ਇਕ ਦਿਨ ਵੇਚਣ ਲੱਗਾ
ਕਹਿੰਦੀ-ਅੱਧੀ ਅੱਧੀ ਕਰਦੇ, ਹਰ ਸ਼ੈਅ ਵਿਚ ਮੇਰਾ ਹਿੱਸਾ
ਭਾ ਜੀ ! ਸਾਰੀ ਰਾਤ ਨੀਂਦ ਨਹੀਂ ਆਈ
ਸਵੇਰੇ ਉੱਠਿਆ ਤਾਂ ਚਿਟ ਪਈ ਸੀ-

"ਮੈਂ ਇੰਡੀਆ ਚੱਲੀ ਹਾਂ
ਚੁੱਪ ਚਾਪ ਜਾਇਦਾਦ ਸਾਰੀ, ਮੇਰੇ ਨਾਂ ਕਰਾ ਦੇਹ! ਫੇਰ ਮੁੜੂੰਗੀ...।"
ਹੁਣ ਦੱਸੋ ਭਾ ਜੀ! ਕੀ ਕਰੇ ਕੋਈ ਬੰਦਾ
ਕੀਹਨੂੰ ਕੀਹਨੂੰ ਕੁੱਟੇ!

ਮੈਂ ਹੱਸਿਆ, ਉਹ ਰੋਇਆ
ਆਖਰ ਮੈਂ ਵੀ ਉਹਦੇ
ਹੰਝੂ ਨਾਲ ਮਿਲਾਇਆ ਹੰਝੂ
ਹੰਝੂ ਅੰਦਰ ਹੰਝੂ ਡਿੱਗਾ, ਜਿਉਂ ਖੂਹ ਅੰਦਰ ਪੱਤਾ

ਜਿਉਂ ਤਬਲੇ ਅੰਦਰ ਸੁਰ ਡਿੱਗਦੀ
ਜਾਂ ਸੁਰ ਅੰਦਰੋਂ ਕੋਈ ਦਰਦ ਪੁਰਾਣਾ
ਲਿਸ਼ ਲਿਸ਼ ਕਰਦਾ ਉੱਠਦਾ

ਮੈਨੂੰ ਮੋਢਿਓਂ ਫੜਕੇ, ਮੋਢੇ ਉੱਤੇ ਢੇਰੀ ਹੋਇਆ
ਘੂਕ ਸੌਂ ਗਿਆ ਬੰਦਾ!
ਚਿਹਰੇ ਉਸਦੇ ਉੱਤੇ ਲਿਖਿਆ-
'ਕੀ ਦੱਸੀਏ ਭਾ ਜੀ!'

ਦਿਲ ਕੀਤਾ, ਇਸਦੇ ਚਿਹਰੇ ਅੰਦਰ
ਆਪਣਾ ਚਿਹਰਾ ਰੱਖ ਦੇਵਾਂ
ਜੋ ਕੁਝ ਲਿਖਿਆ ਇਸਦੇ ਚਿਹਰੇ ਉੱਤੇ
ਮੇਰੇ ਚਿਹਰੇ ਉੱਤੇ ਵੀ ਤਾਂ
ਇਹੀ ਲਿਖਿਆ। ❑❑

[178, ਹਰਦਿਆਲ ਨਗਰ, ਗੜ੍ਹਾ ਰੋੜ, ਜਲੰਧਰ-144 022]

## ਇਕ ਕਵਿਤਾ/ਭੁਪਿੰਦਰ ਕੌਰ ਪ੍ਰੀਤ

ਵੇਖ-
ਇਸ ਖ਼ੂਨ ਦਾ ਇਕ-ਇਕ ਕਤਰਾ
ਲਾਲ ਤੋਂ ਹੋ ਗਿਆ ਹੈ ਭਗਵਾਂ
ਰੱਤ ਵਿਚ ਘੁਲ ਗਿਆ ਹੈ
'ਤੇਰਾ ਨਾਉਂ'
ਹਰ ਸਵਾਸ-ਤੇਰਾ ਹੀ ਸਵਾਸ,
ਹਰ ਬਾਤ-ਤੇਰੀ ਹੀ ਬਾਤ
ਹਰ ਸ਼ਬਦ-ਤੇਰਾ ਹੀ ਸ਼ਬਦ
ਹਰ ਧੁਨੀ-ਤੇਰੀ ਹੀ ਧੁਨੀ
ਨਾਭੀ ਭਰ ਗਈ ਹੈ, ਸੁਗੰਧ ਨਾਲ।
ਖੜ੍ਹੀ ਹਾਂ ਪ੍ਰਵੇਸ਼ ਦਵਾਰ 'ਤੇ-
ਵੇਖ ਰਹੀ ਤੈਨੂੰ ਪ੍ਰੀਤਾਂ ਵਿਚ ਦੀ
ਬਣਾ ਲੈ ਮੈਨੂੰ-
ਆਪਣੇ ਸੁੰਦਰ ਪੈਰਾਂ ਦਾ ਕਣ
ਰਲਾ ਲੈ ਮੈਨੂੰ ਆਪਣੇ ਵਿਚ
ਵੇਖ-ਕੇਸ ਵਾਹੇ ਬਿਨਾਂ ਹੀ ਤੇਰੇ ਦਵਾਰ 'ਤੇ ਖੜ੍ਹੀ ਹਾਂ
ਵੇਖ-ਇਸ ਖ਼ੂਨ ਦਾ ਇਕ-ਇਕ ਕਤਰਾ
ਲਾਲ ਤੋਂ ਹੋ ਗਿਆ ਹੈ ਭਗਵਾਂ।
ਰੱਤ ਵਿਚ ਘੁਲ ਗਿਆ ਹੈ
'ਤੇਰਾ ਨਾਉਂ' ❑❑

[ਪ੍ਰੀਤ ਬੁਟੀਕ, ਗਲੀ ਹਕੀਮਾਂ ਵਾਲੀ, ਮੁਕਤਸਰ]

## ਆਧੁਨਿਕ ਦੋਹੇ/ਹਰਨੇਕ ਸਿੰਘ ਕੋਮਲ

ਰਸਤਾ ਇਕ ਦਰਵੇਸ਼ ਦਾ, ਦਾਨਵ ਲੈਂਦੇ ਰੋਕ।
ਖਹਿੰਦੇ ਰੇਸ਼ਮ ਨਾਲ ਨੇ, ਖੱਦਰ ਵਰਗੇ ਲੋਕ॥

ਲੈ ਕੇ ਸਾਵਣ ਆ ਗਿਆ, ਬੱਦਲਾਂ ਦੀ ਬਾਰਾਤ।
ਜੇ ਨਾ ਤਨ-ਮਨ ਸਰਸਿਆ, ਕਾਹਦੀ ਹੈ ਬਰਸਾਤ॥

ਰਾਜ ਸੰਘਾਸਨ ਮਿਲਦਿਆਂ, ਮੁੱਕੇ ਸਾਰੇ ਦੁੱਖ।
ਇਹ ਹੈ ਨਸ਼ਾ ਕਮਾਲ ਦਾ, ਝੂਮਣ ਬੁੱਢੇ ਰੁੱਖ॥

ਰੱਖੀ ਹੈ ਕਿਸ ਵਾਸਤੇ, ਮਨ ਦੀ ਖਿੜਕੀ ਖੋਲ੍ਹ।
ਉਹ ਪਰਿੰਦਾ ਪਰਤ ਨਾ, ਆਉਣਾ ਤੇਰੇ ਕੋਲ॥

ਮਨਫ਼ੀ ਮੋਹ-ਪਿਆਰ ਹੈ, ਵਧਿਆ ਕਪਟ, ਫਰੇਬ।
ਹੁਣ ਤਾਂ ਰਿਸ਼ਤੇਦਾਰ ਵੀ, ਕੱਟ ਲੈਂਦੇ ਨੇ ਜੇਬ॥

ਕਦਮ ਹੋਣ ਜੇ ਸਾਬਤੇ, ਰਾਹਾਂ ਦੀ ਨਾ ਘਾਟ।
ਕਦਮ ਹੋਣ ਜੇ ਸਾਬਤੇ, ਆਪੇ ਮੁੱਕਦੀ ਵਾਟ॥

ਨਦੀ ਪਈ ਹੈ ਸ਼ੂਕਦੀ, ਜ਼ਾਲਿਮ ਬੜਾ ਤੂਫ਼ਾਨ।
ਸਿਰ 'ਤੇ ਬਿਜਲੀ ਕੜਕਦੀ, ਮੁੱਠੀ ਦੇ ਵਿਚ ਜਾਨ॥

ਜਦ ਇਕਲਾਪਾ ਡੰਗਦਾ, ਲੱਗੇ ਤਨ-ਮਨ ਖਾਣ।
ਸੌਂ ਜਾਂਦਾ ਹਾਂ ਚੁੱਪ ਦੀ, ਚਿੱਟੀ ਚਾਦਰ ਤਾਣ॥

ਰੁਕਣ ਕਦੇ ਨਾ ਨਦੀਆਂ, ਤੁਰਦੇ ਕਦੇ ਨਾ ਰੁੱਖ।
ਰੁਕਦਾ, ਤੁਰਦਾ, ਉਮਰ ਭਰ, ਵਿਚਰੇ ਸਦਾ ਮਨੁੱਖ॥

ਛੰਨਾ ਭਰਿਆ ਦੁੱਧ ਦਾ, ਜਿਉਂ ਸਾਗਰ ਦੀ ਛੱਲ।
ਸਾਡੇ ਬੱਚਿਆਂ ਵਾਸਤੇ, ਹੈਰਤ ਦੀ ਹੈ ਗੱਲ॥

ਡਾਢਾ ਜਲਦਬਾਜ਼ ਹੈ, ਬਣਿਆ ਅੱਜ ਮਨੁੱਖ।
ਦਿੰਦੀ ਇਸ ਨੂੰ ਟਿਕਣ ਨਾ, ਅੱਗੇ ਰਹਿਣ ਦੀ ਭੁੱਖ॥

ਸਾਵੇ ਤੋਤੇ ਉੱਡ ਗਏ, ਉੱਡੇ ਤਿੱਤਰ-ਮੋਰ।
ਭਿੱਜੀ ਬਾਰਿਸ਼ ਵਿਚ ਹੈ, ਚਾਦਰ ਨਵੀਂ-ਨਕੋਰ॥

ਹੈ ਪੰਖੇਰੂ ਥੱਕਿਆ, ਘੁੰਮੇ ਬਹੁ ਅਸਮਾਨ।
ਜੀਵੇ ਅਜੇ ਵੀ ਉਸ ਦੇ, ਮਨ ਦੇ ਵਿਚ ਉਡਾਨ॥

ਸੀਨੇ ਦੇ ਵਿਚ ਦਰਦ ਹੈ, ਹੋਠਾਂ 'ਤੇ ਮੁਸਕਾਨ।
ਹਾਰ ਕੇ ਵੀ ਨਾ ਹਾਰਦਾ, ਜ਼ਿੰਦਾਦਿਲ ਇਨਸਾਨ॥ ❑❑

[ਗਲੀ ਵਿਕਾਸ ਪਬਲਿਕ ਸਕੂਲ, ਮਲੋਟ-152107]



## ...ਗੁਰਦੁਆਰੇ ਨਾ ਜਾਇਆ ਕਰ/ਹਰਕੰਵਲਜੀਤ ਸਾਹਿਲ

ਤੂੰ ਗੁਰਦੁਆਰੇ ਨਾ ਜਾਇਆ ਕਰ

ਗੁਰੂ ਦੇ ਦੁਆਰ ਸਿਰਫ ਅਣਖੀ ਮੱਥੇ ਹੀ
ਨਮਸਕਾਰ ਕਰਦੇ ਸੋਭਦੇ ਹਨ
ਤੂੰ ਆਪਣਾ ਮੱਥਾ
'ਚਿੱਟੇ ਘਰ' ਹੀ ਝੁਕਾਇਆ ਕਰ
ਸਮਝਿਆ ਕਰ
ਤੂੰ ਗੁਰਦੁਆਰੇ ਨਾ ਜਾਇਆ ਕਰ

ਤੂੰ ਅੰਮ੍ਰਿਤਸਰ ਨਾ ਜਾਇਆ ਕਰ
ਉਹ ਊਧਮ ਸਿੰਘ ਜਿਹੇ ਅਣਖੀ
ਤੇ ਸੋਹਣ ਸਿੰਘ ਭਕਨਾ ਜਿਹੇ ਸੰਘਰਸ਼ੀ ਦੇਸ਼ ਭਗਤਾਂ ਦੀ ਧਰਤੀ ਹੈ
ਗੁਰੂ ਅਰਜਨ ਦੇ ਵਾਰਿਸਾਂ ਦੀ, ਜਲ੍ਹਿਆਂ ਵਾਲੇ ਬਾਗ਼ ਦੇ ਸ਼ਹੀਦਾਂ ਦੀ
ਹਾਂ ਪਰ
ਜਿੱਥੋਂ ਉਡਵਾਇਰਾਂ ਨੂੰ ਮਿਲਦੇ ਰਹੇ ਨੇ ਸਰੋਪੇ
ਤੂੰ ਉਸ ਤਖ਼ਤ 'ਤੇ ਭਾਵੇਂ ਜਾ ਆਇਆ ਕਰ
ਪਰ ਅਕਾਲ ਤਖ਼ਤ 'ਤੇ ਨਾ ਜਾਇਆ ਕਰ
ਗੁਰੂ ਦੀ ਪਾਰਦਰਸ਼ੀ ਅੱਖ ਦੇ ਕੈਰ ਤੋਂ ਡਰ
ਐਵੇਂ ਮੁਰਝਾ ਜਾਏਂਗਾ
ਤੂੰ ਗੁਰਦੁਆਰੇ ਨਾ ਜਾਇਆ ਕਰ!

ਤੂੰ ਬੱਸ 'ਚਿੱਟੇ ਘਰ' ਦੀਆਂ ਮੂਰਤੀਆਂ ਬਣਾ
ਘਰ 'ਚ ਫੋਟੂ ਸਜਾ-ਧੂਫ ਧੁਖਾਇਆ ਕਰ
ਤੇ ਆਰਤੀ ਉਤਾਰਦਿਆਂ ਦੀਆਂ ਫੋਟੋ ਖਿਚਵਾ
ਬੇਸ਼ੱਕ, 'ਚਿੱਟੇ ਘਰ' ਭਿਜਵਾਇਆ ਕਰ
ਚਮਚਮਾਇਆ ਕਰ, ਜਿੰਨਾ ਜੀਅ ਕਰੇ
ਪਰ ਤੂੰ ਗੁਰਦੁਆਰੇ ਨਾ ਜਾਇਆ ਕਰ!

ਖੁਦ ਨੂੰ ਸਿੱਖ ਨਾ ਅਖਵਾਇਆ ਕਰ
ਅਹਿਸਾਨ ਸਮਝ ਕੇ ਹੀ ਸਹੀ...
ਸਿੱਖਾਂ ਨੇ ਤਾਂ ਧਾੜਵੀਆਂ ਨੂੰ
ਸਰਹੱਦਾਂ ਤੋਂ ਬਾਹਰ ਵਗਾਹ ਮਾਰਿਆ ਸੀ
ਤੂੰ ਨਵੇਂ ਧਾੜਵੀਆਂ ਦੀ ਹੇੜ, ਖੁਦ ਚੜ੍ਹਾ ਲਿਆਇਆਂ ਏਂ
ਤੂੰ ਤੇਜਾ, ਲਾਲ, ਅਜੈਬ, ਕ੍ਰਿਪਾਲ
ਗ਼ਦਾਰ ਜੂਹਾਂ ਦੀ ਪਰਿਕਰਮਾ ਭਾਵੇਂ ਕਰ ਆਇਆ ਕਰ
ਤੇਰਾ ਅਸਲ ਸੁਆਗਤ ਹੋਏਗਾ ਉੱਥੇ

ਪਰ ਤੂੰ ਗੁਰਦੁਆਰੇ ਨਾ ਜਾਇਆ ਕਰ!

ਤੂੰ 'ਮੈਨ ਮੋਹੈਨ' ਦੀ ਸਦਵਾਇਆ ਕਰ
ਖੁਦ ਨੂੰ, ਫੱਬਦਾ ਹੈ ਤੈਨੂੰ
ਜਾਂ ਫਿਰ ਮੈਨ ਮੋਹੈਨ ਅਮੇਰਿਕਾ ਜਾਂ ਮੈਨ ਅਮੇਰਿਕਾ
ਜਾਂ ਫਿਰ ਮੈਨ, ਮੈਨ ਹੈਟਨ ਵਰਗਾ ਵਗੈਰਾ ਵਗੈਰਾ ਕੁਝ ਵੀ...
ਖਾਹਮਖਾਹ
ਖੁਦ ਨੂੰ 'ਸਿੰਘ' ਨਾ ਅਖਵਾਇਆ ਕਰ
ਐਵੇਂ ਬਦਨਾਮ ਨਾ ਕਰ
ਤੇ ਗੁਰਦੁਆਰੇ ਨਾ ਜਾਇਆ ਕਰ!

ਹੱਡ ਰਗੜਾਉਂਦੇ ਬਾਪਾਂ
ਸੁੱਕਿਆਂ ਦੁੱਧਾਂ ਵਾਲੀਆਂ ਮਾਵਾਂ
ਭੁੱਖੇ ਵਿਲਕਦੇ ਨਿੱਕੜਿਆਂ
ਤੇ ਬਾਲ-ਮਜ਼ਦੂਰਾਂ ਦੀਆਂ
ਕੁਰਲਾਹਟਾਂ ਬਦ ਅਸੀਸਾਂ ਤੋਂ
ਆਪਣੇ ਆਪ ਨੂੰ ਬਚਾਇਆ ਕਰ
ਮੇਰੀਕਾ 'ਚ ਹੀ ਰਹਿ ਲੈ
ਕਿਸੇ ਸਮੁੰਦਰ ਕੰਢੇ ਬਣੇ ਆਲੀਸ਼ਾਨ ਮੈਨਸ਼ਨ 'ਚ
ਸ਼ਾਇਦ ਇਹ ਉੱਥੇ ਨਾ ਪਹੁੰਚਣ
ਜਿਵੇਂ ਕਹਿੰਦੇ ਹੋਣਗੇ ਤੇਰੇ ਆਕਾ
ਪਰ ਤੂੰ ਗੁਰਦੁਆਰੇ ਨਾ ਜਾਇਆ ਕਰ!

ਤੇ ਭੁੱਲ ਕੇ ਵੀ, ਭੁੱਲ ਨਾ ਬਖ਼ਸ਼ਾਇਆ ਕਰ
ਕਿਉਂਕਿ ਇਹ ਬਖ਼ਸ਼ੀ ਜਾਣ ਵਾਲੀ ਹੀ ਨਹੀਂ ਹੈ
ਪਰ ਕੀ ਪਤੈ
ਕਹਿੰਦੇ ਗੁਰੂ ਬੜਾ ਵੱਡੇ ਦਿਲ ਵਾਲਾ ਹੈ
ਰਹੀਮ ਹੈ ਕਰੀਮ ਹੈ...
ਪਰ ਕੁਝ ਵੀ ਹੋਵੇ
ਧਾੜਵੀਆਂ ਅੱਗੇ ਝੁਕਿਆ ਤੇ ਰਲਿਆ
ਮੱਥਾ ਲੈ ਕੇ
ਅੰਮ੍ਰਿਤਸਰ ਨਾ ਜਾਇਆ ਕਰ
ਭਰਮ ਭੁਲੇਖੇ ਨਾ ਪਾਇਆ ਕਰ
ਖੁਦ ਨੂੰ ਸਿੱਖ ਨਾ ਅਖਵਾਇਆ ਕਰ
ਗੁਰਦੁਆਰੇ ਨਾ ਜਾਇਆ ਕਰ! ❑❑

[136, Dover Tree Place SE, Calgary, Alberta, Canada T2B 2K3]



## ਨਾ ਮੈਨੂੰ ਉਛਾਲ/ਸੁਖਦੇਵ ਸਿੰਘ ਗਰੇਵਾਲ

ਦਿਲ 'ਚ ਦੇਖੋ ਉੱਠਿਆ ਕੈਸਾ ਭੂਚਾਲ
ਨਾ ਰਿਹਾ ਆਪਣਾ ਤੇ ਨਾ ਉਸਦਾ ਖਿਆਲ।
ਫੁੱਲ ਮੁਸਕਾਏ ਤੇ ਝੱਟ ਹੀ ਖਿੜ ਗਏ
ਦੇਖਿਆ ਇਕ ਨਜ਼ਰ ਦਾ ਕੈਸਾ ਕਮਾਲ।
ਬੁਝ ਗਏ ਦੀਵੇ ਨਾ ਚਾਨਣ ਦੇਣਗੇ
ਖੁਦ ਗੁਆਚੇ ਕਰਨ ਕੀ ਹੋਰਾਂ ਦੀ ਭਾਲ।
ਨਿੱਘ ਉਸਦਾ ਮਾਣਦਾ ਸੁੱਕਦਾ ਨਾ ਜੇ
ਫੁੱਲ ਨੂੰ ਤਾਂ ਸੁੱਟਦੀ ਹੇਠਾਂ ਨਾ ਡਾਲ।
ਮੇਰਿਆਂ ਪੈਰਾਂ ਨੂੰ ਬੇੜੀ ਪਾ ਸਕੇ
ਹੈ ਨਹੀਂ ਤੂਫ਼ਾਨ ਦੀ ਇਹ ਤਾਂ ਮਜਾਲ।
ਅੰਨ੍ਹਿਆਂ ਨੂੰ ਆਖਣਾ ਤਾਰੇ ਗਿਣੋ
ਹੋ ਨਹੀਂ ਸਕਦਾ ਕਦੀ ਐਸਾ ਕਮਾਲ।
ਕੋਈ ਵੀ ਭਉਲਾ ਨਾ ਮੰਜ਼ਿਲ ਦਾ ਪਿਆ
ਦੂਰ ਤੱਕ ਤੁਰਿਆ ਹਾਂ ਮੈਂ ਤੇਰੇ ਵੀ ਨਾਲ।
ਜ਼ਿੰਦਗੀ ਦੇ ਮਾਰੂਥਲ ਵਿਚ ਹਫ ਗਿਆਂ
ਦੋ ਘੜੀ ਹੁਣ ਛਾਂ 'ਚੋਂ ਨਾ ਮੈਨੂੰ ਉਠਾਲ। ❑❑

[609, ਗਰੇਵਾਲ ਹਾਉਸ, ਪਾਂਡੂਸਰ, ਨਾਭਾ-147 201]

## ਗ਼ਜ਼ਲ/ਅਮਰਜੀਤ ਢੁੱਡੀਕੇ

ਪੌਣ ਦੇ ਦੁੱਖ-ਸੁੱਖ 'ਚ ਸ਼ਾਮਿਲ ਹਰ ਤਰ੍ਹਾਂ ਹੋਣਾ ਪਿਆ।
ਰੁੱਖ ਨੂੰ ਆਪਣੇ ਹਾਲ 'ਤੇ ਹੱਸਣਾ ਕਦੇ ਰੋਣਾ ਪਿਆ।

ਹੱਥ ਲਾਇਆਂ ਡ੍ਰੇਲ ਦੇ ਮੋਤੀ ਬਿਖਰ ਜਾਂਦੇ ਰਹੇ,
ਕਬਰ ਤਕ ਸੁਪਨਾ ਤੇਰਾ ਪਲਕਾਂ 'ਤੇ ਹੈ ਢੋਣਾ ਪਿਆ।

ਜੜ੍ਹ ਨੇ ਤੈਅ ਕੀਤਾ ਸਫ਼ਰ ਜੰਗਲ ਤੋਂ ਗਮਲੇ ਤੀਕ ਪਰ,
ਹਰ ਪੜਾਅ 'ਤੇ ਹੋਣੀਆਂ ਦੇ ਰੂ-ਬ-ਰੂ ਹੋਣਾ ਪਿਆ।

ਤੇਹ ਮੇਰੀ ਦੇ ਅਕਸ ਨੂੰ ਕਾਫ਼ਿਰ ਕਿਹਾ ਜਦ ਪਾਣੀਆਂ,
ਪੀਣ ਤੋਂ ਪਹਿਲਾਂ ਤੇਰੀ ਗੰਗਾ 'ਚ ਮੂੰਹ ਧੋਣਾ ਪਿਆ।

ਤੇਰੇ ਨਾਟਕ ਦੇ ਅਸੀਂ ਪਾਤਰ ਨਹੀਂ ਦਰਸ਼ਕ ਵੀ ਹਾਂ,
ਆਪਣੇ ਕਿਰਦਾਰ ਨੂੰ ਖੁਸ਼ ਦੇਖ ਕੇ ਰੋਣਾ ਪਿਆ।

ਦਰਦ ਦੇ ਇਸ ਅਜਨਬੀ ਚਿਹਰੇ ਨੂੰ ਚਿਤਰਨ ਦੇ ਲਈ,
ਕੈਨਵਸ 'ਤੇ ਦਿਲ ਦੇ ਸਾਰੇ ਖ਼ੂਨ ਨੂੰ ਚੋਣਾ ਪਿਆ। ❑❑

[ਢੁੱਡੀਕੇ, ਜ਼ਿਲ੍ਹਾ ਮੋਗਾ]

## ਮੁੜ ਮਿਲਾਂਗੇ/ਮਹਿੰਦਰ ਗਿੱਲ

ਵਕਤ ਦੀ ਧਾਰਾ ਮੁੜ ਸਕਦੀ
ਤੇ ਅਜਨਬੀਅਤ ਦਾ ਮੌਸਮ ਬਹਾਲ ਹੋ ਸਕਦਾ
ਤਾਂ ਮੈਂ ਬਹੁਤ ਚਿਰਾਂ ਤੋਂ
ਉਹ ਮਾਸੂਮੀਅਤ ਮੁੜ ਪਾ ਲਈ ਹੁੰਦੀ
ਜੋ ਤਿਤਲੀ ਦੀ ਤਰ੍ਹਾਂ ਮੇਰੇ ਹੱਥਾਂ ਚੋਂ ਖਿਸਕ ਗਈ
ਮੈਨੂੰ ਇੰਨਾ ਨਾ ਦੂਰ ਕਰ/ ਕਿ ਮੈਂ ਵਾਪਸ ਨਾ ਆ ਸਕਾਂ
ਪਿਆਰ ਤਾਂ ਖ਼ੁਸ਼ੀ ਵੰਡਣ ਦਾ ਨਾਂ ਏ
ਵਕਤ ਕਿਣਕਾ ਕਿਣਦਾ ਭੁਰਦਾ ਜਾ ਰਿਹਾ
ਹੋਂਦ ਦੇ ਅਣੂ ਜਾਣੋ/ ਕਿਸ ਧਮਾਕੇ ਨਾਲ ਫਟ ਰਹੇ ਹਨ
ਮਹਿਜ਼ ਧੋਖਾ ਹੈ ਮੇਰੀ ਸੋਚ ਦਾ–
ਪਿਆਰ ਮੁਹੱਬਤ ਤਾਂ ਕਿਤਾਬਾਂ ਦੀਆਂ ਗੱਲਾਂ ਨੇ
ਕੋਈ ਰਿਸ਼ਤਿਆਂ ਦਾ ਮਹੱਲ ਇੰਨ੍ਹਾਂ ਦੇ ਸਹਾਰੇ ਨਹੀਂ ਖੜ੍ਹਦਾ
ਜ਼ਿੰਦਗੀ ਦਾ ਇਹ ਪੁਰਾਣਾਪਨ
ਸ਼ਾਇਦ ਜਾਇਜ਼ ਹੈ ਟੁੱਟਣਾ ਫਨ੍ਹਾ ਹੋਣਾ
ਪਰ ਮੈਂ ਸੋਚਦਾਂ ਇਸ ਭੰਨ ਤੋੜ 'ਚ
ਸਾਡਾ ਬਹੁਤ ਕੁਝ ਗੁੰਮ ਜਾਣਾਂ
ਮੁੜ ਮਿਲਾਂਗੇ ਤਾਂ ਕਿਸ ਰੰਗ 'ਚ ਹੋਵਾਂਗੇ
ਕਿਸ ਹਾਲ 'ਚ ਹੋਵਾਂਗੇ।□□

[40 Pencombe Drive,Wolverhampton,U.K.WV4 5EW]

## ਗ਼ਜ਼ਲ/ਬੂਟਾ ਸਿੰਘ ਚੌਹਾਨ

ਹਸਦਾ ਤੇ ਵਸਦਾ ਓਪਰਾ ਲਗਦਾ ਜਹਾਨ ਹੁਣ
ਹੋਠਾਂ 'ਤੇ ਕਿਸਦੇ ਦੋਸਤੋ ਦਿਲ ਦੀ ਜ਼ੁਬਾਨ ਹੁਣ

ਅੱਗੇ ਵੀ ਛੇਤੀ ਜਾਂਵਦੇ ਪਿੱਛੇ ਵੀ ਛੇਤੀ ਜਾਣ
ਨੀਂਹਾਂ ਤੋਂ ਬਿਨ ਉਸਾਰਦੇ ਲੋਕੀਂ ਮਕਾਨ ਹੁਣ

ਲੋਆਂ ਦੇ ਸਾੜੇ ਫੁੱਲ ਨੂੰ ਕਰਦਾ ਹੈ ਕੌਣ ਯਾਦ
ਕਾਗਜ਼ ਦੇ ਫੁੱਲ ਹੋ ਗਏ ਕਮਰੇ ਦੀ ਸ਼ਾਨ ਹੁਣ

ਪੌਣਾਂ ਦੇ ਵਿਚ ਨੇ ਤੈਰਦੇ ਗੀਤਾਂ ਦੀ ਥਾਵੇਂ ਦੋਸ਼
ਕਿਹੜੀ ਥਾਂ ਜਾ ਕੇ ਵਸੇ ਦੱਸੋ ਈਮਾਨ ਹੁਣ

ਘਰ ਦੀ ਹਰੇਕ ਕੰਧ ਹੀ ਮੰਗਦੀ ਹੈ ਛਾਂ ਦਾ ਮੁੱਲ
ਪਾਇਆ ਤਾਂ ਘਰ ਸੀ ਦੋਸਤੋ ਬਣਗੀ ਦੁਕਾਨ ਹੁਣ

ਰੰਗਾਂ ਦੀ ਮੁੱਠੀ ਆਖ਼ਰੀ ਬਚਦੀ ਹੈ ਤੇਰੇ ਕੋਲ
ਕਾਹਦਾ ਹੈ ਮਾਣ 'ਬੂਟਿਆ' ਕਾਹਦਾ ਗ਼ੁਮਾਨ ਹੁਣ

[ਸ਼ਹੀਦ ਭਗਤ ਸਿੰਘ ਨਗਰ, ਬਰਨਾਲਾ]



# ਸੁਫ਼ਨਾ

## ਦਰਸ਼ਨ ਸਿੰਘ

ਮੇਰੀ ਨੀਂਦਰ ਬੜੀ ਕੱਚੀ ਏ। ਸੁੱਤੇ ਹੋਇਆਂ, ਘਰ ਅੰਦਰ ਜਾਂ ਬਾਹਰ, ਮਾੜਾ ਜਿਹਾ ਖੜਾਕ ਵੀ ਹੋਵੇ, ਖੁੱਲ੍ਹ ਜਾਂਦੀ ਏ। ਕੁਝ ਚਿਰ ਕੰਨ ਖੜ੍ਹੇ ਰਹਿੰਦੇ ਨੇ ਤੇ ਅੱਖ ਫੇਰ ਲੱਗ ਜਾਂਦੀ ਏ। ਏਸ ਤਰ੍ਹਾਂ ਫੇਰ ਸੌਣ ਨਾਲ ਮੈਨੂੰ ਸੁਫ਼ਨੇ ਆਉਣ ਲਗਦੇ ਨੇ। ਇੰਝ ਦਿਸਦੇ ਨੇ, ਜਿਵੇਂ ਮੈਨੂੰ ਨਹੀਂ, ਕਿਸੇ ਹੋਰ ਨੂੰ ਆ ਰਹੇ ਹੋਣ। ਮੇਰਾ ਅੱਧਾ ਸਿਰ ਉਹਨਾਂ ਨੂੰ ਵੇਖਦਾ ਏ ਤੇ ਅੱਧਾ ਸਿਰ ਪਰਖਦਾ ਏ।

ਮੈਂ ਇਕ ਵਾਰ ਇਕ ਸਿਆਣੇ ਡਾਕਟਰ ਨਾਲ ਗੱਲ ਕੀਤੀ। ਉਹਨੇ ਦੱਸਿਆ, ਇਹ ਵੀ ਬੀਮਾਰੀ ਹੁੰਦੀ ਏ। ਅੰਦਰ ਆਕਸੀਜਨ ਘਟ ਜਾਣ ਨਾਲ ਲਗਦੀ ਏ। ਸੁੱਤਿਆਂ-ਸੁੱਤਿਆਂ, ਪਲ ਕੁ ਪਲ, ਸਾਹ ਰੁਕ ਜਾਂਦਾ ਏ ਤੇ ਰੁਕ ਕੇ ਆਪਣੇ ਆਪ ਫੇਰ ਚੱਲ ਪੈਂਦਾ ਏ। ਜੇ ਰਾਤੀਂ ਆਕਸੀਜਨ ਲਾ ਕੇ ਸੌਂਈਏ ਤਾਂ ਠੀਕ ਹੋ ਜਾਂਦੀ ਏ। ਡਾਕਟਰ ਨੇ ਹੋਰ ਵੀ ਬੜਾ ਕੁਝ ਦੱਸਿਆ, ਪਰ ਮੇਰਾ ਉਹਦੀ ਸਲਾਹ 'ਤੇ ਚੱਲਣ ਨੂੰ ਦਿਲ ਨਾ ਕੀਤਾ। ਮੈਂ ਨਹੀਂ ਸੀ ਚਾਹੁੰਦਾ, ਮੈਨੂੰ ਮੇਰੇ ਸੁਫ਼ਨੇ ਆਉਣੇ ਬੰਦ ਹੋ ਜਾਣ।

ਸੁਫ਼ਨੇ ਵੇਖਣਾ ਮੈਨੂੰ ਚੰਗਾ ਲਗਦਾ ਏ। ਬੱਸ, ਇਕੋ ਗੱਲ ਅੱਖਰਦੀ ਏ: ਸਵੇਰੇ ਜਦ ਉੱਠਦਾ ਹਾਂ, ਥੱਕਿਆ-ਥੱਕਿਆ ਹੁੰਦਾ ਹਾਂ। ਪੂਰੀ ਹੋਸ਼ ਆਉਂਦਿਆਂ ਅੱਧਾ ਘੰਟਾ ਲੱਗ ਜਾਂਦਾ ਏ। ਓਨਾ ਚਿਰ ਘੁੱਟ-ਘੁੱਟ ਚਾਹ ਪੀਣੀ ਪੈਂਦੀ ਏ।

ਮੇਰੇ ਸੁਫ਼ਨੇ ਉਜਲੇ ਤੇ ਉਘੜੇ-ਉਘੜੇ ਹੁੰਦੇ ਨੇ। ਇੰਝ ਲਗਦੈ, ਜਿਵੇਂ ਕਿਸੇ ਬਹੁਤ ਵੱਡੇ ਪਰਦੇ 'ਤੇ ਤਿਪੱਖੀ ਫ਼ਿਲਮ ਚਲਾ ਦਿੱਤੀ ਹੋਵੇ। ਜਦੋਂ ਆ ਰਹੇ ਹੁੰਦੇ ਨੇ, ਲਗਦੈ, ਸਵੇਰੇ ਜਾਗ ਕੇ ਵੀ ਦਿਸਦੇ ਰਹਿਣਗੇ। ਪਰ ਸਵੇਰੇ ਸਲੇਟ ਬਿਲਕੁਲ ਸਾਫ਼ ਹੁੰਦੀ ਏ। ਉਹਦੇ 'ਤੇ ਮਾੜਾ-ਮੋਟਾ ਚਟਾਕ ਵੀ ਨਹੀਂ ਰਹਿੰਦਾ। ਸੁਫ਼ਨੇ ਨੂੰ ਫੇਰ ਵੇਖਣ ਦੀ ਸੱਧਰ ਰਹਿ ਜਾਂਦੀ ਏ। ਸੋਚਦਾ ਰਹਿੰਦਾ ਹਾਂ, ਸੁਫ਼ਨੇ ਨੂੰ ਯਾਦ ਦੇ ਪਿੰਜਰੇ ਪਾਉਣ ਦੀ ਕੋਈ ਤਰਕੀਬ ਲੱਭਾਂ।

ਪਿਛਲੇ ਮਹੀਨੇ ਮੇਰੀ ਪਤਨੀ ਆਪਣੇ ਭਰਾ-ਭਰਜਾਈ ਨੂੰ ਮਿਲਣ ਪਟਿਆਲੇ ਗਈ ਹੋਈ ਸੀ। ਮੇਰੇ ਲਈ ਮੌਕਾ ਸੀ। ਹੁਣ ਮੈਂ ਆਪਣੇ ਕਮਰੇ 'ਚ ਇਕੱਲਾ ਸਾਂ। ਰਾਤੀਂ ਖੜਾਕ ਕਰ ਸਕਦਾ ਸਾਂ, ਬੱਤੀ ਜਗਾ ਸਕਦਾ ਸਾਂ। ਉੱਠ ਕੇ ਬਹਿ ਸਕਦਾ ਸਾਂ। ਪੜ੍ਹ-ਲਿਖ ਸਕਦਾ ਸਾਂ। ਕਿਸੇ ਨੂੰ ਕੋਈ ਫ਼ਰਕ ਨਹੀਂ ਸੀ ਪੈਣਾ। ਮੈਂ ਸੋਚਿਆ, ਜਦੋਂ ਮੈਨੂੰ ਕੋਈ ਸੁਫ਼ਨਾ ਆਵੇ, ਓਸੇ ਵੇਲੇ ਉੱਠ ਕੇ ਉਹਨੂੰ ਲਿਖ ਲਵਾਂ। ਏਸ ਤਰ੍ਹਾਂ ਉਹ ਮੇਰੇ ਕਾਬੂ 'ਚ ਰਹੇਗਾ। ਜਦੋਂ ਚਾਹਾਂ, ਉਹਨੂੰ ਬੁਲਾ ਸਕਾਂਗਾ। ਉਹਦਾ ਭਾਵ ਸਮਝ ਸਕਾਂਗਾ। ਉਹਦੀ ਤਾਅਬੀਰ ਲੱਭਾਂਗਾ।

ਸੋਚਣਾ ਸੌਖਾ ਸੀ ਤੇ ਕਰਨਾ ਔਖਾ। ਸੁਫ਼ਨੇ ਛੇਤੀ ਹੱਥ ਨਹੀਂ ਸਨ ਆਉਂਦੇ। ਬੜੀ ਤਿਲਕਣੀ ਚੀਜ਼ ਸਨ। ਮੇਰੇ ਚੇਤੇ 'ਚ ਵਿਰਲਾਂ ਹੀ ਬਹੁਤ ਸਨ। ਮੈਨੂੰ ਕਈ ਹਫ਼ਤੇ ਲੱਗੇ। ਜਾਗ-ਜਾਗ ਸੁੱਤਾ। ਪਰ ਅਖ਼ੀਰ ਸਿਰਫ਼ ਚਾਰ ਸੁਫ਼ਨੇ ਹੀ ਸਾਂਭ ਸਕਿਆ।

o o o o o

ਪਹਿਲਾ ਸੁਫ਼ਨਾ ਮੈਨੂੰ ਦੋ ਹਿੱਸਿਆਂ 'ਚ ਆਇਆ। ਇਕ ਹਿੱਸਾ ਕੋਈ ਤਿੰਨ ਵਜੇ ਰਾਤੀਂ, ਜਦੋਂ ਸਾਡੇ ਗਵਾਂਢ ਕਿਸੇ ਨੇ ਆਪਣਾ ਸਕੂਟਰ ਸਟਾਰਟ ਕੀਤਾ ਤੇ ਦੂਜਾ ਪੰਜ ਵਜੇ ਸਵੇਰੇ, ਜਦੋਂ ਸਾਡੇ ਸਾਹਮਣੇ ਘਰ ਪਰਭਾਤ-ਫੇਰੀ ਆਈ। ਦੋਵਾਂ ਹਿੱਸਿਆਂ ਦੀ ਤੰਦ ਨਾਲ ਤੰਦ ਬੜੀ ਮੁਸ਼ਕਲ ਨਾਲ ਮਿਲੀ। ਮੈਂ ਤੱਤੇ-ਤਾਅ, ਓਸੇ ਵੇਲੇ ਉਠ ਉਹਨਾਂ ਨੂੰ ਲਿਖ ਲਿਆ।

ਸੁਫ਼ਨੇ 'ਚ ਮੈਂ ਚਾਹ ਪੱਤੀ ਲੈਣ ਦਿੱਲੀ ਦੀ ਕਨਾਟ ਪਲੇਸ ਜਾ ਰਿਹਾ ਸਾਂ। ਇਹ ਖ਼ਾਸ ਚਾਹ-ਪੱਤੀ ਉਥੋਂ ਦੀ ਇਕ ਖ਼ਾਸ ਦੁਕਾਨ ਤੋਂ ਮਿਲਦੀ ਸੀ। ਉਥੇ ਪਹੁੰਚ ਮੈਂ ਵੇਖਿਆ, ਬੜੀ ਭੀੜ ਸੀ। ਮੈਂ ਯਾਦ ਕਰਨ ਲੱਗਾ, ਏਡੀ ਭੀੜ ਮੈਂ ਪਹਿਲੋਂ ਕਦੋਂ ਵੇਖੀ ਸੀ। ਸ਼ਾਇਦ ਉਦੋਂ, ਜਦੋਂ 1955 'ਚ ਰੂਸੀ

ਲੀਡਰ ਖਰੁਸ਼ਚੋਵ ਤੇ ਬੁਲਗਾਨਿਨ ਹਿੰਦੁਸਤਾਨ ਆਏ ਸਨ ਤੇ ਖੁੱਲ੍ਹੀ ਕਾਰ 'ਚ ਖਲੋਤੇ ਕਨਾਟ ਪਲੇਸ 'ਚੋਂ ਲੰਘੇ ਸਨ। ਨਹੀਂ, ਭੀੜ ਉਸ ਤੋਂ ਵੀ ਜ਼ਿਆਦਾ ਸੀ। ਜੇ ਉਹ ਭੀੜ ਵੀ ਰਲਾ ਲਈਏ, ਜਿਹੜੀ ਅਮਰੀਕੀ ਪ੍ਰਧਾਨ ਆਈਜ਼ਨਹੋਵਰ ਦੇ ਏਥੇ ਆਉਣ ਵੇਲੇ ਇਕੱਠੀ ਹੋਈ ਸੀ, ਤਾਂ ਗੱਲ ਬਣ ਸਕਦੀ ਸੀ।

ਮੈਨੂੰ ਆਪਣੀ *ਮਾਰੂਤੀ* ਖੜ੍ਹੀ ਕਰਨ ਦੀ ਥਾਂ ਬੜੀ ਮੁਸ਼ਕਲ ਨਾਲ ਲੱਭੀ। ਉਹ ਵੀ ਬੜੀ ਦੂਰ। ਮੈਂ ਚਾਹ-ਪੱਤੀ ਖਰੀਦੀ। ਕਨਾਟ ਪਲੇਸ ਦਾ ਇਕ ਗੇੜਾ ਕੱਢਿਆ ਤੇ ਘਰ ਵਾਪਸ ਚੱਲਣ ਲੱਗਾ।

ਹੁਣ ਮੈਨੂੰ ਮੇਰੀ *ਮਾਰੂਤੀ* ਨਹੀਂ ਸੀ ਲੱਭ ਰਹੀ। ਹਰ ਥਾਂ *ਐਮਬੈਸਡਰ* ਤੇ *ਫੀਅਟ* ਕਾਰਾਂ ਖੜ੍ਹੀਆਂ ਸਨ। ਮੇਰੀ ਉਹ ਡੱਬੀ ਜਿਹੀ ਕਾਰ ਕਿਤੇ ਨਹੀਂ ਸੀ। ਮੈਂ ਕਨਾਟ ਪਲੇਸ 'ਚ ਪੈਂਦੀਆਂ ਸਾਰੀਆਂ ਸੜਕਾਂ ਵੇਖ ਛੱਡੀਆਂ। ਪੰਚਕੁਈਆਂ ਰੋਡ ਉਹ ਦੁਕਾਨ ਤਕ ਛਾਣ ਮਾਰੀ, ਜਿੱਥੋਂ ਇਕ ਵਾਰੀ ਮੈਂ ਗ਼ੁਸਲਖਾਨੇ ਲਈ ਪਲਾਸਟਿਕ ਦੀ ਚੌਕੀ ਖਰੀਦੀ ਸੀ। ਜਨਪਥ ਉਸ ਦੁਕਾਨ ਤਕ, ਜਿੱਥੋਂ ਮੇਰੀ ਵਹੁਟੀ ਚੱਪਲਾਂ ਤੇ ਸੈਂਡਲ ਖ਼ਰੀਦਦੀ ਸੀ। ਮੈਨੂੰ ਫ਼ਿਕਰ ਲੱਗ ਗਿਆ। ਇਹ ਕਾਰ ਮੈਨੂੰ ਬੜੀ ਮੁਸ਼ਕਲ ਨਾਲ, ਲਾਈਨ 'ਚ ਲੱਗ ਕੇ, ਮਿਲੀ ਸੀ। ਮੇਰੀ ਸਾਰੀ ਬੱਚਤ ਰੁੜ੍ਹ ਗਈ ਸੀ। ਨਵੀਂ ਖ਼ਰੀਦਣ ਨੂੰ ਨਾ ਮੇਰੀ ਵਾਰੀ ਆਉਣੀ ਸੀ ਤੇ ਨਾ ਹੀ ਮੈਥੋਂ ਪੈਸੇ ਜੁੜ ਸਕਣੇ ਸਨ।

ਮੇਰਾ ਫ਼ਿਕਰ ਵਧਦਾ ਗਿਆ। ਇਹ ਵੇਖ ਮੇਰਾ ਅੱਧਾ, ਚੇਤੰਨ ਸਿਰ, ਮੈਨੂੰ ਬਹੁੜਿਆ। ਉਹਨੇ ਸੁੱਤੇ ਅੱਧ ਦੀ ਬੱਤੀ ਜਗਾ ਦਿੱਤੀ ਤੇ ਮੈਂ ਜਾਗ ਪਿਆ।

ਮੈਂ ਉੱਠਿਆ ਤੇ ਬਾਰੀ 'ਚੋਂ ਬਾਹਰ ਝਾਕਿਆ। ਗੇਟ ਕੋਲ ਮੇਰੀ *ਮਾਰੂਤੀ* ਸਹੀ-ਸਲਾਮਤ ਖੜ੍ਹੀ ਸੀ। ਮੈਂ ਲੇਟ ਗਿਆ ਤੇ ਕੁਝ ਹੀ ਮਿੰਟਾਂ 'ਚ ਫੇਰ ਸੌਂ ਗਿਆ। ਸੌਂਦਿਆਂ ਹੀ ਮੇਰੇ ਸੁਫ਼ਨੇ ਦਾ ਦੂਜਾ ਐਕਟ ਸ਼ੁਰੂ ਹੋ ਗਿਆ।

ਮੈਨੂੰ ਦਿਸਿਆ, ਮੈਂ ਆਪਣੀ *ਮਾਰੂਤੀ* ਬਾਰਾਖੰਭਾ ਰੋਡ 'ਤੇ ਲੱਭ ਰਿਹਾ ਸਾਂ। ਉਸ ਬਿਲਡਿੰਗ ਸਾਹਮਣੇ ਖਲੋਤਾ ਸਾਂ, ਜਿਸ ਵਿਚ ਮੇਰੇ ਵਾਲੀ ਬੀਮਾ ਕੰਪਨੀ ਦਾ ਦਫ਼ਤਰ ਸੀ। ਚਾਣਚੱਕ ਹੀ ਮੈਨੂੰ ਦਿਸਿਆ, ਇਕ ਕੁੜੀ ਅੰਦਰੋਂ ਬਾਹਰ ਨਿਕਲੀ ਤੇ ਉਸ ਆ ਕੇ ਮੇਰੀ ਬਾਂਹ ਫੜ ਲਈ। ਮੈਂ ਵੇਖਿਆ, ਉਹ ਰਜਨੀ ਸੀ, ਰਜਨੀ ਪੰਡਿਤ, ਜਿਹੜੀ ਪਾਕਿਸਤਾਨ ਬਣਨ ਤੋਂ ਪਹਿਲਾਂ ਲਾਹੌਰ ਮੇਰੇ ਨਾਲ ਪੜ੍ਹਦੀ ਹੁੰਦੀ ਸੀ। ਮੇਰੀ ਪੱਕੀ ਸਹੇਲੀ ਹੁੰਦੀ ਸੀ। ਮੈਂ ਉਹਨੂੰ ਪੁੱਛਿਆ,

"ਪ੍ਰੀਮੀਅਮ ਜਮ੍ਹਾਂ ਕਰਾ ਕੇ ਆਈ ਏਂ ?"

ਉਹ ਅੱਗੋਂ ਬੜਾ ਰੁੱਖਾ ਬੋਲੀ, "ਪ੍ਰੀਮੀਅਮ ਨੂੰ ਮਾਰ ਗੋਲੀ। ਤੂੰ ਮੇਰੀਆਂ ਚਿੱਠੀਆਂ ਵਾਪਸ ਕਰ, ਜਿਹੜੀਆਂ ਮੈਂ ਤੈਨੂੰ ਏਧਰ ਆਉਣ ਤੋਂ ਪਹਿਲਾਂ ਲਿਖੀਆਂ ਸਨ। ਮੈਂ ਤੇਰੀਆਂ ਵਾਪਸ ਕਰ ਰਹੀ ਹਾਂ। ਔਹ ਲੈ ਫੜ ਆਪਣੀਆਂ।"

ਉਹਨੇ ਕਾਗਜ਼ਾਂ ਦਾ ਇਕ ਥੱਬਾ ਮੈਨੂੰ ਫੜਾਣਾ ਚਾਹਿਆ।

ਲਾਹੌਰ ਅਸੀਂ ਦੋਵੇਂ ਹੋਸਟਲ 'ਚ ਰਹਿੰਦੇ ਸਾਂ। ਗਰਮੀਆਂ ਦੀਆਂ ਛੁੱਟੀਆਂ 'ਚ ਘਰੋ-ਘਰੀ ਚਲੇ ਜਾਂਦੇ ਸਾਂ। ਉਹਨੀਂ ਢਾਈ ਤਿੰਨ ਮਹੀਨੀਂ ਕਦੀ-ਕਦੀ ਇਕ ਦੂਜੇ ਨੂੰ ਚਿੱਠੀਆਂ ਲਿਖਦੇ ਸਾਂ। ਮੈਨੂੰ ਸਮਝ ਲੱਗ ਗਈ। ਉਹ ਉਹੀਉ ਚਿੱਠੀਆਂ ਮੰਗ ਰਹੀ ਸੀ।

ਮੈਂ ਜਵਾਬ ਦਿੱਤਾ, "ਰਜਨੀ, ਤੇਰੀਆਂ ਚਿੱਠੀਆਂ ਤਾਂ ਪਾਕਿਸਤਾਨ ਰਹਿ ਗਈਆਂ ਸਨ। ਮੈਂ ਏਧਰ ਤਿੰਨਾਂ ਕੱਪੜਿਆਂ 'ਚ ਆਇਆ ਸਾਂ। ਮੈਨੂੰ ਕੁਝ ਨਾਲ ਨਹੀਂ ਸਾਨੇਂ ਲਿਆਉਣ ਦਿੱਤਾ।"

ਰਜਨੀ ਨੂੰ ਅਤਬਾਰ ਨਾ ਆਇਆ। ਉਹ ਫੇਰ ਰੁੱਖੀ ਬੋਲੀ, "ਮੈਨੂੰ ਨਹੀਂ ਪਤਾ! ਮੈਨੂੰ ਤਾਂ ਆਪਣੀਆਂ ਚਿੱਠੀਆਂ ਚਾਹੀਦੀਆਂ ਨੇ। ਜੇ ਕਿਸੇ ਦੇ ਹੱਥ ਲੱਗ ਗਈਆਂ ਤਾਂ ?"

ਮੇਰਾ ਹਾਸਾ ਨਿਕਲ ਗਿਆ। ਰਜਨੀ ਭੋਲੀ ਦੀ ਭੋਲੀ ਹੀ ਰਹੀ ਸੀ। ਅੱਜ ਪੰਜਾਹ ਸੱਠ ਸਾਲ



ਬਾਅਦ ਉਹ ਚਿੱਠੀਆਂ ਕਿਸ ਗੌਲਣੀਆਂ ਸਨ। ਮੈਂ ਉਹਨੂੰ ਸਮਝਾਉਣ ਲੱਗਾ, "ਰਜਨੀ, ਤੂੰ ਤਾਂ ਕਮਲੀ ਏਂ। ਹੁਣ ਉਹਨਾਂ ਚਿੱਠੀਆਂ 'ਚ ਕੀ ਪਿਐ ? ਮੈਨੂੰ ਆਪਣੀਆਂ ਵੀ ਨਹੀਂ ਚਾਹੀਦੀਆਂ। ਪਾੜ ਕੇ ਸੁੱਟ ਦੇ।"

ਰਜਨੀ ਅੱਗੋਂ ਗੁੱਸੇ ਹੋ ਗਈ। ਕਹਿਣ ਲੱਗੀ, "ਮੈਂ ਕਿਉਂ ਪਾੜਾਂ ? ਪਾਪ ਕਰਾਣੈਂ ਮੇਰੇ ਤੋਂ! ਆਪੇ ਪਾੜ। ਪਿਆਰ ਦੀਆਂ ਚਿੱਠੀਆਂ ਭਲਾ ਕੋਈ ਪਾੜਦੈ ?"

ਪਰ ਮੈਨੂੰ ਕੋਈ ਸੰਕੋਚ ਨਹੀਂ ਸੀ। ਮੈਂ ਉਹਦੇ ਹੱਥੋਂ ਚਿੱਠੀਆਂ ਫੜ ਪਾੜਨ ਲੱਗਾ। ਮੇਰਾ ਬੜਾ ਜ਼ੋਰ ਲੱਗ ਰਿਹਾ ਸੀ। ਜਾਪਦਾ ਸੀ, ਚਿੱਠੀਆਂ ਕਾਗ਼ਜ਼ 'ਤੇ ਨਹੀਂ, ਫੱਟੀਆਂ 'ਤੇ ਜਾਂ ਕਿਸੇ ਧਾਤ ਦੀਆਂ ਪੱਤਰੀਆਂ 'ਤੇ ਲਿਖੀਆਂ ਹੋਈਆਂ ਸਨ। ਏਨੀ ਖਿੱਚ-ਧੂਹ ਹੋਈ ਕਿ ਮੇਰਾ ਪਲੰਘ ਹਿੱਲ ਗਿਆ ਤੇ ਮੇਰੀ ਜਾਗ ਖੁੱਲ੍ਹ ਗਈ।

ਮੈਂ ਬੱਤੀ ਜਗਾਈ ਤੇ ਸੁਫ਼ਨੇ ਨੂੰ ਲਿਖ ਲਿਆ।

ਹੁਣ ਇਹ ਸੁਫ਼ਨਾ ਮੇਰੇ ਆਖੇ 'ਚ ਸੀ। ਜਦੋਂ ਸੱਦਦਾ ਸਾਂ, ਆ ਜਾਂਦਾ ਸੀ। ਜਦੋਂ ਘੱਲਦਾ ਸਾਂ, ਚਲਾ ਜਾਂਦਾ ਸੀ। ਇਕ ਗੱਲੋਂ ਉਹਨੂੰ ਬਹੁਤੀ ਵਾਰੀ ਵੇਖਣ ਨੂੰ ਦਿਲ ਨਹੀਂ ਸੀ ਕਰਦਾ। ਉਹਦੇ ਵਾਲੀ ਰਜਨੀ ਬੜੀ ਰੁੱਖੀ ਤੇ ਨਿਮੋਹੀ ਸੀ। ਮੇਰੀ ਲਾਹੌਰ ਵਾਲੀ ਰਜਨੀ ਇੰਜ ਨਹੀਂ ਸੀ ਹੁੰਦੀ।

o o o o o

ਮੇਰੇ ਦੂਜੇ ਸੁਫ਼ਨੇ ਦਾ ਸੰਬੰਧ ਵੀ ਕਨਾਟ ਪਲੇਸ ਨਾਲ ਹੀ ਸੀ। ਦਿੱਲੀ 'ਚ ਨਵੀਂ-ਨਵੀਂ ਮੈਟਰੋ ਬਣੀ ਸੀ। ਮੈਂ ਸੁਣਿਆ ਸੀ, ਕਨਾਟ ਪਲੇਸ ਵਾਲਾ ਉਹਦਾ ਸਟੇਸ਼ਨ ਵੇਖਣ ਵਾਲੀ ਚੀਜ਼ ਸੀ। ਬੜਾ ਹੀ ਡੂੰਘਾ ਸੀ, ਖੁੱਲ੍ਹਾ ਸੀ ਤੇ ਹਵਾਦਾਰ। ਮੈਂ ਉਹਨੂੰ ਵੇਖਣ ਤੇ ਮੈਟਰੋ ਦਾ ਝੂਟਾ ਲੈਣ ਨਿਕਲਿਆ ਸਾਂ।

ਇਕੱਲਾ ਨਹੀਂ ਸੀ। ਮੇਰੇ ਨਾਲ ਬਿਹਾਰੀ ਲਾਲ ਸੀ। ਸਾਡੀ ਆਬਾਦੀ ਦਾ ਉਹੀਉ ਖੁਣਸੀ ਤੇ ਚੁਗਲਖੋਰ ਬੁੱਢਾ, ਜਿਹੜਾ ਮੈਨੂੰ ਮਤਲਬ ਬੇ-ਮਤਲਬ ਭੰਡਦਾ ਰਹਿੰਦਾ ਸੀ ਤੇ ਜਿਹਦੇ ਨਾਲ ਮੈਂ ਕਦੀ ਗੱਲ ਕਰਕੇ ਰਾਜ਼ੀ ਨਹੀਂ ਸਾਂ। ਪਤਾ ਨਹੀਂ, ਅੱਜ ਕਿਉਂ ਮੈਂ ਉਹਨੂੰ ਨਾਲ ਲਈ ਫਿਰਦਾ ਸਾਂ। ਅਸੀਂ ਦੋਵੇਂ ਬਸ 'ਤੇ ਚੜ੍ਹ ਕੇ ਆਏ ਸਾਂ।

ਅਸੀਂ ਮੈਟਰੋ ਸਟੇਸ਼ਨ ਦਾ ਰਾਹ ਪੁੱਛ ਇਕ ਪੌੜੀਉਂ ਹੇਠ ਉਤਰਨ ਲੱਗੇ। ਇਹ ਥਾਂ ਮੇਰੀ ਚਾਹ-ਪੱਤੀ ਵਾਲੀ ਦੁਕਾਨ ਕੋਲ ਹੀ ਸੀ।

ਪੌੜੀ 'ਚ ਹਨੇਰਾ ਸੀ। ਹੇਠੋਂ ਖਟਪਟ ਹੁੰਦੀ ਸੁਣ ਰਹੀ ਸੀ। ਬਿਹਾਰੀ ਲਾਲ ਬੋਲ ਪਿਆ, "ਮੈਨੂੰ ਏਥੇ ਕੋਈ ਗੜਬੜ ਲਗਦੀ ਏ। ਕੋਈ ਗ਼ੈਰ-ਕਾਨੂੰਨੀ ਕੰਮ ਹੋ ਰਿਹੈ...।"

ਮੈਂ ਏਸ ਸ਼ਿਕਾਇਤੀ ਟੱਟੂ ਦੀ ਗੱਲ ਨਾ ਗੌਲ਼ੀ।

ਅਸੀਂ ਹੇਠ ਉਤਰਦੇ ਗਏ। ਪੌੜੀਆਂ ਮੁੱਕ ਹੀ ਨਹੀਂ ਸਨ ਰਹੀਆਂ। ਅਖ਼ੀਰ ਦੂਰ ਹੇਠਾਂ ਸਾਨੂੰ ਰੌਸ਼ਨੀ ਦਿਸੀ।

ਰੌਸ਼ਨੀ ਵਧਦੀ ਗਈ। ਜਦੋਂ ਅਸੀਂ ਉਹਦੇ ਕੋਲ ਪਹੁੰਚੇ, ਅਸੀਂ ਵੇਖਿਆ, ਉਥੇ ਸਟੇਸ਼ਨ ਨਹੀਂ, ਬਹੁਤ ਵੱਡਾ ਤਹਿਖ਼ਾਨਾ ਸੀ। ਜ਼ੋਰਾਂ ਦਾ ਕੰਮ ਹੋ ਰਿਹਾ ਸੀ। ਰਾਜ-ਮਜ਼ਦੂਰ ਲੱਗੇ ਹੋਏ ਸਨ। ਲੋਹਾ ਪੈ ਰਿਹਾ ਸੀ। ਇਕ ਦਿਓਕੱਦ *ਮਿਕਸਰ* 'ਚ ਰੋੜੀ, ਰੇਤ, ਸੀਮਿੰਟ ਤੇ ਪਾਣੀ ਰਿੜਕੇ ਜਾ ਰਹੇ ਸਨ।

ਮੈਂ ਇਕ ਮੁਅਤਬਰ ਲਗਦੇ ਬੰਦੇ ਨੂੰ ਪੁੱਛਿਆ, "ਭਾਈ ਸਾਹਬ, ਏਥੇ ਕੀ ਹੋ ਰਿਹੈ ?"

"ਏਥੇ ਮੰਮੀਆਂ ਦਾ ਅਜਾਇਬਘਰ ਬਣ ਰਿਹੈ। ਦਿੱਲੀ ਦਾ ਪਹਿਲਾ। ਅਖ਼ੀਰ ਅਸੀਂ ਇਹੋ ਜਿਹਾ ਅਜਾਇਬਘਰ ਹਰ ਮੈਟਰੋ ਸਟੇਸ਼ਨ ਹੇਠ ਬਣਾਵਾਂਗੇ...।"

"ਇਹ ਮੰਮੀਆਂ ਕੀ ਹੁੰਦੀਆਂ ਨੇ ?" ਬਿਹਾਰੀ ਲਾਲ ਪੁੱਛਣੋਂ ਨਾ ਰਿਹਾ।

"ਨਹੀਂ ਜੇ ਪਤਾ ?" ਮੁਅਤਬਰ ਬੰਦਾ ਬੋਲਿਆ। "ਮੰਮੀਆਂ ਪਹਿਲੋਂ ਮਿਸਰ 'ਚ ਬਣੀਆਂ ਸਨ।

ਪੈਰਾਮਿਡਾਂ ਦਾ ਪਤਾ ਜੇ ? ਉਹਨਾਂ 'ਚ ਰੱਖੀਆਂ ਗਈਆਂ ਸਨ। ਪਿਛਲੀ ਸਦੀ 'ਚ ਰੂਸੀਆਂ ਨੇ ਮਾਸਕੋ ਦੇ ਲਾਲ ਚੌਕ 'ਚ ਆਪਣੇ ਲੀਡਰ ਲੈਨਿਨ ਦੀ ਮੰਮੀ ਬਣਾ ਕੇ ਰੱਖੀ ਹੋਈ ਸੀ। ਅਸੀਂ ਏਥੇ ਵੱਡੇ ਵੱਡੇ ਸ਼ੈਲਫ ਬਣਵਾ ਰਹੇ ਹਾਂ। ਉਹਨਾਂ 'ਤੇ ਅਸੀਂ ਨਾਮਵਰ ਲੋਕਾਂ ਦੀਆਂ ਮੰਮੀਆਂ ਬਣਾ ਕੇ ਰੱਖਾਂਗੇ। *ਮੰਮੀ* ਬਣਾਉਣ ਲਈ ਸਾਡੇ ਕੋਲ ਅਸਲ ਬੰਦਾ ਹੋਣਾ ਚਾਹੀਦੈ ਜਾਂ ਉਹਦੀ ਪੂਰੀ ਫੋਟੋ। ਸਾਡੀ ਟੈਕਨਾਲੋਜੀ ਸਾਡੇ ਬੰਗਲੌਰ ਦੇ ਇਕ ਵਿਗਿਆਨੀ ਦੀ ਕਾਢ ਏ। ਜਿਸ ਬੰਦੇ ਨੂੰ ਚਾਹੋ, ਅਮਰ ਬਣਾ ਲੌ। ਰੱਖਣ ਨੂੰ ਛੋਟੇ ਆਕਾਰ 'ਚ। ਵੇਖਣ ਨੂੰ ਪੂਰੇ ਆਕਾਰ 'ਚ...।"

ਗੱਲ ਕਰਦਾ-ਕਰਦਾ ਉਹ ਕੁਝ ਜ਼ਿਆਦਾ ਹੀ ਉਤਸ਼ਾਹਿਆ ਗਿਆ। ਸਾਨੂੰ ਕਹਿਣ ਲੱਗਾ, "ਮੇਰੇ ਨਾਲ ਆਓ ਜ਼ਰਾ...।"

ਅਸੀਂ ਉਹਦੇ ਪਿੱਛੇ-ਪਿੱਛੇ ਟੁਰ ਪਏ। ਇਕ ਚੰਗਾ ਖੁੱਲ੍ਹਾ ਲਾਂਘਾ ਸੀ। ਜਿੱਥੇ ਉਹ ਮੁੱਕਿਆ, ਉਥੇ ਇਕ ਹੋਰ ਬਹੁਤ ਵੱਡਾ ਤਹਿਖਾਨਾ ਬਣਿਆ ਹੋਇਆ ਸੀ। ਪੂਰਾ ਤਿਆਰ ਸੀ ਤੇ ਪੂਰਾ ਰੌਸ਼ਨ। ਕੰਧਾਂ ਨਾਲ-ਵੱਡੇ-ਵੱਡੇ ਸ਼ੈਲਫ ਲੱਗੇ ਹੋਏ ਸਨ ਤੇ ਉਹਨਾਂ ਉੱਤੇ ਮਰਦਾਂ, ਔਰਤਾਂ ਤੇ ਬੱਚਿਆਂ ਦੀਆਂ *ਮੰਮੀਆਂ* ਪਈਆਂ ਸਨ। ਕਈ ਹਜ਼ਾਰ ਹੋਣਗੀਆਂ। ਬੜੀਆਂ ਛੋਟੀਆਂ-ਛੋਟੀਆਂ ਸਨ।

ਮੈਂ ਮੁਅਤਬਰ ਬੰਦੇ ਨੂੰ ਪੁੱਛਿਆ, "ਇਹਨਾਂ ਗੁੱਡੀਆਂ ਜਿਹੀਆਂ ਦਾ ਫ਼ਾਇਦਾ ਕੀ ਹੋਇਆ ?"

ਮੁਅਤਬਰ ਬੰਦਾ ਹੱਸ ਪਿਆ। ਕਹਿਣ ਲੱਗਾ, "ਇਹ ਵੇਖਣ ਨੂੰ ਹੀ ਗੁੱਡੀਆਂ ਨੇ। ਜਾਓ, ਇਕ ਚੁੱਕ ਲਿਆਓ ਮੇਰੇ ਕੋਲ।"

ਮੈਂ ਸਾਹਮਣੀ ਸ਼ੈਲਫ ਤੋਂ ਇਕ ਐਨਕ-ਲੱਗੀ ਮਰਦ-*ਮੰਮੀ* ਚੁੱਕ ਲਿਆਂਦੀ।

ਮੁਅਤਬਰ ਬੰਦੇ ਨੇ *ਮੰਮੀ* ਫ਼ਰਸ਼ 'ਤੇ ਰੱਖੀ ਤੇ ਜੇਬ 'ਚੋਂ ਇਕ ਛੋਟਾ ਜਿਹਾ ਸੰਦ ਕੱਢਿਆ। ਉਹਦਾ ਬਟਨ ਦਬਾਇਆ। ਉਹਦੇ 'ਚੋਂ ਇਕ ਮਹੀਨ ਕਿਰਮਚੀ ਕਿਰਨ ਨਿਕਲੀ ਤੇ ਗੁੱਡੀ 'ਤੇ ਪਈ। ਗੁੱਡੀ ਵੱਡੀ ਹੋਣ ਲੱਗੀ ਤੇ ਕੁਝ ਹੀ ਸਕਿੰਟਾਂ 'ਚ ਸਾਡੇ ਕੱਦ ਦੇ ਬਰਾਬਰ ਹੋ ਖਲੋਤੀ। ਉਹਦੀ ਸ਼ਕਲ ਮੈਨੂੰ ਜਾਣੀ-ਪਛਾਣੀ ਲੱਗੀ।

"ਇਹ ਤਾਂ ਪ੍ਰੋਫ਼ੈਸਰ ਬਾਕਿਰ ਨੇ..." ਮੇਰੇ ਮੂੰਹੋਂ ਨਿਕਲਿਆ।

ਮੁਅਤਬਰ ਬੰਦੇ ਨੇ *ਮੰਮੀ* ਹੇਠ ਲੱਗੀ ਤਖ਼ਤੀ ਪੜ੍ਹੀ ਤੇ ਬੋਲਿਆ, "ਤੁਸੀਂ ਠੀਕ ਪਛਾਣਿਆਂ ਏ। ਇਹ ਲਾਹੌਰ ਦੇ ਕਾਮਰਸ ਕਾਲਿਜ ਦੇ ਪ੍ਰੋਫ਼ੈਸਰ ਬਾਕਿਰ ਨੇ।...ਲਾਹੌਰ ਤੋਂ ਦਿੱਲੀ ਦੀ ਜਿਹੜੀ ਪਹਿਲੀ ਬੱਸ ਚੱਲੀ ਸੀ, ਉਸ 'ਚ ਉਹਨਾਂ ਦਾ ਪੁੱਤਰ ਇਥੇ ਆਇਆ ਸੀ। ਉਹਨੇ ਸਾਨੂੰ ਆਪਣੇ ਅੱਬੇ ਦੀ ਫੋਟ ਦਿੱਤੀ ਸੀ। ਕਿਹਾ ਸੀ, ਉਹਦੀ *ਮੰਮੀ* ਬਣਾ ਕੇ ਆਪਣੇ ਅਜਾਇਬਘਰ 'ਚ ਰੱਖੋ। ਲੋਕੀਂ ਉਹਨੂੰ ਵੇਖਣ ਆਇਆ ਕਰਨਗੇ।...ਅਸੀਂ ਸੋਚਿਆ, ਪੁੰਨ ਦਾ ਕੰਮ ਏ। ਹਿੰਦੁਸਤਾਨ ਤੇ ਪਾਕਿਸਤਾਨ ਦੀ ਦੋਸਤੀ ਵਧੇਗੀ। ਅਸੀਂ ਬਣਾ ਦਿੱਤੀ।"

"ਬੜਾ ਚੰਗਾ ਕੰਮ ਕੀਤਾ ਜੇ", ਮੈਂ ਆਖਿਆ, "ਮੈਂ ਵੀ ਇਹਨਾਂ ਤੋਂ ਪੜ੍ਹਿਆ ਹੋਇਆ ਹਾਂ। ਸਾਨੂੰ ਬੈਂਕਿੰਗ ਪੜ੍ਹਾਂਦੇ ਸਨ। ਹੁਣ ਤਾਂ ਅੱਲ੍ਹਾ ਨੂੰ ਪਿਆਰੇ ਹੋ ਗਏ ਹੋਣਗੇ...।"

"ਹਾਂ, 1984 'ਚ ਫ਼ੌਤ ਹੋ ਗਏ ਸਨ।...ਅਸੀਂ ਚਾਹੁੰਦੇ ਹਾਂ, ਏਥੇ *ਸਾਅਰਕ* ਦੇਸ਼ਾਂ ਦੇ ਚੁਨੰਦਾ ਲੋਕਾਂ ਦੀਆਂ *ਮੰਮੀਆਂ* ਰੱਖੀਏ।"

ਬਿਹਾਰੀ ਲਾਲ ਪ੍ਰੋਫ਼ੈਸਰ ਬਾਕਿਰ ਵੱਲ ਬੜਾ ਘੂਰ ਕੇ ਵੇਖ ਰਿਹਾ ਸੀ। ਉਹਨੂੰ ਏਸ ਸਭ ਕੁਝ 'ਚ ਕਿਸੇ ਜਾਅਲਸਾਜ਼ੀ ਦੀ ਬੋਅ ਆ ਰਹੀ ਸੀ। ਉਸਨੇ ਪੁੱਛਿਆ, "ਆਪਣੇ ਏਸ ਹਾਲ ਦਾ ਨਕਸ਼ਾ ਪਾਸ ਕਰਾਇਆ ਜੇ ? ਕਾਰਪੋਰੇਸ਼ਨ ਵਾਲਿਆਂ ਨੂੰ ਖ਼ਬਰ ਏ ਤੁਹਾਡੇ ਏਸ ਹਾਲ ਦੀ ?"

ਮੁਅਤਬਰ ਬੰਦਾ ਹੱਸ ਪਿਆ। ਬੇਫ਼ਿਕਰੀ ਨਾਲ ਬੋਲਿਆ, "ਨਕਸ਼ਾ ਪਾਸ ਹੀ ਪਾਸ ਏ। ਅਸੀਂ ਏਥੇ ਕਾਰਪੋਰੇਸ਼ਨ ਦੇ ਸਭਨਾਂ ਅਫ਼ਸਰਾਂ ਦੀਆਂ *ਮੰਮੀਆਂ* ਵੀ ਰੱਖ ਰਹੇ ਹਾਂ...।"



ਬਿਹਾਰੀ ਲਾਲ ਨਾ ਪਸੀਜਿਆ। ਡਰਾਵਾ ਦੇਣ ਲੱਗਾ, "ਮੈਂ ਤੁਹਾਡੀ ਰਿਪੋਰਟ ਕਰਾਂਗਾ...।"

ਮੁਅਤਬਰ ਬੰਦਾ ਉਹਨੂੰ ਨਰਮ ਪਾਉਣ ਲੱਗਾ, "ਓਏ ਬਜ਼ੁਰਗੋ, ਕੀ ਲੋੜ ਏ ? ਅਸੀਂ ਇਥੇ ਤੁਹਾਡੀ *ਮੰਮੀ* ਵੀ ਰੱਖ ਦਿਆਂਗੇ। ਅਮਰ ਹੋ ਜਾਓਗੇ।"

ਬਿਹਾਰੀ ਲਾਲ ਦਾ ਮੂੰਹ ਬੰਦ ਹੋ ਗਿਆ।

"ਆਪਣੇ ਪ੍ਰੋਫ਼ੈਸਰ ਦੀ *ਮੰਮੀ* ਵਾਪਸ ਰੱਖ ਦਿਓ...।" ਮੁਅਤਬਰ ਬੰਦੇ ਨੇ *ਮੰਮੀ* 'ਤੇ ਇਕ ਮਹੀਨ ਨੀਲੀ ਕਿਰਨ ਪਾਂਦਿਆਂ ਕਿਹਾ।

ਜਿੰਨੇ ਚਿਰ 'ਚ ਮੇਰਾ ਹੱਥ ਉਹਦੇ ਤਕ ਪਹੁੰਚਿਆ, ਉਹ ਸੁੰਗੜ ਕੇ ਫੇਰ ਬੌਣੀ ਹੋ ਚੁੱਕੀ ਸੀ। ਮੈਂ ਸੁਖਾਲੇ ਹੀ ਚੁੱਕ ਲਈ। ਸ਼ੈਲਫ਼ ਵੱਲ ਜਾਂਦਿਆਂ ਮੈਨੂੰ ਬਿਹਾਰੀ ਲਾਲ ਦਾ ਮੋਢਾ ਵੱਜਾ। ਮੈਂ ਤਾਂ ਸੰਭਲ ਗਿਆ, ਪਰ *ਮੰਮੀ* ਹੱਥੋਂ ਡਿੱਗ ਪਈ ਤੇ ਫਰਸ਼ ਨਾਲ ਵੱਜ ਚਕਨਾਚੂਰ ਹੋ ਗਈ। ਚੰਗੀ ਠਾਹ ਹੋਈ। ਕੋਈ ਦਾਣੇਦਾਰ ਮਸਾਲਾ ਸੀ। ਉਹਦਾ ਇਕ ਢੇਲਾ ਮੇਰੇ ਮੱਥੇ 'ਤੇ ਵੱਜਾ ਤੇ ਮੇਰੀ ਜਾਗ ਖੁੱਲ੍ਹ ਗਈ।

ਅਜੀਬ ਸੁਫ਼ਨਾ ਸੀ। ਬੜੀਆਂ ਗੱਲਾਂ ਅਜਿਹੀਆਂ ਸਨ, ਜਿਹੜੀਆਂ ਹੋ ਹੀ ਨਹੀਂ ਸਨ ਸਕਦੀਆਂ। ਬਿਹਾਰੀ ਲਾਲ ਨੂੰ ਮੈਂ ਕਦੀ ਮੂੰਹ ਵੀ ਨਹੀਂ ਸੀ ਲਾਇਆ। ਉਹਨੂੰ ਮੈਂ ਮੈਟਰੋ ਝੂਟਾਣ ਕਿਉਂ ਲੈ ਟੁਰਿਆ ? ਸਾਇੰਸ ਸਾਇੰਸ ਸੀ, ਜਾਦੂ ਨਹੀਂ ਸੀ। ਫੋਟੋ ਤੋਂ *ਮੰਮੀ* ਕਿਵੇਂ ਬਣ ਗਈ ? ਸੁੰਗੜ ਤੇ ਫੈਲ ਕਿਵੇਂ ਗਈ। ਮੈਨੂੰ ਪ੍ਰੋਫ਼ੈਸਰ ਬਾਕਿਰ ਦੀ ਸਹਿਕ ਕਿਉਂ ਹੋਈ। ਉਹ ਚੰਗਾ ਨਹੀਂ ਸੀ ਪੜ੍ਹਾਂਦਾ। ਉਹਦੇ ਮਜ਼ਮੂਨ 'ਚ ਮੇਰੇ ਨੰਬਰ ਬਹੁਤ ਘੱਟ ਆਉਂਦੇ ਸਨ।

ਚੰਗੇ ਭਾਗਾਂ ਨੂੰ ਇਹ ਸੁਫ਼ਨਾ ਵੀ ਮੇਰੇ ਆਖੇ 'ਚ ਸੀ। ਚੇਤੇ ਦੀ ਇਕ ਨਿਵੇਕਲੀ ਨੁੱਕਰੇ ਪਿਆ ਰਹਿੰਦਾ ਸੀ ਤੇ ਬਿਨਾਂ ਬੁਲਾਇਆਂ ਸਾਹਵੇਂ ਨਹੀਂ ਸੀ ਹੁੰਦਾ। ਮੈਂ ਉਹਦੇ 'ਤੇ ਸਮੇਂ ਦੀ ਧੂੜ ਪੈਣ ਦਿੱਤੀ।

o o o o o

ਸੋਚਦਿਆਂ-ਸੋਚਦਿਆਂ ਮੈਨੂੰ ਮਹਿਸੂਸ ਹੋਇਆ, ਪਾਕਿਸਤਾਨ ਤੇ ਕਨਾਟ ਪਲੇਸ ਮੇਰੇ ਅਚੇਤ ਦੀਆਂ ਦੋ ਮੂਲ ਚੂਲਾਂ ਨੇ। ਪਾਕਿਸਤਾਨ ਮੇਰੇ ਤੋਂ ਜਵਾਨੀ ਵੇਲੇ ਖੁੱਸ ਗਿਆ ਸੀ। ਤੇ ਕਨਾਟ ਪਲੇਸ ਮੈਂ ਵੀਹ ਵਰ੍ਹੇ ਕੰਮ ਕਰਦਾ ਰਿਹਾ ਸਾਂ। ਸ਼ਾਇਦ ਏਸ ਕਰਕੇ। ਪਰ ਫੇਰ ਮੈਨੂੰ ਮੇਰਾ ਤੀਜਾ ਸੁਫ਼ਨਾ ਆਇਆ ਤੇ ਉਹਨੇ ਮੈਨੂੰ ਮਹਿਸੂਸ ਕਰਾ ਦਿੱਤਾ ਕਿ ਮੇਰੇ ਅਚੇਤ ਦੀ ਇਕ ਹੋਰ ਚੂਲ ਰਜਨੀ ਸੀ, ਮੇਰੀ ਪਹਿਲੀ ਦੋਸਤ, ਜੋ ਮੇਰੇ ਤੋਂ ਸੰਨ 1947 'ਚ ਖੁੱਸ ਗਈ ਸੀ।

ਮੇਰਾ ਇਹ ਸੁਫ਼ਨਾ ਗਰਮੀਆਂ ਦੇ ਮੌਸਮ ਦਾ ਸੀ। ਮੈਂ ਚਾਹੁੰਦਾ ਸਾਂ, ਇਕ-ਅੱਧਾ ਮਹੀਨਾ ਕਿਸੇ ਠੰਢੀ ਥਾਂ 'ਤੇ ਗੁਜ਼ਾਰਾਂ। ਮਨਾਲੀ ਕੋਲ। ਕਿਸੇ ਪਿੰਡ, ਜਿੱਥੇ ਭੀੜ-ਭੜੱਕਾ ਨਾ ਹੋਵੇ। ਕੁੱਲੂ ਤੇ ਮਨਾਲੀ ਦੇ ਰਾਹ 'ਚ ਆਉਂਦੇ ਇਕ ਪਿੰਡ 'ਚ ਇਕ ਹਵੇਲੀ ਸੀ, ਜਿਹਦਾ ਮਾਲਕ ਮੇਰੇ ਇਕ ਦੋਸਤ ਦਾ ਜਾਣੂ ਸੀ। ਉਹਨੇ ਉਹਦੇ ਦੋ ਕਮਰੇ ਬੁੱਕ ਕਰ ਲਏ। ਇਕ ਮੇਰੇ ਲਈ ਤੇ ਇਕ ਆਪਣੇ ਲਈ। ਮੈਂ ਉਹਨੂੰ ਕਿਹਾ, ਚੱਲ ਪਹਿਲੋਂ ਕਮਰੇ ਵੇਖ ਆਈਏ। ਠੀਕ ਲੱਗਣ ਤਾਂ ਹੀ ਲਈਏ।

ਇਕ ਦਿਨ ਮੂੰਹ-ਹਨ੍ਹੇਰੇ ਅਸੀਂ ਦੋਸਤ ਦੀ ਜੀਪ 'ਚ ਬੈਠੇ ਤੇ ਨਿਕਲ ਪਏ। ਸੁਫ਼ਨਾ ਉਥੋਂ ਸ਼ੁਰੂ ਹੋਇਆ, ਜਿੱਥੇ ਸਾਡੀ ਜੀਪ ਕੁੱਲੂ ਦੇ ਬਾਹਰਵਾਰ ਰੇਲ ਦੇ ਬੰਦ ਫਾਟਕ ਅੱਗੇ ਖੜ੍ਹੀ ਸੀ। ਉਡੀਕ ਰਹੀ ਸੀ, ਫਾਟਕ ਖੁੱਲ੍ਹੇ ਤੇ ਅੱਗੇ ਚੱਲੇ। ਮੈਨੂੰ ਮਾੜਾ ਜਿਹਾ ਲੱਗਾ, ਇਹ ਫਾਟਕ ਉਹੀਓ ਸੀ, ਜਿਹੜਾ ਪਾਕਿਸਤਾਨ ਸਾਡੇ ਕਸਬੇ 'ਚ ਲਾਇਲਪੁਰ ਜਾਂਦੀ ਲਾਈਨ 'ਤੇ ਹੁੰਦਾ ਸੀ। ਕੁੱਲੂ 'ਚ ਉਹਦੇ ਹੋਣ ਦਾ ਮਤਲਬ ਕੋਈ ਨਹੀਂ ਸੀ। ਉੱਥੇ ਤਾਂ ਗੱਡੀ ਆਉਂਦੀ ਹੀ ਨਹੀਂ ਸੀ।

ਅਖ਼ੀਰ ਫਾਟਕ ਖੁੱਲ੍ਹਿਆ। ਸਾਡੀ ਜੀਪ ਅੱਗੇ ਵਧੀ ਤੇ ਕੁੱਲੂ ਦੇ ਹਵਾਈ ਅੱਡੇ, ਕੁੱਲੂ ਸ਼ਹਿਰ ਤੇ ਹੋਰ ਕਈ ਛੋਟੀਆਂ-ਮੋਟੀਆਂ ਪਹਾੜੀ ਬਸਤੀਆਂ ਕੋਲੋਂ ਲੰਘਦੀ, ਉਸ ਮੋੜ 'ਤੇ ਪੁੱਜੀ, ਜਿੱਥੇ ਹਵੇਲੀ ਵੱਲ ਜਾਂਦਾ ਰਾਹ ਨਿਕਲਦਾ ਸੀ। ਜੀਪ ਉਸ ਰਾਹ 'ਤੇ ਪੈ ਗਈ।

ਰਾਹ ਕਾਫ਼ੀ ਲੰਮਾ ਸੀ। ਅੱਧਾ ਕੱਚਾ ਸੀ ਤੇ ਅੱਧਾ ਪੱਕਾ। ਉਹਦੇ ਦੋਵਾਂ ਪਾਸੇ ਲੁਕਾਟ ਦੇ ਬੂਟੇ ਸਨ। ਗੂਹੜੇ ਕੇਸਰੀ ਗੁੱਛੇ ਮੇਰੇ ਹੱਥਾਂ 'ਚ ਜਲੂਣ ਕਰ ਰਹੇ ਸਨ। ਮੈਂ ਧਿਆਨ ਸਾਹਮਣੇ ਰੱਖਿਆ।

ਹਵੇਲੀ ਓਥੇ ਖੜ੍ਹੀ ਸੀ, ਜਿੱਥੇ ਇਹ ਰਾਹ ਮੁੱਕਦਾ ਸੀ। ਉਹਦਾ ਫਾਟਕ ਖੁੱਲ੍ਹਾ ਸੀ। ਮਾਲਕ ਸਾਡੇ ਸੁਆਗਤ ਲਈ ਖੜ੍ਹਾ ਸੀ। ਉਹਨੇ ਸਾਡੇ ਨਾਲ ਹੱਥ ਮਿਲਾਇਆ ਤੇ ਕਿਹਾ, "ਚਲੋ ਪਹਿਲਾਂ ਕਮਰੇ ਵੇਖ ਲਵੋ।"

ਪਹਿਲੋਂ ਉਹਨੇ ਮੇਰੇ ਵਾਲਾ ਕਮਰਾ ਵਿਖਾਇਆ। ਇਹ ਬਿਲਕੁਲ ਫਾਟਕ ਦੇ ਕੋਲ ਸੀ। ਛੋਟਾ ਜਿਹਾ ਸੀ। ਇਕੋ ਬਾਰੀ ਸੀ। ਫ਼ਰਸ਼ ਇੱਟਾਂ ਦਾ ਸੀ। ਗ਼ੁਸਲਖਾਨੇ ਦਾ ਬੂਹਾ ਕੋਈ ਨਹੀਂ ਸੀ। ਰੱਸੀ 'ਤੇ ਟਾਟ ਟੰਗ ਕੇ ਕੰਮ ਸਾਰਿਆ ਗਿਆ ਸੀ। ਮੈਨੂੰ ਕਮਰਾ ਪਸੰਦ ਨਾ ਆਇਆ।

ਮੇਰੇ ਦੋਸਤ ਵਾਲਾ ਕਮਰਾ ਹਵੇਲੀ ਦੇ ਦੂਜੇ ਸਿਰੇ 'ਤੇ ਸੀ। ਕਾਫ਼ੀ ਖੁੱਲ੍ਹਾ ਸੀ। ਕਈ ਬਾਰੀਆਂ ਸਨ। ਬਾਹਰ ਦਾ ਦ੍ਰਿਸ਼ ਚੰਗਾ ਸੀ। ਸਵੇਰੇ-ਸਵੇਰੇ ਧੁੱਪ ਆਉਂਦੀ ਸੀ। ਗ਼ੁਸਲਖਾਨਾ ਓਸੇ ਤਰ੍ਹਾਂ ਦਾ ਸੀ, ਜਿਵੇਂ ਦਿੱਲੀ ਸਾਡੇ ਘਰ 'ਚ ਸੀ। ਦੋ ਚਾਰ ਮੇਜ਼ ਕੁਰਸੀਆਂ ਵੀ ਪਈਆਂ ਸਨ। ਕਮਰਾ ਉਹਨੂੰ ਪਸੰਦ ਆ ਗਿਆ।

ਮੈਂ ਆਪਣੇ ਦੋਸਤ ਨੂੰ ਸਾਫ਼-ਸਾਫ਼ ਕਹਿ ਦਿੱਤਾ, "ਮੈਂ ਇਹ ਕਮਰਾ ਨਹੀਂ ਲੈਣਾ। ਕੋਈ ਹੋਰ ਥਾਂ ਵੇਖੀਏ।"

"ਛੱਡ ਯਾਰ, ਠੀਕ ਏ। ਕਮਰੇ 'ਚ ਅਸੀਂ ਕਿੰਨਾ ਕੁ ਚਿਰ ਰਹਿਣੈਂ ? ਬਹੁਤਾ ਵਕਤ ਤਾਂ ਸਾਡਾ ਬਾਹਰ ਲੰਘਣੈਂ।"

"ਨਹੀਂ ਭਾਈ, ਮੈਨੂੰ ਨਹੀਂ ਪੁਜਦਾ। ਮੈਨੂੰ ਏਥੇ ਰਜਨੀ ਮਿਲਣ ਆਏਗੀ। ਕਿੱਥੇ ਬਿਠਾਵਾਂਗਾ ਉਹਨੂੰ ?"

੦ ੦ ੦ ੦ ੦

"ਇਹ ਰਜਨੀ ਕੌਣ ਏ ?" ਮੇਰੇ ਦੋਸਤ ਨੇ ਪੁੱਛਿਆ, "ਅੱਗੇ ਤਾਂ ਕਦੀ ਤੂੰ ਉਹਦੀ ਗੱਲ ਨਹੀਂ ਕੀਤੀ।"

"ਮੇਰੀ ਜਮਾਤਣ ਏ। ਲਾਹੌਰ ਮੇਰੇ ਨਾਲ ਪੜ੍ਹਦੀ ਸੀ", ਮੈਂ ਦੱਸਿਆ।

"ਉਹ ਏਥੇ ਕਿਸ ਤਰ੍ਹਾਂ ਆਏਗੀ ?" ਮੇਰਾ ਦੋਸਤ ਹੈਰਾਨ ਸੀ।

"ਉਹਨੂੰ ਕੀ ਮੁਸ਼ਕਲ ਏ ?" ਮੈਂ ਸਵਾਲ ਦੇ ਜਵਾਬ 'ਚ ਸਵਾਲ ਕੀਤਾ, "ਉਹਨੇ ਕਿਹੜਾ ਜੀਪ 'ਚ ਬਹਿ ਕੇ ਆਉਣੈ। ਸੁਫ਼ਨੇ 'ਚ ਆਉਣੈ ਉਹਨੇ ਤਾਂ।"

ਮੇਰਾ ਦੋਸਤ ਪਹਿਲੋਂ ਤਾਂ ਚੁੱਪ ਕਰ ਗਿਆ। ਫੇਰ ਹੱਸਣ ਲੱਗਾ। ਉੱਚੀ-ਉੱਚੀ। ਠਹਾਕੇ ਮਾਰਨ ਲੱਗਾ। ਹਾ-ਹਾ ਕਰਦਾ ਆਪਣੀ ਜੀਪ 'ਚ ਬੈਠਾ ਤੇ ਮੈਨੂੰ ਓਥੇ ਹੀ ਛੱਡ ਨਿਕਲ ਗਿਆ। ਮੈਂ ਉਹਨੂੰ ਆਵਾਜ਼ ਮਾਰੀ। ਉਹਨੇ ਨਾ ਸੁਣੀ। ਮੈਂ ਉਹਦੇ ਮਗਰ ਭੱਜਿਆ। ਠੇਡਾ ਖਾਧਾ ਤੇ ਡਿੱਗ ਪਿਆ। ਡਿੱਗਾ ਵੀ ਲੁਕਾਟ ਦੇ ਇਕ ਬੂਟੇ ਹੇਠ, ਜਿਹਦਾ ਸਾਰਾ ਫਲ ਲੱਥਾ ਹੋਇਆ ਸੀ।

ਇਹ ਸੁਫ਼ਨਾ ਮੈਨੂੰ ਬਿਨ ਲਿਖਿਆਂ ਯਾਦ ਰਹਿ ਗਿਆ। ਪਰ ਹੈ ਬੜਾ ਸ਼ਰਮਾਕਲ ਸੀ। ਸੱਦਣ 'ਤੇ ਵੀ ਸਾਹਮਣੇ ਨਹੀਂ ਸੀ ਆਉਂਦਾ। ਮੈਂ ਵੀ ਸ਼ੁਕਰ ਮਨਾਇਆ। ਉਹਦੇ 'ਚ ਮੁੜ-ਘਿੜ ਵੇਖਣ ਵਾਲੀ ਗੱਲ ਹੀ ਕੋਈ ਨਹੀਂ ਸੀ।

੦ ੦ ੦ ੦ ੦

ਕਨਾਟ ਪਲੇਸ, ਪਾਕਿਸਤਾਨ ਤੇ ਰਜਨੀ ਮੇਰੇ ਅਗਲੇ ਸੁਫ਼ਨੇ 'ਚ ਵੀ ਸਨ।

ਇਹ ਸ਼ੁਰੂ ਵਾਹਗੇ ਬਾਰਡਰ ਤੋਂ ਹੋਇਆ। ਮੈਨੂੰ ਪਾਕਿਸਤਾਨੀ ਇਮੀਗ੍ਰੇਸ਼ਨ ਵਾਲਿਆਂ ਰੋਕਿਆ ਹੋਇਆ ਸੀ। ਕਹਿ ਰਹੇ ਸਨ, ਤੁਸੀਂ ਜਾ ਸਕਦੇ ਹੋ, ਤੁਹਾਡੀ ਫੀਅਟ ਕਾਰ ਨਹੀਂ ਜਾ ਸਕਦੀ। ਮੈਨੂੰ ਮੇਰੇ ਕਸਬੇ ਸਾਂਗਲੇ ਦੇ ਸ਼ਹਿਰੀਆਂ ਨੇ ਬਸੰਤ ਪੰਚਮੀ ਦੇ ਮੇਲੇ ਦੇ ਉਦਘਾਟਨ ਲਈ ਸੱਦਿਆ ਹੋਇਆ ਸੀ ਤੇ



ਮੈਂ ਉੱਥੇ ਆਪਣੀ ਕਾਰ 'ਚ ਹੀ ਪਹੁੰਚਣਾ ਚਾਹੁੰਦਾ ਸਾਂ। ਨਹੀਂ ਤਾਂ ਲਾਹੌਰੋਂ ਗੱਡੀ ਫੜਨੀ ਪੈਣੀ ਸੀ।

ਮੈਂ ਉਹਨਾਂ ਨੂੰ ਕਿਹਾ, "ਭਲੇ ਮਾਣਸੋ, ਚਾਹੁੰਦੇ ਹੋ, ਮੈਂ ਏਥੋਂ ਪੈਦਲ ਜਾਵਾਂ ?"

ਉਹ ਕੋਰੇ ਦੇ ਕੋਰੇ ਹੀ ਰਹੇ। ਕਹਿਣ ਲੱਗੇ, "ਸਰਦਾਰ ਜੀ, ਜਿਵੇਂ ਮਰਜ਼ੀ ਜਾਉ। ਤੁਹਾਡੀ ਇਹ ਗੱਡੀ ਨਹੀਂ ਜਾ ਸਕਦੀ। ਇਹਨੂੰ ਏਥੇ ਹੀ ਛੱਡ ਜਾਉ। ਜਾਂਦੀ ਵਾਰੀ ਲੈ ਜਾਣਾ...। ਇਹ ਫੜੋ ਆਪਣਾ ਪਾਸਪੋਰਟ।"

ਉਹਨਾਂ ਉਹਦੇ ਉੱਤੇ ਠਾਹ ਕਰਕੇ ਮੋਹਰ ਲਾ ਦਿੱਤੀ।

ਮੈਂ ਅੱਗੇ ਟੁਰ ਪਿਆ।

ਏਸ ਤਰ੍ਹਾਂ ਸਗੋਂ ਛੇਤੀ ਪਹੁੰਚ ਗਿਆ। ਮੈਂ ਵੇਖਿਆ ਜੱਲੋ ਦੀ ਨਹਿਰ 'ਚ ਇਕ ਬੇੜੀ ਖੜ੍ਹੀ ਸੀ। ਮੈਂ ਉਹਦੇ 'ਚ ਬਹਿ ਗਿਆ। ਉਹ ਕਈ ਸੂਇਆਂ ਤੇ ਰਜਬਾਹਿਆਂ 'ਚੋਂ ਹੁੰਦੀ ਨਹਿਰ ਰੱਖ ਬਰਾਂਚ 'ਚ ਜਾ ਵੜੀ। ਇਹ ਨਹਿਰ ਕਿੰਨੇ ਸਾਰੇ ਨੀਵੇਂ-ਨੀਵੇਂ ਪੁਲਾਂ ਹੇਠੋਂ ਹੁੰਦੀ ਸਾਡੇ ਸ਼ਹਿਰ ਜਾ ਪਹੁੰਚਦੀ ਸੀ ਤੇ ਅੱਗੋਂ ਲਾਇਲਪੁਰ ਨਿਕਲ ਜਾਂਦੀ ਸੀ। ਮੇਰੀ ਬੇੜੀ ਹੁੰਦੀ ਹੁੰਦੀ ਸ਼ਹਿਰ ਵੱਲ ਪੁਲ ਨੂੰ ਜਾ ਲੱਗੀ। ਮੈਂ ਉਤਰ ਗਿਆ।

ਮੈਨੂੰ ਲੈਣ ਲਈ ਬੜੇ ਲੋਕ ਆਏ ਸਨ। ਮੀਆਂ ਖ਼ੁਦਾਬਖ਼ਸ਼ ਵੀ ਸੀ, ਜਿਹੜਾ ਪਿੱਪਲ ਦੀ ਛਾਵੇਂ ਬਹਿ ਮੇਰੇ ਭਾਪਾ ਜੀ ਨਾਲ ਤਾਸ਼ ਖੇਡਦਾ ਹੁੰਦਾ ਸੀ। ਸ਼ਾਹ ਨਜ਼ਰ ਹੁਸੈਨ ਵੀ ਸੀ, ਜਿਹਦੀਆਂ ਦੋ ਬੇਗ਼ਮਾਂ ਹੁੰਦੀਆਂ ਸਨ। ਫ਼ਕੀਰ ਹੁਸੈਨ ਵੀ ਸੀ, ਜਿਹੜਾ ਸਰਕਾਰੀ ਹਸਪਤਾਲ ਦਾ ਕੰਪਾਊਡਰ ਹੁੰਦਾ ਸੀ। ਉਹਨੇ ਇਕ ਵੇਰੀ ਮੇਰੇ ਫੋੜੇ ਨੂੰ ਚੀਰਾ ਦੇ ਕੇ ਮਰਹਮ ਪੱਟੀ ਕੀਤੀ ਸੀ। ਟਿਕਟ ਕੁਲੈਕਟਰ ਫ਼ਜ਼ਲ ਮੁਹੰਮਦ ਵੀ ਸੀ, ਜਿਹਨੇ ਇਕ ਵਾਰੀ ਮੈਨੂੰ ਬੇ-ਟਿਕਟਾ ਫੜਿਆ ਸੀ। ਤੇ ਲਲਾਰੀ ਮਹਿਮੂਦ ਵੀ ਸੀ, ਜਿਹੜਾ ਮੇਰੀਆਂ ਪੱਗਾਂ ਰੰਗਦਾ ਤੇ ਠੇਕਦਾ ਹੁੰਦਾ ਸੀ। ਹੋਰ ਵੀ ਕਈ ਸਨ। ਉਹ ਸਾਰੇ ਮੈਨੂੰ ਇੰਝ ਮਿਲੇ, ਜਿਵੇਂ ਮੈਂ ਦੌਰੇ 'ਤੇ ਆਇਆ ਉਹਨਾਂ ਦਾ ਕੋਈ ਬਹੁਤ ਵੱਡਾ ਅਫ਼ਸਰ ਹੋਵਾਂ।

ਮੈਂ ਉਹਨਾਂ ਨੂੰ ਕਿਹਾ, "ਉਦਘਾਟਨ ਫੇਰ ਕਰਾਂਗੇ, ਪਹਿਲੋਂ ਮੈਨੂੰ ਸਾਡਾ ਘਰ ਵਿਖਾ ਲਿਆਉ।"

ਮੀਆਂ ਖ਼ੁਦਾਬਖ਼ਸ਼ ਕਹਿਣ ਲੱਗੇ, "ਹੁਣ ਵੇਖਣ ਵਾਲੀ ਚੀਜ਼ ਹੀ ਕੋਈ ਨਹੀਂ। ਓਥੇ ਹੁਣ ਹੁਸ਼ਿਆਰਪੁਰ ਦੇ ਤੇਲੀ ਰਹਿੰਦੇ ਨੇ। ਵਿਹੜੇ 'ਚ ਕੋਹਲੂ ਲਾਇਆ ਹੋਇਆ ਨੇ। ਹਾਂ, ਤੁਹਾਡੀ ਉਪਰਲੀ ਮੰਜ਼ਲ ਅਜੇ ਠੀਕ ਏ।"

ਮੇਰਾ ਹੌਸਲਾ ਨਾ ਢੱਠਾ। ਮੈਂ ਆਖਿਆ, "ਚਲੋ ਉਪਰਲੀ ਹੀ ਵੇਖ ਲੈਣੇ ਹਾਂ।"

ਘਰ ਨੇੜੇ ਹੀ ਸੀ। ਬਾਹਰ ਹੁਣ ਮੱਝਾਂ ਨਹੀਂ, ਸੰਢੇ ਬੱਝੇ ਹੋਏ ਸਨ। ਉਪਰਲੀ ਮੰਜ਼ਲ ਨੂੰ ਪੌੜੀ ਡਿਉੜੀ 'ਚੋਂ ਹੀ ਜਾਂਦੀ ਸੀ। ਮੈਂ ਉਪਰ ਚੜ੍ਹ ਗਿਆ। ਮੇਰੇ ਵਾਲੇ ਕਮਰੇ ਦਾ ਬੂਹਾ ਖੁੱਲ੍ਹਾ ਸੀ। ਮੈਂ ਵੇਖਿਆ, ਪਿਛਲੇ ਪੰਜਾਹ-ਸੱਠ ਵਰ੍ਹਿਆਂ 'ਚ ਉਹਦਾ ਕੁਝ ਨਹੀਂ ਸੀ ਬਦਲਿਆ। ਮੇਰਾ ਮੰਜਾ ਉਵੇਂ ਹੀ ਡੱਠਾ ਪਿਆ ਸੀ। ਬਾਹਰਲੀ ਬਾਰੀ ਨਾਲ। ਲੰਪ ਉਵੇਂ ਹੀ ਬਲੀ ਹੋਈ ਸੀ, ਭਾਵੇਂ ਦਿਨ ਗੋਡੇ-ਗੋਡੇ ਚੜ੍ਹਿਆ ਹੋਇਆ ਸੀ। ਕਿੱਲੀ 'ਤੇ ਕੁੜਤਾ ਟੰਗਿਆ ਪਿਆ ਸੀ। ਸਰ੍ਹਾਂਦੀ ਕਿਤਾਬਾਂ ਦੀ ਅਲਮਾਰੀ ਵੀ ਉਵੇਂ ਦੀ ਉਵੇਂ ਸੀ। ਮੈਂ ਛੇਤੀ ਨਾਲ ਖੋਲ੍ਹੀ। ਅੰਦਰ ਮੇਰੀਆਂ ਕਿਤਾਬਾਂ ਦੀਆਂ ਪਾਲ਼ਾਂ ਲੱਗੀਆਂ ਹੋਈਆਂ ਸਨ। ਮੈਂ ਸਭ ਕੁਝ ਭੁੱਲ ਕੇ ਚਾਰਲਸ ਡਿਕਨਜ਼ ਦਾ ਨਾਵਲ ਦੋ ਸ਼ਹਿਰਾਂ ਦੀ ਕਹਾਣੀ ਲੱਭਣ ਲੱਗਾ। ਉਸ ਵਿਚ ਮੈਂ ਰਜਨੀ ਦੀਆਂ ਚਿੱਠੀਆਂ ਰਖਦਾ ਹੁੰਦਾ ਸਾਂ।

ਕਿਤਾਬ ਮੈਨੂੰ ਉਤਲੇ ਖਾਨੇ 'ਚੋਂ ਲੱਭੀ। ਚਿੱਠੀਆਂ ਉਹਦੇ ਅੰਦਰ ਅਜੇ ਵੀ ਪਈਆਂ ਸਨ। ਲਫ਼ਾਫ਼ਿਆਂ ਸਣੇ। ਮੈਂ ਕੱਢ ਕੇ ਗਿਣੀਆਂ। ਪੂਰੀਆਂ ਤੇਰਾਂ ਸਨ। ਮੈਨੂੰ ਲੱਗਾ, ਦੋ ਏਧਰ-ਓਧਰ ਹੋ ਗਈਆਂ ਨੇ। ਇਕ ਵੇਲੇ ਪੰਦਰਾਂ ਹੁੰਦੀਆਂ ਸਨ। ਮੈਂ ਉਹਨਾਂ ਨੂੰ ਜੇਬ 'ਚ ਪਾ ਲਿਆ।

ਘਰ ਦਾ ਮੈਂ ਹੋਰ ਕੁਝ ਨਾ ਵੇਖਿਆ। ਵਾਪਸ ਕੰਪਨੀ ਬਾਗ਼ ਆ ਗਿਆ, ਜਿੱਥੇ ਮੇਲੇ ਦਾ ਉਦਘਾਟਨ ਹੋਣਾ ਸੀ।

ਉਦਘਾਟਨ ਮੈਂ ਇਕ ਪਤੰਗ ਉਡਾ ਕੇ ਕੀਤਾ। ਮੈਨੂੰ ਡੋਰ ਦੀ ਚਰਖੜੀ ਤੇ ਇਕ ਪਤੰਗ ਥਮਾਈ ਗਈ ਤੇ ਕਿਹਾ ਗਿਆ, "ਇਹਨੂੰ ਉਡਾ ਦਿਉ।"

ਟਿਕਟ-ਕੁਲੈਕਟਰ ਫ਼ਜ਼ਲ ਮੁਹੰਮਦ ਨੇ ਮੈਨੂੰ ਕੰਨੀ ਦਿੱਤੀ। ਮੈਂ ਦੋ-ਚਾਰ ਤੁਣਕੇ ਮਾਰ ਪਤੰਗ ਨੂੰ ਸਿਰਾਂ ਤੋਂ ਉਪਰ ਕਰ ਦਿੱਤਾ। ਉਥੋਂ ਉਹਨੂੰ ਹਵਾ ਨੇ ਝੋਪ ਲਿਆ ਤੇ ਉਹ ਵੇਖਦਿਆਂ ਹੀ ਵੇਖਦਿਆਂ, ਡੋਰ ਖਿਚਦੀ, ਮਸੀਤ ਦੇ ਮੁਨਾਰੇ ਉਪਰ ਜਾ ਪੁੱਜੀ। ਸਭ ਨੇ ਤਾੜੀਆਂ ਮਾਰੀਆਂ ਤੇ *ਹਿੰਦ-ਪਾਕਿ ਦੋਸਤੀ ਜ਼ਿੰਦਾਬਾਦ!* ਦੇ ਨਾਅਰੇ ਲਾਏ।

ਮੇਰੀ ਪਤੰਗ ਦੇ ਉਪਰ ਹੁੰਦਿਆਂ ਹੀ ਹਰ ਪਾਸਿਉਂ ਬੇ-ਸ਼ੁਮਾਰ ਗੁੱਡੀਆਂ ਤੇ ਪਤੰਗਾਂ ਚੜ੍ਹ ਪਈਆਂ। ਸਾਡੇ ਕਸਬੇ ਦਾ ਅਸਮਾਨ ਭਰ ਗਿਆ। ਪੇਚੇ ਪੈਣ ਲੱਗੇ। ਬੋ-ਕਾਟੇ ਹੋਣ ਲੱਗੇ। ਗੁੱਡੀਆਂ ਤੇ ਡੋਰ ਲੁੱਟੀ ਜਾਣ ਲੱਗੀ।

ਏਨੇ ਨੂੰ ਪਿੰਡ ਭੁਲੇਰ ਵੱਲੋਂ ਚੜ੍ਹੀ ਆਉਂਦੀ ਇਕ ਗੁੱਡੀ ਨੇ ਝੋਕ ਮਾਰੀ ਤੇ ਮੇਰੀ ਪਤੰਗ ਉੱਤੇ ਝਪਟੀ। ਮੈਂ ਉਹਦਾ ਵਾਰ ਬਚਾ ਆਪਣੀ ਪਤੰਗ ਨੂੰ ਉਹਦੇ ਉੱਤੋਂ ਦੀ ਲਿਆ ਉਹਦੇ ਉੱਤੇ ਸੁੱਟ ਦਿੱਤਾ। ਸਾਡਾ ਪੇਚਾ ਪੈ ਗਿਆ। ਮੈਂ ਖੁੱਲ੍ਹੀ ਡੋਰ ਛੱਡ ਦਿੱਤੀ। ਮੇਰੀ ਚਰਖੜੀ ਤੇਜ਼-ਤੇਜ਼ ਗਿੜਨ ਲੱਗੀ।

ਡੋਰ 'ਤੇ ਸ਼ੀਸ਼ੇ ਤੇ ਸੁਰੇਸ਼ ਦਾ ਮਾਂਝਾ ਸੀ। ਉਹ ਮੇਰੀ ਉਂਗਲ ਤੋਂ ਘਸੜਦੀ ਜਾ ਰਹੀ ਸੀ। ਉਹਨੂੰ ਚੀਰ ਪੈ ਗਿਆ। ਪਰ ਮੈਂ ਪਰਵਾਹ ਨਾ ਕੀਤੀ। ਡੋਰ ਛਡਦਾ ਗਿਆ। ਅਖ਼ੀਰ ਚਰਖੜੀ ਖ਼ਾਲੀ ਹੋ ਗਈ ਤੇ ਡੋਰ ਦਾ ਸਿਰਾ ਮੇਰੇ ਹੱਥੋਂ ਛੁੱਟ ਗਿਆ...।

ਮੈਂ ਉਹਦੇ ਮਗਰ ਭੱਜਾ। ਮੇਰੇ ਮੇਜ਼ਬਾਨ ਵੀ ਭੱਜੇ। ਪਰ ਮੇਰੀ ਪਤੰਗ ਦੀ ਡੋਰ ਕਿਸੇ ਦੇ ਹੱਥ ਨਾ ਆਈ।

ਮੇਰੀ ਚੀਰ-ਪਈ ਉਂਗਲੀ 'ਚੋਂ ਲਹੂ ਤ੍ਰਿਪ ਰਿਹਾ ਸੀ। ਉਹਦਾ ਇਕ ਟੇਪਾ ਮੇਰੇ ਪੈਰ 'ਤੇ ਪਿਆ। ਮੇਰੀ ਚੀਕ ਨਿਕਲੀ ਤੇ ਨੀਂਦਰ ਖੁੱਲ੍ਹ ਗਈ।

ਮੈਂ ਬੱਤੀ ਜਗਾਈ। ਸੁਫ਼ਨੇ ਨੂੰ ਲਿਖਿਆ ਤੇ ਲੇਟ ਗਿਆ। ਉਡੀਕਣ ਲੱਗਾ, ਨੀਂਦਰ ਫੇਰ ਪੈ ਜਾਏ।

ਮੈਨੂੰ ਇਹ ਸੁਫ਼ਨਾ ਚੰਗਾ ਲੱਗਾ ਸੀ। ਚਾਹੁੰਦਾ ਸਾਂ, ਫੇਰ ਆਵੇ। ਮੈਨੂੰ ਯਕੀਨ ਸੀ, ਮੇਰੀ ਪਤੰਗ ਨੇ ਖਹਿ ਪਈ ਗੁੱਡੀ ਨੂੰ ਬੋ ਕਰ ਦੇਣਾ ਸੀ। ਮੈਂ ਗੁੱਡੀ ਨੂੰ ਹੇਠ ਲੁੜ੍ਹਕਦਿਆਂ ਤੇ ਢਾਂਗਿਆਂ ਨਾਲ ਲੁੱਟੇ ਜਾਂਦਿਆਂ ਵੇਖਣਾ ਚਾਹੁੰਦਾ ਸਾਂ। ਛੇਤੀ ਹੀ ਮੇਰੀ ਮੁਰਾਦ ਪੂਰੀ ਹੋਈ। ਮੇਰੀ ਅੱਖ ਲੱਗ ਗਈ। ਸੁਫ਼ਨਾ ਫੇਰ ਆਉਣ ਲੱਗਾ। ਪਰ ਪਹਿਲਾਂ ਵਾਲਾ ਨਹੀਂ। ਹੋਰ ਹੀ ਕੋਈ।

ਸੁਫ਼ਨੇ 'ਚ ਮੈਂ ਵੇਖਿਆ, ਮੇਰੀ *ਫੀਅਟ* ਕਾਰ ਦੀ ਛੱਤ ਲੱਥੀ ਹੋਈ ਸੀ। ਆਪਣੇ ਆਪ ਚੱਲ ਰਹੀ ਸੀ। ਮੈਂ ਉਹਦੇ 'ਚ ਖਲੋਤਾ ਸਾਂ। ਮੇਰੇ ਨਾਲ ਰਜਨੀ ਖਲੋਤੀ ਸੀ। ਅਸੀਂ ਬਸੰਤੀ ਕੱਪੜੇ ਪਾਏ ਹੋਏ ਸਨ। ਖੁਸ਼ ਲਗਦੇ ਸਾਂ। ਕਿਸੇ ਚੀਜ਼ ਦਾ ਨਸ਼ਾ ਜਾਪਦਾ ਸੀ ਸਾਨੂੰ। ਮੂੰਹ ਭਖੇ ਹੋਏ ਸਨ। ਦੋਵਾਂ ਪਾਸੇ ਵੇਖ ਹੱਥ ਹਿਲਾ ਰਹੇ ਸਾਂ। ਮੈਂ ਵੇਖਿਆ, ਮੇਰੀ ਉਹੀਉ ਪਤੰਗ ਜਿਹਦੀ ਡੋਰ ਮੇਰੇ ਹੱਥੋਂ ਛੁਟਕ ਗਈ ਸੀ, ਸਾਡੇ ਸਿਰਾਂ ਉਪਰ ਖੜ੍ਹੀ ਸੀ ਤੇ ਸਾਡੇ ਨਾਲ ਨਾਲ ਉੱਡ ਰਹੀ ਸੀ।

ਸਾਡੀ ਕਾਰ ਪੰਚਕੂਈਂ ਰੋਡ ਵੱਲੋਂ ਕਨਾਟ ਪਲੇਸ 'ਚ ਵੜ ਰਹੀ ਸੀ। ਸਾਡਾ ਸੁਆਗਤ ਹੋ ਰਿਹਾ ਲਗਦਾ ਸੀ। ਅਸੀਂ ਕੋਈ ਮਾਅਰਕਾ ਮਾਰ ਕੇ ਆਏ ਲਗਦੇ ਸਾਂ ਤੇ ਸਾਡੀ ਜੈ-ਜੈ ਕਾਰ ਹੋ ਰਹੀ ਸੀ। ਇਹ ਮਾਅਰਕਾ ਕੀ ਸੀ, ਪਤਾ ਨਹੀਂ। ਸ਼ਾਇਦ ਮਾਰੂਥਲ 'ਚ ਨਹਿਰ ਕੱਢ ਕੇ ਆਏ ਸਾਂ।

ਅਸੀਂ ਵੇਖਿਆ, ਕਨਾਟ ਪਲੇਸ 'ਚ ਝੰਡੇ ਤੇ ਝੰਡੀਆਂ ਲੱਗੀਆਂ ਹੋਈਆਂ ਸਨ। ਸਾਰਾ ਅਸਮਾਨ ਗੁੱਡੀਆਂ ਨਾਲ ਭਰਿਆ ਹੋਇਆ ਸੀ। ਸਾਡੀ ਕਾਰ ਦੇ ਨਾਲ-ਨਾਲ ਆਉਂਦੀ ਸਾਡੀ ਪਤੰਗ ਸਭ ਨਾਲੋਂ ਉੱਚੀ ਸੀ। ਕੇਂਦਰੀ ਪਾਰਕ ਵਾਲੇ ਗੁਲਮੁਹਰ ਦੇ ਦਰਖਤ ਆਪਣੇ ਆਤਿਸ਼ੀ ਫੁੱਲਾਂ ਨਾਲ ਲੱਦੇ ਹੋਏ ਸਨ, ਭਾਵੇਂ ਉਹਨਾਂ ਦੇ ਖਿੜਨ ਦਾ ਵਕਤ ਅਜੇ ਕਈ ਮਹੀਨੇ ਬਾਅਦ ਆਉਣਾ ਸੀ। ਬੜਾ ਉਚੇਚ



ਸੀ।

ਸਾਡੀ ਕਾਰ *ਸੀ* ਬਲਾਕ ਵੱਲ ਮੁੜੀ। ਹੁਣ ਅੰਦਰ ਦਾ ਸਾਰਾ ਦ੍ਰਿਸ਼ ਦਿਸਣ ਲੱਗਾ। ਬੜੀ ਖ਼ਲਕਤ ਸੀ। ਏਨੀ, ਜਿੰਨੀ ਸ਼ਾਇਦ ਉਦੋਂ ਸੀ, ਜਦੋਂ ਰੂਸੀ ਆਗੂ ਖਰੂਸ਼ਚੋਵ ਤੇ ਬੁਲਗਾਨਿਨ ਦਿੱਲੀ ਆਏ ਸਨ ਤੇ ਸਾਡੇ ਵਾਂਗ ਹੀ ਖੁੱਲ੍ਹੀ ਕਾਰ 'ਚ ਖਲੋ ਏਥੋਂ ਲੰਘੇ ਸਨ। ਨਹੀਂ, ਉਸ ਤੋਂ ਵੀ ਜ਼ਿਆਦਾ ਸੀ। ਉਹ ਖ਼ਲਕਤ ਵੀ ਜੋੜੀ ਜਾ ਸਕਦੀ ਸੀ, ਜਿਹੜੀ ਆਈਜ਼ਨਹਾਵਰ ਦੇ ਆਉਣ ਵੇਲੇ ਇਕੱਠੀ ਹੋਈ ਸੀ। ਸਾਨੂੰ ਵੇਖ ਲੋਕ ਤਾੜੀਆਂ ਮਾਰ ਰਹੇ ਸਨ। ਨਾਅਰੇ ਲਾ ਰਹੇ ਸਨ। ਸਾਡੇ ਵੱਲ ਫੁੱਲ ਸੁੱਟ ਰਹੇ ਸਨ।

ਸਾਡੀ ਕਾਰ ਕੀੜੀ ਦੀ ਟੋਰੇ ਜਾ ਰਹੀ ਸੀ। *ਸੀ* ਬਲਾਕ ਸਾਹਮਣੇ ਦਿੱਲੀ ਦੇ ਸਕੂਲਾਂ ਦੇ ਬੱਚੇ ਖੜ੍ਹੇ ਸਨ। ਉਹਨਾਂ ਵੀ ਬਸੰਤੀ ਕੱਪੜੇ ਪਾਏ ਹੋਏ ਸਨ। ਉਹਨਾਂ ਦੇ ਅੱਧ-ਵਿਚਾਲੇ ਇਕ ਤਖ਼ਤਪੋਸ਼ 'ਤੇ ਆਈਜ਼ਨਹਾਵਰ ਖੜ੍ਹਾ ਸੀ। ਇਕ, ਜ਼ਰਾ ਵੱਡੀ, ਪਤੰਗ ਉਹਦੇ ਹੱਥ ਵੀ ਸੀ।

*ਡੀ* ਬਲਾਕ ਦੀ ਭੀੜ ਦਾ ਤਾਂ ਅੰਤ ਹੀ ਕੋਈ ਨਹੀਂ ਸੀ। ਸਮਝੋ ਸਾਰੀ ਦੱਖਣੀ ਦਿੱਲੀ ਉਥੇ ਪਹੁੰਚੀ ਹੋਈ ਸੀ। ਵਿਚਾਲੇ, ਇਕ ਮੰਚ 'ਤੇ ਖਰੂਸ਼ਚੋਵ ਤੇ ਬੁਲਗਾਨਿਨ ਖੜ੍ਹੇ ਸਨ। ਉਹ ਸਾਡੇ ਵੱਲ ਫੁੱਲ ਸੁੱਟ ਰਹੇ ਸਨ। ਏਥੇ ਜੋ ਸਾਡੇ 'ਤੇ ਫੁੱਲਾਂ ਦੀ ਵਰਖਾ ਹੋਈ, ਉਹ ਮੌਨਸੂਨ ਦੇ ਮੀਂਹ ਨਾਲੋਂ ਘੱਟ ਨਹੀਂ ਸੀ। ਸਾਡਾ ਵੀ ਜੀਅ ਕੀਤਾ, ਜਵਾਬ 'ਚ ਅਸੀਂ ਵੀ ਸੋਟ ਕਰੀਏ।

ਮੇਰੇ ਹੱਥ 'ਚ ਉਹ ਚਿੱਠੀਆਂ ਸਨ, ਜੋ ਰਜਨੀ ਨੇ ਮੈਨੂੰ ਵਾਪਸ ਕੀਤੀਆਂ ਸਨ। ਰਜਨੀ ਦੇ ਹੱਥ ਉਹ ਚਿੱਠੀਆਂ ਸਨ, ਜੋ ਮੈਂ ਉਹਨੂੰ ਮੋੜੀਆਂ ਸਨ। ਅਸੀਂ ਉਹ ਚਿੱਠੀਆਂ ਹੀ ਪਾੜ-ਪਾੜ ਸੁੱਟਣ ਲੱਗੇ। ਲੀਰ-ਲੀਰ ਕਰਕੇ।

*ਈ ਤੇ ਐਫ* ਬਲਾਕ ਅੱਗੇ ਹੋਰ ਤਰ੍ਹਾਂ ਦੀ ਭੀੜ ਸੀ। ਬੜੇ ਕਰੀਨੇ ਵਾਲੀ ਸੀ। ਉਹਦੀਆਂ ਸੁਥਰੀਆਂ ਪਾਲ੍ਹਾਂ ਬਣੀਆਂ ਹੋਈਆਂ ਸਨ। ਚੁੱਪ ਸੀ। ਨਾਅਰੇ ਨਹੀਂ ਸੀ ਲਾ ਰਹੀ। ਤਾੜੀਆਂ ਨਹੀਂ ਸੀ ਮਾਰ ਰਹੀ। ਮੈਂ ਰਤਾ ਗਹੁ ਨਾਲ ਵੇਖਿਆ, ਇਹ ਆਮ ਭੀੜ ਨਹੀਂ ਸੀ। ਵੱਡੀਆਂ ਕੀਤੀਆਂ ਹੋਈਆਂ ਉਹੀਉ *ਮੰਮੀਆਂ* ਸਨ, ਜਿਹੜੀਆਂ ਹੇਠਾਂ ਤਹਿਖਾਨੇ ਦੇ ਸ਼ੈਲਫ਼ਾਂ 'ਤੇ ਪਈਆਂ ਸਨ। ਕੁਝ *ਮੰਮੀਆਂ* ਪਾਲਿਕਾ ਬਾਜ਼ਾਰ ਦੇ ਟਿੱਬੇ ਉੱਤੇ ਵੀ ਖਲੋਤੀਆਂ ਸਨ। ਉਹਨਾਂ 'ਚ ਮੈਨੂੰ ਪ੍ਰੋਫ਼ੈਸਰ ਬਾਕਿਰ ਵੀ ਦਿਸਿਆ। ਉਹਦੀ ਐਨਕ ਲੱਥੀ ਹੋਈ ਸੀ। ਆਪਣੀਆਂ ਚਿੱਠੀਆਂ ਦੀ ਆਖ਼ਰੀ ਲੀਰ ਮੈਂ ਉਹਦੇ ਵੱਲ ਸੁੱਟੀ।

ਏ-ਬਲਾਕ ਅੱਗੋਂ ਲੰਘਦੀ ਸਾਡੀ ਕਾਰ ਵਾਪਸ ਪੰਚਕੂਈਂ ਰੋਡ ਮੁੜ ਗਈ ਤੇ ਕਨਾਟ ਪਲੇਸ ਦਾ ਬਾਹਰਲਾ ਚੱਕਰ ਪਾਰ ਕਰਦੀ ਅਲੋਪ ਹੋ ਗਈ। ਗੁੱਡੀਆਂ ਅੰਦਰਲੇ ਚੱਕਰ ਉੱਤੇ ਚੜ੍ਹੀਆਂ ਰਹੀਆਂ। ਸਿਰਫ਼ ਮੇਰੇ ਵਾਲੀ ਪਤੰਗ ਸਾਡੇ ਨਾਲ ਆਈ ਤੇ ਸਾਡੇ ਨਾਲ ਹੀ ਗ਼ਾਇਬ ਹੋਈ...

o o o o o

ਇਹ ਸੁਫ਼ਨਾ ਮੈਨੂੰ ਲਿਖਣਾ ਨਾ ਪਿਆ। ਮੈਨੂੰ ਇੰਝ ਯਾਦ ਆਇਆ, ਜਿਵੇਂ ਉਹ ਮੇਰੇ ਸਾਹਮਣੇ ਦਿਨ ਦੀਵੀਂ ਘਟੀ ਕੋਈ ਘਟਨਾ ਹੋਵੇ। ਮੈਨੂੰ ਉਹ, ਚਾਹਿਆਂ ਨਾ ਚਾਹਿਆਂ, ਹਰ ਪਲ ਦਿਸਦਾ ਰਹਿੰਦਾ। ਟੁਰਦਿਆਂ ਫਿਰਦਿਆਂ, ਲਿਖਦਿਆਂ ਪੜ੍ਹਦਿਆਂ, ਖਾਂਦਿਆਂ ਪੀਂਦਿਆਂ। ਇੰਝ ਅਰਦਲ 'ਚ ਖੜ੍ਹਾ ਰਹਿੰਦਾ, ਜਿਵੇਂ ਜਾਦੂਈ ਲੰਪ ਘਸਾ ਕੇ ਸੱਦਿਆ ਜਿੰਨ ਹੋਵੇ। ਹਰ ਪਲ ਮੇਰੇ ਉੱਤੇ ਪਲਮਿਆ ਰਹਿੰਦਾ।

ਮੈਂ ਬੜਾ ਤੰਗ ਪੈਂਦਾ। ਸੁਫ਼ਨਾ ਤਾਂ ਰਾਤ ਨੂੰ ਆਉਂਦੈ। ਦਿਨੇ ਆਉਂਦੇ ਰਹਿਣ ਦਾ ਮਤਲਬ ਕੋਈ ਨਹੀਂ ਸੀ। ਬੰਦੇ ਨੇ ਹੋਰ ਕੰਮ ਵੀ ਤਾਂ ਕਰਨੇ ਹੁੰਦੇ ਨੇ।

ਇਹ ਸੁਫ਼ਨਾ ਹੈ ਵੀ ਬੜਾ ਊਟ ਪਟਾਂਗ ਸੀ। ਬੇਤੁਕਾ ਸੀ। ਬੇਸਿਰ ਪੈਰ ਸੀ। ਤਰਕ ਘਾਹ ਚਰਨ ਗਈ ਲਗਦੀ ਸੀ। ਸ਼ਰਾਰਤੀ ਸੀ। ਉਕਸਾਊ ਸੀ। ਅੰਦਰ ਤਰ੍ਹਾਂ-ਤਰ੍ਹਾਂ ਦੇ ਸਵਾਲ ਜਗਾਂਦਾ ਰਹਿੰਦਾ ਸੀ। ਉਹ ਜਵਾਬ ਮੰਗਣ ਲਗਦੇ ਸਨ। ਖਹਿੜੇ ਪੈਂਦੇ ਸਨ।

ਮੇਰੀ *ਫ਼ੀਅਟ* ਕਾਰ ਵੀ ਉਹਦੇ ਨਿਸ਼ਾਨੇ 'ਤੇ ਸੀ। ਬੜੇ ਸਵਾਲ ਉਹਦੇ ਨਾਲ ਜੁੜੇ ਹੋਏ ਸਨ।

ਮਸਲਨ, ਉਹ ਤਾਂ ਮੈਂ 1985 'ਚ ਦਿੱਲੀਉਂ ਬਾਹਰਲੇ ਕਿਸੇ ਗਾਹਕ ਨੂੰ ਵੇਚ ਦਿੱਤੀ ਸੀ। ਉਹ ਫੇਰ ਕਿੱਥੋਂ ਆ ਗਈ? ਪਹਿਲੇ ਸੁਫ਼ਨੇ 'ਚ ਮੈਂ ਉਹ ਵਾਹਗੇ ਬਾਰਡਰ 'ਤੇ ਛੱਡ ਦਿੱਤੀ ਸੀ। ਆਪਣੇ ਆਪ ਦਿੱਲੀ ਕਿਵੇਂ ਪਹੁੰਚ ਗਈ? ਛੱਤ ਕਿੱਥੇ ਲੁਹਾ ਆਈ? ਕਨਾਟ ਪਲੇਸ 'ਚ ਚੱਲੀ ਕਿਵੇਂ? ਮੈਂ ਤਾਂ ਖੜ੍ਹਾ ਸਾਂ। ਉਥੋਂ ਦਾ ਗੇੜਾ ਕੱਢ ਕਿੱਥੇ ਗ਼ਾਇਬ ਹੋਈ। ਪੰਚਕੂਈਂ ਰੋਡ ਦੀ ਕਿਹੜੀ ਗੁਫ਼ਾ 'ਚ ਵੜ ਗਈ। ਹੋਰ ਵੀ ਬੜੇ।

ਰਜਨੀ 'ਤੇ ਵੀ ਉਹਦੀ ਸ਼ਿਸਤ ਸੀ। ਉਹ ਤਾਂ ਬੜੀ ਸ਼ਰਮਾਕਲ ਹੁੰਦੀ ਸੀ। ਮੇਰੇ ਨਾਲ ਦੋਸਤੀ ਦਾ ਲੁਕਾਅ ਰੱਖਣਾ ਚਾਹੁੰਦੀ ਸੀ। ਤਾਂ ਫੇਰ ਉਹ ਮੇਰੇ ਨਾਲ ਖੁੱਲ੍ਹੀ ਕਾਰ 'ਚ ਕਿਵੇਂ ਚੜ੍ਹ ਪਈ? ਅਲਾ-ਅਲਾਣ ਭੀੜਾਂ 'ਚੋਂ ਕਿਵੇਂ ਲੰਘੀ? ਆਪਣੀਆਂ ਚਿੱਠੀਆਂ ਕਿਉਂ ਵਰਤਾਂਦੀ ਫਿਰੀ?

ਮਰਹੂਮ ਪ੍ਰੋਫ਼ੈਸਰ ਬਾਕਿਰ ਦਾ ਨਮੂਦਾਰ ਹੋ ਪੈਣਾ ਤਾਂ ਹੋਰ ਵੀ ਹੈਰਾਨ ਕਰਦਾ ਸੀ। ਜਿੱਥੋਂ ਤਕ ਮੈਨੂੰ ਯਾਦ ਸੀ, ਉਹ ਕਨਾਟ ਪਲੇਸ ਦੇ ਮੈਟਰੋ ਸਟੇਸ਼ਨ ਹੇਠ ਬਣੇ ਤਹਿਖਾਨੇ 'ਚ ਮੇਰੇ ਹੱਥੋਂ ਡਿੱਗ ਕੇ ਚੂਰ-ਚੂਰ ਹੋ ਗਿਆ ਸੀ। ਉਹਦੇ ਦਾਣੇਦਾਰ ਮਸਾਲੇ ਦਾ ਇਕ ਢੇਲਾ ਮੇਰੇ ਮੱਥੇ 'ਚ ਵੱਜਾ ਸੀ। ਉਹ ਫੇਰ ਸਾਲਮ ਸਬੂਤ ਕਿਵੇਂ ਹੋ ਗਿਆ? ਪਾਲਿਕਾ ਬਾਜ਼ਾਰ ਦੇ ਟਿੱਬੇ ਉੱਤੇ ਕਿਵੇਂ ਚੜ੍ਹ ਖਲੋਤਾ?

ਏਸ ਤਰ੍ਹਾਂ ਦੇ ਬੜੇ ਸਵਾਲ ਸਨ। ਪਲ-ਪਲ ਪੁੜਦੇ ਤੇ ਪੱਛਦੇ ਸਨ। ਵਲੂੰਧਰਦੇ ਸਨ। ਮੈਂ ਕੰਨਾਂ ਨੂੰ ਹੱਥ ਲਾਣ ਲਗਦਾ। ਕਸਮ ਖਾਂਦਾ, ਅੱਗੋਂ ਕਦੀ ਨਾ ਕੋਈ ਸੁਫ਼ਨਾ ਵੇਖਾਂਗਾ, ਨਾ ਲਿਖਾਂਗਾ, ਨਾ ਯਾਦ ਰੱਖਾਂਗਾ। ਬਸ ਇਹ ਹੁਣ ਵਾਲਾ ਮੇਰੇ ਗਲ਼ੋਂ ਲਹਿ ਜਾਏ। ਪਰ ਉਹ ਤਾਂ ਮੱਛਰਾਂ ਦੇ ਉਸ ਝੁੰਡ ਵਾਂਗ ਸੀ, ਜਿਹੜਾ ਘਰੋਂ ਬਾਹਰ ਨਿਕਲੇ ਬੰਦੇ ਦੇ ਸਿਰ 'ਤੇ ਮੰਡਲਾਣ ਲਗਦਾ ਏ ਤੇ ਛਿਣਕਿਆਂ, ਛੰਡਿਆਂ ਹਟਦਾ ਨਹੀਂ। ਮੇਰੀ ਇਹ ਹਾਲਤ ਹੋ ਗਈ ਕਿ ਮੈਂ ਨਾ ਕੁਝ ਦਿਨੇ ਕਰ ਸਕਦਾ ਤੇ ਨਾ ਰਾਤੀਂ। ਮੈਂ ਸਦਾ ਏਸ ਸੁਫ਼ਨੇ ਤੋਂ ਪਿੱਛਾ ਛੁਡਾਣ ਦੀਆਂ ਤਦਬੀਰਾਂ ਸੋਚਦਾ ਰਹਿੰਦਾ।

ਸਭ ਤੋਂ ਪਹਿਲਾਂ ਮੈਨੂੰ ਇਹ ਫੁਰਿਆ ਕਿ ਛੁੱਟੀ ਲੈ ਕੇ ਪਟਿਆਲੇ ਪਤਨੀ ਕੋਲ ਚਲੇ ਜਾਵਾਂ। ਉਹਨੂੰ ਵੇਖ ਸ਼ਾਇਦ ਇਹ ਤਰਹਿ ਜਾਵੇ ਤੇ ਹਰਨ ਹੋ ਜਾਵੇ। ਫੇਰ ਸੋਚਦਾ, ਐਵੇਂ ਵਾਧੂ ਵਖ਼ਤ ਪਾ ਲਵਾਂਗਾ। ਪਤਨੀ ਨੂੰ ਸਭ ਕੁਝ ਦੱਸਣਾ ਪਵੇਗਾ। ਉਹ ਪੁੱਛੇਗੀ, "ਰਜਨੀ ਦੀ ਗੱਲ ਪਹਿਲੋਂ ਕਦੀ ਕਿਉਂ ਨਹੀਂ ਜੇ ਕੀਤੀ? ਉਹਦੀਆਂ ਚਿੱਠੀਆਂ ਮੈਨੂੰ ਵੀ ਪੜ੍ਹਾਉ। ਕਿੱਥੇ ਜੇ?" ਮੈਂ ਪਟਿਆਲੇ ਜਾਣ ਦਾ ਖ਼ਿਆਲ ਛੱਡ ਦਿੱਤਾ।

ਮੈਨੂੰ ਇਹ ਵੀ ਫੁਰਿਆ, ਓਸੇ ਸਿਆਣੇ ਡਾਕਟਰ ਦੀ ਸਲਾਹ ਲਵਾਂ, ਜਿਹਨੂੰ ਮੈਂ ਕਦੀ ਪਹਿਲੋਂ ਮਿਲਿਆ ਸਾਂ। ਫੇਰ ਖ਼ਿਆਲ ਆਇਆ, ਉਹਨੇ ਰਾਤੀਂ ਆਕਸੀਜਨ ਦਾ ਖੋਪਾ ਪਾ ਕੇ ਸੌਣ ਦੀ ਸਲਾਹ ਦੇਣੀ ਏਂ। ਮੈਂ ਮਰੀਜ਼ ਨਹੀਂ ਸਾਂ ਬਣਨਾ ਚਾਹੁੰਦਾ। ਮੈਂ ਉਹਦੀ ਫ਼ੀਸ ਭਰਨ ਦਾ ਖ਼ਿਆਲ ਵੀ ਛੱਡ ਦਿੱਤਾ। ਕੋਈ ਹੋਰ ਤਦਬੀਰ ਸੋਚਣ ਲੱਗਾ।

ਰਾਤੀਂ ਸੌਣ ਵੇਲੇ ਵੀ ਇਹ ਸੁਫ਼ਨਾ ਮੇਰੇ ਦੁਆਲੇ ਭਿਣ-ਭਿਣਾ ਰਿਹਾ ਸੀ। ਮੈਂ ਉਹਦੇ ਵੱਲੋਂ ਧਿਆਨ ਹਟਾਣਾ ਚਾਹਿਆ। ਅਚਾਨਕ ਮੇਰੀ ਨਜ਼ਰ ਪਲੰਘ ਦੇ ਦੂਜੇ ਪਾਸੇ ਪਏ ਮੇਜ਼ ਦੇ ਦਰਾਜ਼ 'ਤੇ ਪਈ, ਜਿਹਦੇ 'ਚੋਂ ਮੇਰੀ ਪਤਨੀ ਕਦੀ-ਕਦੀ ਨੀਂਦਰ ਦੀ ਗੋਲੀ ਕੱਢ ਕੇ ਖਾਂਦੀ ਹੁੰਦੀ ਸੀ। ਮੈਂ ਉੱਠ ਕੇ ਦਰਾਜ਼ ਖੋਲ੍ਹਿਆ। ਉਹਦੇ ਵਿਚ ਨੀਂਦਰ ਦੀਆਂ ਗੋਲੀਆਂ ਦੇ ਕਈ ਪੱਤੇ ਪਏ ਸਨ। ਮੈਂ ਇਕ ਗੋਲੀ ਕੱਢੀ ਤੇ ਪਾਣੀ ਦੇ ਪੂਰੇ ਗਲਾਸ ਨਾਲ ਅੰਦਰ ਲੰਘਾ ਲਈ।

ਲੇਟ ਗਿਆ। ਅੱਖਾਂ ਮੀਟ ਲਈਆਂ ਤੇ ਨੀਂਦਰ ਨੂੰ ਸੱਦਣ ਲੱਗਾ। ਉਹ ਪੋਲੇ ਪੈਰ ਆਈ ਤੇ ਆ ਕੇ ਉਸ ਮੇਰੇ 'ਤੇ ਗ਼ਲਬਾ ਪਾ ਲਿਆ। ਮੈਨੂੰ ਹੋਸ਼ ਨਾ ਰਹੀ।

ਪਰ ਗੋਲੀ ਕਮਜ਼ੋਰ ਸੀ। ਬੇਹੋਸ਼ੀ ਕੁਝ ਘੰਟੇ ਹੀ ਰਹੀ, ਭਾਵੇਂ ਸੁਫ਼ਨੇ ਤੋਂ ਬਚਾਅ ਰਿਹਾ। ਕਿਤੇ ਗਵਾਂਢ ਖੜਾਕ ਹੋਣ ਨਾਲ ਨੀਂਦਰ ਖੁੱਲ੍ਹ ਗਈ। ਮੈਂ ਫੇਰ ਸੌਣ ਦੀ ਕੋਸ਼ਿਸ਼ ਕੀਤੀ। ਸਫ਼ਲ ਰਿਹਾ। ਨੀਂਦਰ ਫੇਰ ਪੈ ਗਈ। ਪਰ ਐਤਕੀਂ ਸੁਫ਼ਨੇ ਤੋਂ ਬਚਾਅ ਨਾ ਰਿਹਾ।

ਇਹ ਸੁਫ਼ਨਾ ਪਹਿਲਾਂ ਵਾਲਾ ਨਹੀਂ ਸੀ, ਜਿਸ ਤੋਂ ਮੈਂ ਪਿੱਛਾ ਛੁਡਾਣਾ ਚਾਹੁੰਦਾ ਸਾਂ। ਸਗੋਂ



ਉਹ ਸੀ, ਜਿਹਨੂੰ ਮੈਂ ਭੁੱਲਣਾ ਨਹੀਂ ਸੀ ਚਾਹੁੰਦਾ। ਉਹਨੂੰ ਵੇਖਦਾ ਰਿਹਾ, ਜਦੋਂ ਤਕ ਸਵੇਰੇ ਸੱਤ ਕੁ ਵਜੇ ਨਾਲ ਬਾਰੀ 'ਚੋਂ ਧੁੱਪ ਦੇ ਅੰਦਰ ਆ ਪੈਣ ਨਾਲ ਮੇਰੀ ਜਾਗ ਨਾ ਖੁੱਲ੍ਹ ਗਈ।

ਇਹ ਸੁਫ਼ਨਾ ਮੈਨੂੰ ਜਾਗ ਕੇ ਵੀ ਯਾਦ ਸੀ:

ਦੁਪਹਿਰ ਦਾ ਵੇਲਾ ਸੀ। ਮੈਂ ਇਕੱਲਾ ਘਰ ਸਾਂ। ਏਨੇ ਨੂੰ ਸਾਡੇ ਬਾਹਰਲੇ ਦਰਵਾਜ਼ੇ ਦੀ ਘੰਟੀ ਵੱਜੀ। ਮੈਂ ਉੱਠਕੇ ਦਰਵਾਜ਼ਾ ਖੋਲ੍ਹਿਆ ਤੇ ਵੇਖਿਆ ਕਿ ਬਾਹਰ ਰਜਨੀ ਖੜ੍ਹੀ ਸੀ। ਪੰਜਾਹ-ਸੱਠ ਸਾਲ ਪਹਿਲੋਂ ਵਾਲੀ।

ਮੈਂ ਉਹਨੂੰ ਅੰਦਰ ਲਿਆ ਬਿਠਾਇਆ। ਉਹ ਮੇਰੇ ਕੁਝ ਪੁੱਛੇ ਬਿਨਾਂ ਹੀ ਦੱਸਣ ਲੱਗ ਪਈ, "ਦਿੱਲੀ ਆਈ ਹੋਈ ਸਾਂ। ਸੋਚਿਆ, ਤੈਨੂੰ ਮਿਲਦੀ ਜਾਵਾਂ। ਅੱਧੀ ਸਦੀ ਹੋ ਗਈ ਏ ਮਿਲਿਆਂ। ਬੜਾ ਜੀਅ ਕਰਦਾ ਰਿਹਾ ਸੀ।"

"ਮੇਰਾ ਪਤਾ ਤੈਨੂੰ ਕਿੱਥੋਂ ਲੱਭਾ?" ਮੈਂ ਪੁੱਛਿਆ ਸੀ।

"ਤੇਰੇ ਉਸ ਲਫ਼ਾਫ਼ੇ 'ਤੇ ਲਿਖਿਆ ਸੀ, ਜਿਸ 'ਚ ਤੂੰ ਮੈਨੂੰ ਮੇਰੀਆਂ ਚਿੱਠੀਆਂ ਘੱਲੀਆਂ ਸਨ।

"ਮੈਂ ਕਦੋਂ ਘੱਲੀਆਂ? ਉਹ ਤਾਂ ਪਾਕਿਸਤਾਨ ਰਹਿ ਗਈਆਂ ਸਨ।"

ਰਜਨੀ ਹੱਸ ਪਈ। ਉਹੀਉ ਆਪਣਾ ਭੋਲਾ ਜਿਹਾ ਹਾਸਾ। ਬਾਲੜੀ ਵਰਗਾ। ਮੈਨੂੰ ਬੜੀ ਚੰਗੀ ਲੱਗੀ। ਕਹਿਣ ਲੱਗੀ, "ਤੂੰ ਭੁਲੱਕੜ ਦਾ ਭੁਲੱਕੜ ਹੀ ਰਿਹਾ। ਭੇਜ ਕੇ ਭੁੱਲ ਗਿਐਂ...।"

ਅਸੀਂ ਬੜੀ ਦੇਰ ਬੈਠੇ ਰਹੇ। ਦੁੱਖ ਸੁੱਖ ਫੋਲਦੇ ਰਹੇ। ਰਜਨੀ ਆਪਣੇ ਇਹਨਾਂ ਦੀਆਂ ਗੱਲਾਂ ਵੀ ਕਰਦੀ ਰਹੀ। ਕਹਿਣ ਲੱਗੀ, "ਮੈਂ ਚਿੱਠੀਆਂ ਇਹਨਾਂ ਨੂੰ ਪੜ੍ਹਾਈਆਂ ਸਨ। ਪੜ੍ਹ ਕੇ ਕਿਹਾ ਸਾਨੇਂ, ਏਸ ਉਮਰ 'ਚ ਹਰ ਕੋਈ ਇਹੋ ਜਿਹੀਆਂ ਚਿੱਠੀਆਂ ਲਿਖਦੈ। ਮੈਂ ਵੀ ਕਿਸੇ ਨੂੰ ਲਿਖੀਆਂ ਸਨ...।"

ਫੇਰ ਰਜਨੀ ਨੇ ਕੁਝ ਹਿਰਖ ਨਾਲ ਕਿਹਾ, "ਵੇਖ, ਤੇਰੀਆਂ ਵੀ ਦੋ ਧੀਆਂ ਨੇ ਤੇ ਮੇਰੀਆਂ ਵੀ। ਜੇ ਇਕ ਮੁੰਡਾ ਤੇ ਧੀ ਹੁੰਦੇ, ਅਸੀਂ ਉਹਨਾਂ ਦਾ ਵਿਆਹ ਕਰ ਦੇਂਦੇ...। ਕਿੰਨਾ ਚੰਗਾ ਹੁੰਦਾ।"

ਚੰਗਾ ਤਾਂ ਹੁੰਦਾ, ਪਰ ਕੀ ਕਰਦੇ। ਰੱਬ ਨੂੰ ਮਨਜ਼ੂਰ ਨਹੀਂ ਸੀ।

ਜਿੰਨਾ ਚਿਰ ਰਜਨੀ ਬੈਠੀ ਰਹੀ, ਮੈਂ ਉਹਦੇ ਤੋਂ ਨਜ਼ਰ ਨਾ ਚੁੱਕ ਸਕਿਆ। ਉਹ ਅੱਜ ਵੀ ਉਵੇਂ ਹੀ ਲਗਦੀ ਸੀ, ਜਿਵੇਂ ਉਹ ਪੰਜਾਹ ਸਾਲ ਪਹਿਲੋਂ ਹੁੰਦੀ ਸੀ। ਕੂਲ਼ੀ, ਮਲੂਕ ਜਿਹੀ। ਅਣਭੋਲ। ਗੋਰੀ। ਏਨੀ ਕਿ ਹੱਥ ਲਾਇਆਂ ਮੈਲ਼ੀ ਹੋਵੇ। ਸ਼ਰਮਾਕਲ। ਅੱਖਾਂ ਨੀਵੀਆਂ ਰੱਖਣ ਵਾਲੀ। ਉਹਨੇ ਆਪਣੇ ਭਾਰੇ ਕੁੰਡਲਾਏ ਵਾਲ਼ ਮੱਥੇ ਤੋਂ ਘੁਮਾ ਕੇ ਪਿੱਛੇ ਇਕ ਗੁੱਤ 'ਚ ਗੁੰਦੇ ਹੋਏ ਸਨ। ਧੁੱਪ ਜਦੋਂ ਬਾਰੀ 'ਚੋਂ ਅੰਦਰ ਆ ਕੇ ਮੇਰੇ ਮੂੰਹ 'ਤੇ ਪਈ, ਮੇਰੀਆਂ ਨਜ਼ਰਾਂ ਉਹਦੀ ਗੁੱਤ ਦੇ ਪਰਾਂਦੇ 'ਤੇ ਸਨ।

ਏਸ ਧੁੱਪ ਨੇ ਮੈਨੂੰ ਜਗਾ ਦਿੱਤਾ। ਪਰ ਰਜਨੀ ਮੈਨੂੰ ਫੇਰ ਵੀ ਦਿਸਦੀ ਰਹੀ। ਉਵੇਂ ਦੀ ਉਵੇਂ ਜਿਵੇਂ ਸੁਫ਼ਨੇ 'ਚ ਦਿਸੀ ਸੀ। ਨਹੀਂ, ਸਗੋਂ ਉਸ ਤੋਂ ਵੀ ਗੂਹੜੀ ਤੇ ਉਜਲੀ। ਜੇ ਉਹ ਕਿਸੇ ਪਲ ਅਲੋਪ ਵੀ ਹੁੰਦੀ, ਮੇਰੇ ਚਾਹੁਣ 'ਤੇ ਫੇਰ ਪ੍ਰਗਟ ਹੋ ਪੈਂਦੀ। ਮੈਨੂੰ ਕੀਲ ਰਖਦੀ। ਨਜ਼ਰ ਕਿਤੇ ਹੋਰ ਨਾ ਜਾਣ ਦੇਂਦੀ।

ਰਜਨੀ ਨੇ ਮੇਰੀ ਨੀਂਦਰ ਤੇ ਜਾਗ ਦੇ ਬੂਹੇ ਬੰਦ ਕਰ ਦਿੱਤੇ। ਉਹਨੇ ਪਹਿਲੇ ਸੁਫ਼ਨੇ ਵਾਲੇ ਜਿੰਨ ਨੂੰ ਭਜਾ ਦਿੱਤਾ। ਉਹਦਾ ਜਾਦੂਈ ਲੰਪ ਚੁੱਕ ਕੇ ਬਾਹਰ ਸੁੱਟ ਦਿੱਤਾ। ਹੁਣ ਮੈਨੂੰ ਪਹਿਲੇ ਸੁਫ਼ਨੇ ਦੀ ਭਿਣ-ਭਿਣ ਸੁਣਾਈ ਨਹੀਂ ਸੀ ਦੇਂਦੀ। ਦਿਲ 'ਚ ਉਹਦੀ ਦਹਿਸ਼ ਵੀ ਨਹੀਂ ਸੀ ਰਹੀ। ਮੈਨੂੰ ਲਗਦਾ, ਹੁਣ ਮੇਰੇ ਕੋਲ ਉਹਦਾ ਤੋੜ ਸੀ। ਮੇਰੀ ਰਜਨੀ। ਮੇਰੀ ਪਹਿਰੇਦਾਰ ਤੇ ਨੀਂਦਰ ਦੀ ਉਹ ਗੋਲੀ, ਜਿਹੜੀ ਪਲੰਘ ਦੇ ਦੂਜੇ ਪਾਸੇ ਵਾਲੇ ਮੇਜ਼ ਦੇ ਦਰਾਜ਼ 'ਚ ਪਈ ਸੀ।

ਰਾਤੀਂ ਸੌਣ ਵੇਲੇ ਮੈਂ ਹੁਣ ਕਮਰੇ ਦੀ ਬਾਰੀ 'ਤੇ ਪਰਦਾ ਕਰ ਦੇਂਦਾ। ਧੁੱਪ ਸਵੇਰੇ ਸਵੇਰੇ ਆ ਕੇ ਮੇਰੇ ਮੂੰਹ 'ਤੇ ਨਾ ਪੈਂਦੀ ਤੇ ਮੈਂ ਬੜਾ ਚਿਰ ਸੁੱਤਾ ਰਹਿੰਦਾ। ❑❑

**[C-13, Greater Kailash Enclave-I, New Delhi-110 048]**

# ਲੰਘ ਚੱਲੀ

## ਭਗਵੰਤ ਰਸੂਲਪੁਰੀ

ਇਹ ਖਸਮਾਂ ਪਿੱਟੀ ਸ਼ਿੰਦੋ ਜਦੋਂ ਵੀ ਮੇਰੇ ਸਿਰ ਚੜ੍ਹ ਕੇ ਬੋਲੂ ਤਾਂ ਏਸ ਤਰ੍ਹਾਂ ਹੀ ਬੋਲੂ, ਖ਼ਬਰੇ ਕੀ ਹੋ ਜਾਂਦੈ ਇਹਨੂੰ ? ਇਕ ਦਮ ਸਾਰਾ ਘਰ ਸਿਰ 'ਤੇ ਚੁੱਕ ਲੈਂਦੀ ਏ। ਚੰਦਰੀ ਕਿਸੇ ਥਾਂ ਦੀ, ਜੇ ਭਾਗ ਭਰੀ ਹੁੰਦੀ ਤਾਂ ਮੇਰੇ ਘਰ ਇਸ ਤਰ੍ਹਾਂ ਬੈਠੀ ਹੁੰਦੀ ? ਨੀਲੀ ਛੱਤ ਆਲੇ ਨੇ ਵੀ ਇਹਦੇ ਲੇਖ ਕਾਲ਼ੇ ਲਿਖ ਦਿੱਤੇ। ਤਾਂ ਹੀ ਮੇਰੇ ਦਰ 'ਤੇ ਬੈਠੀ ਹੈ। ਮੈਂ ਘਾਹ ਦਾ ਅਜੇ ਰੁੱਗ ਕੁ ਹੀ ਖੋਤਿਆ ਸੀ, ਇਹ ਮੇਰੇ ਸਿਰ 'ਤੇ ਆ ਖੜ੍ਹੀ, ਬਸ ਆਉਂਦੀ ਹੀ ਝੇੜਾ ਕਰਨ ਲੱਗ ਪਈ। "ਬੀਬੀ ਤੂੰ ਏਥੇ ਹੀ ਕਿਸੇ ਦਿਨ ਸਾਹ ਘੜੀਸ ਜਾਣਾ, ਸਾਰੀ ਉਮਰ ਲੰਘ ਚੱਲੀ ਤੇਰੀ ਘਾਹ ਖੋਤਦਿਆਂ। ਚੱਜ ਦਾ ਝੱਗਾ ਨ੍ਹੀਂ ਜੁੜਿਆ, ਸਿਰ ਦਾ ਲੀੜਾ ਤਾਂ ਕੀ ਜੁੜਨਾ ਏ", ਮੈਨੂੰ ਘਾਹ ਖੋਤਦੀ ਨੂੰ ਉਹ ਗੁੱਸੇ 'ਚ ਤਪੀ ਪਈ ਕਹਿਣ ਲੱਗੀ ਸੀ। ਇਹ ਸ਼ਿੰਦੋ ਮੇਰੀ ਧੀ, ਮੇਰਾ ਤੇਹ ਵੀ ਬਾਹਲਾ ਕਰਦੀ ਐ ਤੇ ਜਦੋਂ ਕਰੋਧ 'ਚ ਲਾਲ-ਪੀਲੀ ਹੋਵੇ ਤਾਂ ਫਿਰ ਜੋ ਮੂੰਹ 'ਚ ਆਉਂਦਾ ਹੈ, ਬੋਲਦੀ ਹੈ।

ਵਿਹਲੀ ਬੈਠੀ ਸਾਂ ਤੇ ਮੇਰੇ ਕੋਲੋਂ ਰਿਹਾ ਨਾ ਗਿਆ, ਮੈਂ ਕਾਲ-ਖਾਧੀ ਰੰਬਾ-ਪੱਲੀ ਚੁੱਕ ਕੇ ਕਾਲੋਨੀ ਦੇ ਪਲਾਟਾਂ 'ਚੋਂ ਘਾਹ ਖੋਤਣ ਆ ਗਈ। ਸਾਡੀ ਮੱਝ ਨੂੰ ਕਿੱਥੇ ਰੱਜ ਆਉਂਦਾ ਹੈ ਤੂੜੀ ਅਤੇ ਖਲ਼ ਨਾਲ। ਇਹਨੂੰ ਕਾਫੀ ਦੇਰ ਤੋਂ ਘਾਹ ਨੂੰ ਖਾਣ ਦੀ ਆਦਤ ਹੈ। ਜਦੋਂ ਘਾਹ ਵਾਲੀ ਪੱਲੀ ਮੈਂ ਮੱਝ ਅੱਗੇ ਢੇਰੀ ਕਰਦੀ ਹਾਂ ਤਾਂ ਉਹ ਸਿਰ ਮਾਰ ਮਾਰ ਕੇ ਦਬਾ-ਦਬ ਖਾਂਦੀ ਏ। ਮੇਰੇ ਕੋਲੋਂ ਰਿਹਾ ਨ੍ਹੀਂ ਜਾਂਦਾ। ਜਿਹੜਾ ਬੰਦਾ ਸਾਰੀ ਉਮਰ ਕੰਮ ਕਰਦਾ ਰਹੇ ਉਹਦੇ ਕੋਲੋਂ ਕਿੱਥੋਂ ਵਿਹਲੇ ਬੈਠ ਹੁੰਦਾ। ਘਰ ਮੰਜੀ 'ਤੇ ਬੈਠੀ ਰਹਾਂ ਤਾਂ ਮੈਨੂੰ ਫਾਰਾ ਪੈਣ ਲੱਗ ਪੈਂਦਾ ਏ। ਢਿੱਡ ਜਿਵੇਂ ਫੁੱਲ ਜਾਂਦਾ ਹੈ। ਗੈਸ ਦਾ ਗੋਲ਼ਾ ਜਿਹਾ ਢਿੱਡ 'ਚ ਫਿਰਦਾ ਲੱਗਦਾ ਰਹਿੰਦਾ ਹੈ। ਹੁਣ ਤਾਂ ਦੇਹੀ 'ਚ ਜਾਨ ਨਹੀਂ ਰਹੀ। ਮੈਂ ਤਾਂ ਕੰਮ ਕਰਦੀ ਥੱਕਦੀ ਨਹੀਂ ਸੀ। ਸ਼ਾਮ ਤਕ ਗੱਡਿਆਂ ਦੇ ਗੱਡੇ ਪੱਠੇ ਖੋਤ ਲੈਣੇ। ਪਰ ਹੁਣ ਕਿੱਥੇ ਹੱਡਾਂ 'ਚ ਜਾਨ ਰਹੀ! ਬੁੱਢੇ ਹੱਡ ਹੋ ਗਏ ਹਨ। ਖਬਰੇ ਮੇਰੀ ਉਮਰ ਚਾਰ ਬੀਹਾਂ ਦੀ ਹੋਣ ਵਾਲੀ ਹੋਵੇਗੀ। ਹੁਣ ਤਾਂ ਮੇਰਾ ਕੁੱਬ ਨਿਕਲ ਗਿਆ ਹੈ। ਸਿੱਧੀ ਤਾਂ ਖੜ੍ਹੀ ਹੀ ਨਹੀਂ ਹੋ ਹੁੰਦਾ। ਫੇਰ ਜਿੰਨਾ ਚਿਰ ਦੇਹੀ 'ਚੋਂ ਮੁੜ੍ਹਕਾ ਨਾ ਚੋਵੇ ਮਨ ਜਾਣੀ ਕਿ ਭਾਰਾ ਭਾਰਾ ਜਿਹਾ ਰਹਿੰਦਾ ਹੈ। ਇਕ ਤਾਂ ਮਨ ਦੇ ਤੌਖਲੇ ਨੇ ਸਰੀਰ ਦਾ ਕੱਖ ਨ੍ਹੀਂ ਛੱਡਿਆ, ਦੂਜਾ ਹੁਣ ਬਾਹਲੀ ਬੀਤ ਗਈ ਹੈ, ਥੋੜ੍ਹੀ ਰਹਿ ਗਈ ਹੈ। ਘੜੀ ਦਾ ਵਸਾਹ ਨਹੀਂ ਕਦੋਂ ਇਹ ਰੂਹ ਮਿੱਟੀ ਦੀ ਢੇਰੀ ਨੂੰ ਛੱਡ ਕੇ ਛੂ-ਮੰਤਰ ਹੋ ਜਾਵੇ। ਬਥੇਰਾ ਦੁੱਖ ਦੇਖਿਆ ਮੈਂ। ਚੰਗਾ ਨਿਕਲਿਆ ਸ਼ਿੰਦੋ ਦਾ ਭਾਪਾ ਜਿਹੜਾ ਸਾਰੇ ਦੁੱਖਾਂ ਨੂੰ 'ਕੱਠੇ ਕਰਕੇ ਮੇਰੀ ਝੋਲੀ 'ਚ ਸੁੱਟ ਗਿਆ। ਮੇਰੀ ਧੀ ਔਂਤਰੀ ਠੀਕ ਹੀ ਕਹਿੰਦੀ ਹੈ ਤੂੰ ਕਿਸੇ ਦਿਨ ਖੇਤਾਂ 'ਚ ਘਾਹ ਖੋਤਦਿਆਂ ਸਾਹ ਘੜੀਸ ਜਾਣਾ। "ਲੈ ਬਸ ਕੀਤੀ ਐ... ਕੁੜੀਏ ਤੂੰ ਨਾ ਮੇਰਾ ਸਾਰੀ ਉਮਰ ਸਿਉਂਕ ਆਂਗੂ ਪਿੱਛਾ ਛੱਡਿਆ, ਚੁੱਕ ਲੈ ਘਾਹ ਦੀ ਪੱਲੀ, ਮਗਰੀ ਬਣਾ ਕੇ ਲਾ ਲੈ। ਮੇਰੇ ਕੋਲੋਂ ਨ੍ਹੀਂ ਹੁਣ ਚੁੱਕ ਹੁੰਦੀਆਂ ਪੰਡਾਂ। ਸਾਰੀ ਉਮਰ ਤੁਹਾਡਾ ਲੇਖਾ ਦਿੰਦੀ ਆ ਰਹੀ ਆਂ, ਹੁਣ ਵੀ ਤੁਸੀਂ ਮੇਰਾ ਪਿੱਛਾ ਨ੍ਹੀਂ ਛੱਡਦੀਆਂ।" ਤੇ ਰੰਬਾ ਫੜੀ ਮੈਂ ਮਸਾਂ ਹੀ ਸਿੱਧੀ ਹੋਈ ਸਾਂ। ਸਿੱਧੀ ਕਿੱਥੇ, ਬਸ ਮੇਰੀ ਢੂਹੀ ਦੀ ਕਮਾਨ ਜਿਹੀ ਬਣ ਗਈ ਹੈ। ਮੈਂ ਘੁੰਮ ਕੇ ਆਲ਼ੇ ਦੁਆਲ਼ੇ ਨਜ਼ਰ ਫੇਰੀ ਸੀ। ਦਸ-ਬਾਰਾਂ ਖ਼ਾਲੀ ਪਲਾਟਾਂ ਦੇ ਆਲ਼ੇ ਦੁਆਲ਼ੇ ਲੋਕਾਂ ਨੇ ਕੋਠੀਆਂ ਬਣਾ ਲਈਆਂ ਸਨ। ਪਹਿਲਾਂ ਏਥੇ ਖੇਤੀ ਹੁੰਦੀ ਸੀ। ਜਦੋਂ ਦਾ ਸਾਡੇ ਪਿੰਡ ਨਾਲ ਸ਼ਹਿਰ ਜੁੜਿਆ ਤਾਂ ਲੋਕਾਂ ਨੇ ਮਹਿੰਗੇ ਭਾਅ ਜ਼ਮੀਨਾਂ ਵੇਚ ਦਿੱਤੀਆਂ ਸਨ।...

ਉਦੋਂ ਹੀ ਮੇਰੀ ਕੈਂਚੀ ਚੱਪਲ ਦੀ ਫ਼ੀਤੀ ਨਿਕਲ ਜਾਂਦੀ ਹੈ ਤਾਂ ਮੈਂ ਇੱਟ ਦੇ ਰੋੜੇ ਤੋਂ ਤਿਲਕ ਕੇ ਡਿੱਗ ਪੈਂਦੀ ਹਾਂ। ਮੇਰੀ ਚੀਕ ਸੁਣ ਕੇ ਮੇਰੀ ਧੀ ਸ਼ਿੰਦੋ ਘਾਹ ਦੀ ਪੱਲੀ ਵਾਲੀ ਮਗਰੀ ਦਾ ਬੋਝ ਲਾਹ ਕੇ ਮੇਰੇ ਵੱਲ ਮੁੜਦੀ ਹੈ। ਪਰ ਇਹ ਸਾਰੀ ਉਮਰ ਆਪਣੇ ਬੋਝ ਨੂੰ ਨਹੀਂ ਉਠਾ ਸਕੀ। ਇਹਦੀ ਬਦਕਿਸਮਤੀ ਹੀ ਕਹਿ ਲਓ ਜਾਂ ਸਾਡੇ ਮਾੜੇ ਕਰਮ ਜਿਹੜੇ ਇਹਦੇ ਦੁੱਖ ਨੂੰ ਦੇਖਣ ਲਈ ਮੈਂ ਅਜੇ ਤਕ ਬੈਠੀ ਹੋਈ ਹਾਂ। ਇਹ ਕਾਹਦਾ ਦੁਖੀ ਰਹੀ, ਦੁਖੀ ਤਾਂ ਅਸੀਂ ਰਹੇ। ਚੰਗਾ ਘਰ ਸੀ ਇਹਦਾ। ਮੇਰਾ ਜੁਆਈ ਦਾਦੇ ਮਗ੍ਹਾਉਣਾ ਚੰਦਰਾ ਨਿਕਲਿਆ। ਜਿਹਨਾਂ ਬੰਦਿਆਂ ਦਾ ਇਕ ਇਕ ਤੀਮੀਂ ਨਾਲ ਸਰਦਾ ਨ੍ਹੀਂ ਉਹ ਏਧਰ ਉਧਰ ਝਾਕਦੇ



ਆ। ਉਦੋਂ ਕੁ ਮੇਰੇ ਜੁਆਈ ਦੇ ਮਗਰ ਇਕ ਵਾਲਮੀਕੀਆਂ ਦੀ ਜ਼ਨਾਨੀ ਲੱਗ ਗਈ ਸੀ। ਪਹਿਲਾਂ-ਪਹਿਲ ਤਾਂ ਉਹਨੂੰ ਬਾਹਰ ਘਰ ਲੈ ਕੇ ਦਿੱਤਾ, ਫੇ ਜੀ ਆਪਣੇ ਘਰ ਲੈ ਆਇਆ। ਇਹਦਾ ਮੁੰਡਾ, ਮੇਰਾ ਦੋਹਤਾ ਜੁਆਨ ਬੇ ਅਕਲਾ, ਉਹ ਵੀ ਪਿਓ ਦੇ ਮਗਰ ਲੱਗ ਤੁਰਿਆ। ਇਹਦੇ ਕੁੜੀਆਂ ਚਾਰ ਹੋਈਆਂ ਪਰ ਕੋਈ ਨ੍ਹੀਂ ਬਚੀ। ਇਹ ਰਹਿ ਗਈ 'ਕੱਲੀ। ਉੱਤੋਂ ਸਿੱਧੀ-ਸਾਦੀ ਤੇ ਬੇ-ਅਕਲ, ਬਾਹਲੀ ਡਰਪੋਕ। ਜੇ ਇਹਦਾ ਖ਼ਸਮ ਇਕ ਦਬਕਾ ਮਾਰੇ ਤੇ ਇਹ ਡਰਦੀ ਮਾਰੀ ਕੰਬਣ ਲੱਗ ਪਵੇ। ਜਦ ਬਾਹਲੀ ਈ ਗੱਲ ਵਧ ਗਈ ਤਾਂ ਏਹ ਸਾਰਾ ਘਰ ਬਾਰ ਛੱਡ ਕੇ, ਆਪਣੇ ਬਾਪ ਦੇ ਘਰੇ ਆ ਗਈ। ਫੇ ਜੀ ਬਥੇਰੀਆਂ ਪੰਚਾਇਤਾਂ ਹੋਈਆਂ, ਗੱਲਾਂ ਠਾਣੇ ਕਚਹਿਰੀਆਂ 'ਚ ਪਹੁੰਚੀਆਂ ਪਰ ਉਹ ਬੰਦਾ ਨਾ ਬਣਿਆ। ਏਹ ਫੇਰ ਮੇਰੇ ਘਰ ਪੱਕੀ ਹੀ ਆ ਬੈਠੀ, ਆਪਣੀ ਬਚਦੀ ਜ਼ਿੰਦਗੀ ਨੂੰ ਠੁਮ੍ਹਣਾ ਦੇਣ ਲਈ।। 'ਕੱਲੀ ਨਾਲੇ ਝੱਲੀ ਬੇ-ਅਕਲ, ਬੇ ਘਰੀ ਹੋ ਕੇ ਬੈਠ ਗਈ, ਪਿਓ ਦੇ ਘਰ। ਜਦੋਂ ਕਿਤੇ ਇਹਦੇ ਮਨ 'ਚ ਪਿਛਲੀਆਂ ਗੱਲਾਂ ਰਿੱਝਣ ਲੱਗਦੀਆਂ, ਆਪਣੀ ਢਿੱਡ ਦੀ ਆਂਦਰ ਦਾ ਖ਼ਿਆਲ ਆਉਂਦਾ ਉਦੋਂ ਫੇ ਇਹ ਸਾਡੇ ਨਾਲ ਲੜਨ ਬਹਿ ਜਾਂਦੀ, ਆਪਣੇ ਪਿਓ ਨੂੰ ਚੰਗਾ ਮੰਦਾ ਕਹਿ ਦਿੰਦੀ, ਫੇ ਜੀ ਰੋਣ ਲੱਗ ਪੈਂਦੀ। ਜਿਉਂ ਜਿਉਂ ਇਹਦੀ ਉਮਰ ਵਧਦੀ ਗਈ, ਇਹਦਾ ਬਲੱਡ ਵਧਦਾ ਗਿਆ, ਲੱਤਾਂ 'ਚ ਕੜਵੱਲ ਪੈਣ ਲਗਦੇ। ਫੇ ਕਹਿੰਦੀ ਮੇਰੀਆਂ ਲੱਤਾਂ 'ਤੇ ਮੁੱਕੀਆਂ ਮਾਰੋ। ਇਹਦੇ ਭਾਪੇ ਨੇ ਉਦੋਂ ਕੁ ਇਹਨੂੰ ਕਿਸੇ ਹੋਰ ਬੰਦੇ ਦੇ ਘਰ ਬਿਠਾਉਣ ਦੀ ਸੋਚੀ। ਜਦੋਂ ਇਹਨੂੰ ਪਤਾ ਲੱਗਾ ਤਾਂ ਔਂਤਰੀ ਕਿਸੇ ਥਾਂ ਦੀ ਇਹ ਜੀ ਕਹੇ, "ਮੈਂ ਤਾਂ ਖੂਹ 'ਚ ਛਾਲ ਮਾਰ ਕੇ ਮਰਜੂੰ ਜੇ ਇਹ ਗੱਲ ਮੇਰੇ ਨਾਲ ਕੀਤੀ। ਮੇਰੇ ਮੁੰਡੇ ਨੇ ਇਕ ਦਿਨ ਮੇਰੇ ਕੋਲ ਹੀ ਆਉਣਾ ਹੈ। ਬਾਹਰ ਪਸ਼ੂਆਂ ਵਾਲੇ ਥਾਂ 'ਚ ਕੋਠਾ ਪਾ ਦੇਵੀਂ ਮੈਂ ਆਪੇ ਰੁੱਖੀ ਮਿੱਸੀ ਰੋਟੀ ਖਾਈ ਜਾਵਾਂਗੀ, ਬਥੇਰੀਆਂ ਰੰਡੀਆਂ ਨੇ ਇਸ ਜਹਾਨ 'ਤੇ, ਮੈਂ ਵੀ ਉਹਨਾਂ ਨਾਲ ਰਲ਼ ਜਾਊਂ ...ਪੁੱਤ ਆਸਰੇ ਰੰਡੇਪਾ ਕੱਟ ਲੂੰ।" ਅਸੀਂ ਪੂਰਾ ਟਿੱਲ ਲਾਇਆ ਏਹਨੂੰ ਮਨਾਉਣ ਲਈ। ਫੇ ਜੀ ਇਹਦੇ ਭਾਪੇ ਨੇ ਗੱਲ ਠੱਪ ਕਰ ਦਿੱਤੀ ਸੀ।

ਏਹਦੇ ਪੁੱਤ ਨੂੰ ਦੇਖ ਲਓ ...ਕੰਜਰ ਨੇ ਪਿਓ ਵਾਂਗ ਦੋ ਵਿਆਹ ਕਰਵਾਏ। ਪਹਿਲਾਂ ਆਪਣੀ ਬਰਾਦਰੀ 'ਚ ਕੀਤਾ। ਉਹਨੂੰ ਛੱਡ ਦਿੱਤਾ, ਫੇਰ ਉਹਦੀ ਮਤੇਰ ਮਾਂ ਨੇ ਆਪਣੀ ਬਰਾਦਰੀ ਦੀ ਕੁੜੀ ਲੈ ਆਂਦੀ। ਥਾਂ ਥਾਂ ਝੱਖ ਮਾਰਦਾ ਰਿਹਾ। ਫੇਰ ਉਹਦਾ ਆਪਣੇ ਪਿਓ ਨਾਲ ਝੇੜਾ ਹੋਣ ਲੱਗ ਪਿਆ। ਉਸ ਨੇ ਉਹਨੂੰ ਘਰੋਂ ਬਾਹਰ ਕੱਢ ਦਿੱਤਾ। ਹੁਣ ਦੇਖ ਲੈ ਥਾਂ-ਥਾਂ ਦੀ ਖ਼ਾਕ ਛਾਣਦਾ ਫਿਰਦਾ।

"ਬੀਬੀ ਪਿਆਰੀ ਦਾ ਸਹੁਰਾ ਮੁੱਕ ਗਿਆ, ਉਥੋਂ ਸੁਨੇਹਾ ਆਇਆ ਸੀ। ਦਾਗ਼ਾਂ 'ਤੇ ਜਾਣਾ ਪੈਣੈ, ਮੈਂ ਤੈਨੂੰ ਕਿੰਨੀ ਦੇਰ ਦੀ ਲੱਭਦੀ ਸੀ, ਤੇ ਤੂੰ ਏਥੇ ਐਨੀ ਧੁੱਪ 'ਚ ਆਪਣੀਆਂ ਨੂੰਹਾਂ ਦਾ ਸਿਆਪਾ ਕਰਨ ਡਹੀ ਏਂ।" ਸ਼ਿੰਦੋ ਘਾਹ ਵਾਲੀ ਪੱਲੀ ਦੀ ਮਗਰੀ ਨੂੰ ਠੀਕ ਤਰ੍ਹਾਂ ਫੜਦੀ ਕਹਿਣ ਲੱਗੀ ਸੀ।

"ਅੱਛਾ ਮਰ ਗਿਆ, ਬਚਾਰੇ ਦੀ ਜਾਨ ਪਤਾ ਨ੍ਹੀਂ ਕਿੱਥੇ ਅਟਕੀ ਹੋਈ ਸੀ। ਰੱਬ ਨੇ ਉਹਦੇ ਪਰਦੇ ਢਕ ਦਿੱਤੇ। ਮੇਰੀ ਧੀ ਨੇ ਉਹਦੇ ਨਾਲ ਬਥੇਰੀ ਤੰਗੀ ਕੱਟੀ।" ਮੇਰੇ ਖਿਆਲਾਂ 'ਚ ਮੇਰੀ ਕੁੜੀ ਦੇ ਸਹੁਰੇ ਦੀ ਲੋਥ ਘੁੰਮ ਗਈ ਸੀ। ਪਰ ਨਾਲ ਹੀ ਮੇਰੇ ਵਿਚਕਾਰਲੇ ਮੁੰਡੇ ਕਰਤਾਰੇ ਦੀ ਲੋਥ ਵੀ ਘੁੰਮਣ ਲੱਗ ਪਈ ਸੀ। ਐਨੇ ਜਵਾਨ ਮੇਰੇ ਪੁੱਤ ਦੀ ਅਜੇ ਕਿਤੇ ਇਸ ਜਹਾਨ ਤੋਂ ਤੁਰ ਜਾਣ ਦੀ ਉਮਰ ਸੀ! ਜਦੋਂ ਵੀ ਮੈਂ ਕਿਸੇ ਮਰੇ ਦੀ ਗੱਲ ਸੁਣਦੀ ਹਾਂ, ਜਾਂ ਲੋਥ ਨੂੰ ਦੇਖਦੀ ਹਾਂ ਤਾਂ ਮੇਰੀਆਂ ਅੱਖਾਂ ਅੱਗੇ ਮੇਰਾ ਪੁੱਤ ਆ ਜਾਂਦਾ ਹੈ। ਪਹਿਲਾਂ ਮੰਜੇ 'ਤੇ ਤੜਫਦਾ ਰਿਹਾ ਤੇ ਫਿਰ ਮਿੱਟੀ ਦਾ ਢੇਰ ਬਣਿਆ। ਹੁਣ ਤਾਂ ਉਹਦੇ ਮੁੰਡੇ ਵੀ ਜਵਾਨ ਹੋ ਗਏ ਹਨ। ਮੌਤ ਕਿਵੇਂ ਆਉਂਦੀ ਹੈ, ਜਿਉਂਦੇ ਬੰਦੇ ਨੂੰ ਵੀ ਅੱਧਾ ਮਾਰ ਕੇ ਤੁਰ ਜਾਂਦੀ ਹੈ। ਮੈਂ ਤਾਂ ਬਹੁਤ ਵਾਰੀ ਭੋਰਾ-ਭੋਰਾ ਕਰਕੇ ਮਰੀ ਹਾਂ, ਫਿਰ ਵੀ ਮੈਂ ਆਪਣੇ ਆਪ ਨੂੰ ਬਚਾ ਕੇ ਰੱਖਿਆ ਹੈ। ਮੇਰਾ ਮੁੰਡਾ ਕਰਤਾਰਾ ਰਾਜਗਿਰੀ ਦਾ ਕੰਮ ਕਰਦਾ ਸੀ। ਕੰਮ ਕਰਦਾ ਕਰਦਾ ਪੈੜ ਦਾ ਫੱਟਾ ਟੁੱਟਣ ਕਾਰਨ ਥੱਲੇ ਡਿੱਗ ਪਿਆ। ਥੱਲੇ ਇੱਟਾਂ-ਰੋੜਿਆਂ ਦਾ ਢੇਰ ਸੀ, ਕਹਿੰਦੇ ਤੀਜੀ ਮੰਜ਼ਲ ਤੋਂ ਡਿੱਗਿਆ ਸੀ। ਡਿੱਗਦਿਆਂ ਸਾਰ ਉਹਦੀ ਰੀੜ੍ਹ ਦੀ ਹੱਡੀ ਦਾ ਮਣਕਾ ਖਿੱਲਰ ਗਿਆ ਸੀ। ਨਾਲੇ ਸਿਰ 'ਚ ਸੱਟ ਲੱਗੀ। ਹਸਪਤਾਲ 'ਚ ਉਹ ਮਹੀਨਾ ਭਰ ਮੌਤ ਨਾਲ ਘੁਲਦਾ ਰਿਹਾ, ਅਖੀਰ ਲੋਥ ਬਣ ਗਿਆ। ਇਹ ਸੋਚ ਕੇ ਕਿ ਲੱਖਾਂ ਰੁਪਏ ਵੀ ਲੱਗੇ ਤੇ ਪੁੱਤ ਵੀ ਨਹੀਂ ਬਚਿਆ ਉਹਦਾ ਭਾਪਾ ਅੱਧਾ ਰਹਿ ਗਿਆ ਸੀ। ਅਸੀਂ ਐਵੇਂ ਹੀ ਲੱਖਾਂ ਦੇ ਕਰਜ਼ੇ ਥੱਲੇ ਆ ਗਏ ਸੀ।

ਵਿਧਵਾ ਨੂੰਹ ਦੇ ਟੱਬਰ ਦਾ ਸਾਰਾ ਬੋਝ ਹੀ ਸਾਡੇ ਸਿਰ ਆ ਪਿਆ ਸੀ।

ਜਦੋਂ ਵੱਡੇ ਮੁੰਡੇ ਹਰਨਾਮੇ ਦਾ ਵਿਆਹ ਕੀਤਾ ਸੀ, ਉਦੋਂ ਉਹ ਚੰਗਾ ਭਲਾ ਸੀ। ਪੁਲਿਸ 'ਚ ਉਹਦੇ ਫੁੱਫੜ ਨੇ ਨੌਕਰੀ ਲਗਵਾ ਦਿੱਤਾ ਸੀ। ਬੜੇ ਚਾਅ ਨਾਲ ਉਹਦਾ ਵਿਆਹ ਕੀਤਾ ਸੀ। ਅੰਬਰਸਰ ਕੰਨੀਂ ਉਹ ਡੀਟੀ 'ਤੇ ਜਾਂਦਾ ਸੀ। ਉਥੇ ਹੀ ਰਹਿੰਦਾ ਸੀ। ਉਦੋਂ ਹਾਲਾਤ ਖਰਾਬ ਸੀ, ਅੱਤਵਾਦੀਆਂ ਦਾ ਬਾਹਲਾ ਰੌਲ਼ਾ ਸੀ। ਅੰਬਰਸਰ ਵੱਲ ਕੁਝ ਜ਼ਿਆਦਾ ਸੀ। ਉੱਥੇ ਹੀ ਇਹਨੇ ਆਪਣੇ ਥਾਣੇਦਾਰ ਨੂੰ ਦੱਸ ਦਿੱਤਾ ਸੀ ਬਈ ਜਿੱਥੇ ਮੈਂ ਰਹਿੰਦਾ ਹਾਂ ਉਹਦੇ ਪਿਛਲੇ ਪਾਸੇ ਰਾਤ ਨੂੰ ਅੱਤਵਾਦੀ ਆਉਂਦੇ ਆ, ਫੇ ਦੂਜੇ ਦਿਨ ਪੁਲਿਸ ਨੇ ਛਾਪਾ ਮਾਰ ਦਿੱਤਾ ਸੀ। ਪਰ ਉਹਨਾਂ ਦੇ ਹੱਥ ਅੱਧੇ ਹੀ ਅੱਤਵਾਦੀ ਲੱਗੇ ਸਨ, ਬਾਕੀ ਬਚ ਨਿਕਲੇ ਸਨ। ਅੱਤਵਾਦੀਆਂ ਨੂੰ ਪਤਾ ਲੱਗ ਗਿਆ ਸੀ ਠਾਣੇਦਾਰ ਕੋਲ ਗੱਲ ਕਿਵੇਂ ਪਹੁੰਚੀ ਹੈ। ਉਹਨਾਂ ਫੇ ਜੀ ਮੇਰੇ ਪੁੱਤ ਹਰਨਾਮੇ ਨੂੰ ਚੁੱਕ ਲਿਆ ਸੀ। ਕਹਿੰਦੇ ਨੇ ਉਹਦੇ 'ਤੇ ਬੜਾ ਕਹਿਰ ਢਾਹਿਆ ਸੀ। ਮੇਰੇ ਪੁੱਤ ਦੇ ਕਰੰਟ ਲਾ ਲਾ ਕੇ ਉਹਨੂੰ ਝੱਲਾ ਬਣਾ ਦਿੱਤਾ ਸੀ। ਉਹਨਾਂ ਉਹਨੂੰ ਮਾਰਿਆ ਨਹੀਂ ਸੀ, ਪਾਗਲਾਂ ਵਰਗਾ ਬਣਾ ਕੇ ਛੱਡ ਦਿੱਤਾ ਸੀ। ਖ਼ਬਰੇ ਉਹਨੂੰ ਕਿਉਂ ਨਾ ਮਾਰਿਆ ਗਿਆ? ਪੁਲਸ ਮਹਿਕਮੇ ਨੇ ਵੀ ਉਹਨੂੰ ਪਾਗਲ ਹੋਇਆ ਕਹਿ ਕੇ ਘਰ ਤੋਰ ਦਿੱਤਾ ਸੀ। ਜੀਉਂਦਾ ਤਾਂ ਭਾਵੇਂ ਹੁਣ ਵੀ ਹੈ ਪਰ ਕਾਹਦਾ ਜੀਉਣਾ ਏਹੋ ਜਿਹਾ। ਹੁਣ ਉਹ ਬਾਹਰ ਪਿੱਪਲ ਥੱਲੇ ਬੈਠਾ ਕਮਲੀਆਂ ਮਾਰਦਾ ਰਹਿੰਦਾ ਹੈ। ਕੋਈ ਕੰਮ ਨਹੀਂ ਕਰਦਾ। ਬਿਜਲੀ ਦੇ ਕਰੰਟ ਨੇ ਉਹਦਾ ਲਹੂ ਚੂਸ ਲਿਆ ਹੈ। ਹੁਣ ਉਹਦੇ ਹੱਥ ਹੀ ਨਹੀਂ ਕੰਬਦੇ, ਨਾਲ ਲੱਤਾਂ ਵੀ ਕੰਬਦੀਆਂ ਰਹਿੰਦੀਆਂ ਨੇ। ਪਾਗਲ ਹੋਏ ਨੂੰ ਛੱਡ ਕੇ ਉਹਦੀ ਘਰ ਵਾਲੀ ਚਲੀ ਗਈ। ਚੰਦਰੀ ਆਪਣੇ ਮੁੰਡੇ ਵੀ ਸਾਡੇ ਪੱਲੇ ਪਾ ਗਈ। ਹੁਣ ਤਾਂ ਮੁੰਡੇ ਵੀ ਸੁੱਖ ਨਾਲ ਤਕੜੇ ਆ। ਜਦੋਂ ਆਪਣੇ ਪੁੱਤਾਂ ਦਾ ਇਹ ਹਾਲ ਦੇਖਦੀ ਹਾਂ...ਸੋਚਦੀ ਹਾਂ ਤਾਂ ਦੇਹ ਮਿੱਟੀ ਹੋ ਜਾਂਦੀ ਹੈ। ਕੁਝ ਵੀ ਕਰਨ ਨੂੰ ਜੀਅ ਨਹੀਂ ਕਰਦਾ। ਸੋਚਾਂ 'ਚ ਘਿਰੀ ਹੋਈ ਬੈਠੀ ਹੁੱਕੀ 'ਚ ਅੱਗ ਪਾ ਕੇ ਪੀਂਦੀ ਰਹਿੰਦੀ ਹਾਂ। ਜਦੋਂ ਮੇਰੀਆਂ ਚਲਦੀਆਂ ਸਨ, ਉਦੋਂ ਅਸੀਂ ਚੁੱਲ੍ਹੇ 'ਚ ਅੱਗ ਮੁੱਕਣ ਨਹੀਂ ਸੀ ਦਿੰਦੇ, ਹੁਣ ਗੈਸ ਆ ਗਿਆ। ਸਭ ਕੁਝ ਉਹਦੇ ਨਾਲ ਰਿਝਦਾ ਪੱਕਦਾ ਹੈ। ਬੜੀ ਮੁਸ਼ਕਲ ਨਾਲ ਹੁੱਕੀ ਦੀ ਚਿਲਮ 'ਚ ਅੱਗ ਪਾਉਣ ਲਈ ਲੱਕੜੀਆਂ ਤੇ ਪਾਥੀਆਂ ਦੀ ਅੱਗ ਕਰਦੀ ਹਾਂ। ਇਹਦਾ ਵੀ ਮੈਨੂੰ ਬਹੁਤ ਆਸਰਾ ਹੈ। ਜਦੋਂ ਹੁੱਕੀ ਪੀਂਦੀ ਜਾਂਦੀ ਹਾਂ ਤਾਂ ਮੇਰੇ ਅੰਦਰ ਫਿਰਦਾ ਗੈਸ ਦਾ ਗੋਲਾ ਜਿਹਾ ਖਤਮ ਹੁੰਦਾ ਜਾਂਦਾ ਹੈ। ਮੈਨੂੰ ਲੱਗਦਾ ਹੈ ਕਿ ਹੁੱਕੀ ਦੇ ਕੌੜੇ ਧੂੰਏ ਨਾਲ ਮੇਰੇ ਲਾਗੇ ਮਾੜੇ ਖਿਆਲ ਨਹੀਂ ਆਉਂਦੇ। ਮੇਰੇ ਪੁੱਤ ਦੀ ਰੂਹ ਜੋ ਭਟਕਦੀ ਫਿਰਦੀ ਹੈ ਉਹ ਵੀ ਮੈਨੂੰ ਦੁਖੀ ਨਹੀਂ ਕਰਦੀ। ਪਤਾ ਨੀ ਇਹ ਮੇਰਾ ਵਹਿਮ ਹੈ। ਖ਼ਬਰੇ ਸੱਚ ਹੈ।

"ਤਾਈ ਹੁਣ ਤੂੰ ਆਰਾਮ ਕਰਿਆ ਕਰ, ਏਹ ਉਮਰ ਹੈ ਤੇਰੀ ਕੰਮ ਕਰਨ ਦੀ। ਬਥੇਰਾ ਕੰਮ ਕਰ ਲਿਆ।" ਗੁਆਂਢੀਆਂ ਦੀ ਨੂੰਹ ਸਾਡੇ ਬਰੋਬਰ ਆਉਂਦੀ ਕਹਿੰਦੀ ਹੈ। ਉਹਨੇ ਕੁੱਛੜ ਸਾਲ ਕੁ ਦਾ ਮੁੰਡਾ ਚੁੱਕਿਆ ਹੋਇਆ ਹੈ। ਉਹ ਗੱਲ ਕਰਕੇ ਮੇਰਾ ਖਿਆਲ ਤੋੜ ਦਿੰਦੀ ਹੈ।

"ਨੀਂ ਏਹ ਤੇਰਾ ਨਿਆਣਾ ਏ?" ਕੁੱਬੀ ਜਿਹੀ ਹੋ ਕੇ ਮੈਂ ਉਹਦੇ ਕੁੱਛੜ ਚੁੱਕੇ ਨਿਆਣੇ ਵੱਲ ਗਹੁ ਨਾਲ ਦੇਖਦੀ ਕਹਿੰਦੀ ਹਾਂ।

"ਹਾਂ ਤਾਈ ਗੋਲੂ ਆ।" ਉਹ ਕਹਿੰਦੀ ਹੈ। ਗੋਲੂ ਮੇਰੇ ਅੰਦਰ ਉਥਲ ਪੁੱਥਲ ਮਚਾ ਦਿੰਦਾ ਹੈ। ਮੇਰਾ ਢਿੱਡ ਤੜਫਦਾ ਹੈ। ਮੈਂ ਬੁਝ ਜਿਹਾ ਜਾਂਦੀ ਹਾਂ। ਮੇਰੇ ਅੱਗੇ ਮੇਰਾ ਛੋਟਾ ਮੁੰਡਾ ਸੁਰਿੰਦਰ ਆ ਜਾਂਦਾ ਹੈ। ਜਿਹਦੇ ਵਿਆਹ ਨੂੰ ਦਸ ਬਾਰਾਂ ਸਾਲ ਹੋ ਗਏ ਸਨ। ਪਰ ਅਜੇ ਤਕ ਉਹਦੀ ਜੜ੍ਹ ਹਰੀ ਨਹੀਂ ਸੀ ਹੋਈ। ਖ਼ਬਰੇ ਅਸੀਂ ਰੱਬ ਦੇ ਕਿਹੜੇ ਮਾਂਹ ਮਾਰੇ ਸਨ, ਜਿਹੜਾ ਉਹ ਸਾਨੂੰ ਐਨਾ ਦੁੱਖ ਦੇ ਚੱਕਰਾਂ 'ਚ ਘੁਮਾਈ ਜਾਂਦਾ ਸੀ। ਮੇਰੀਆਂ ਕੁੜੀਆਂ ਦੱਸਦੀਆਂ ਸਨ ਕਿ ਛੋਟੇ ਮੁੰਡੇ ਸੁਰਿੰਦਰ ਦੀ ਵਹੁਟੀ ਦੇ ਅੰਦਰੋਂ ਬੱਚਾ ਪੈਦਾ ਕਰਨ ਦੀ ਸ਼ਕਤੀ ਮੁਕਦੀ ਜਾ ਰਹੀ ਹੈ। ਡਾਕਟਰ ਕਹਿੰਦੇ ਸੀ ਕਿ ਉਹਦੀ ਬੱਚੇਦਾਨੀ ਦੀਆਂ ਨਾੜਾਂ ਸੁੱਕ ਗਈਆਂ ਹਨ। ਹੁਣ ਤਾਂ ਮੇਰੀ ਛੋਟੀ ਨੂੰਹ ਵੀ ਸੁੱਕ ਕੇ ਤੀਲਾ ਹੋ ਗਈ ਸੀ। ਛੋਟਾ ਮੁੰਡਾ ਹੀ ਮੇਰਾ ਸਭ ਕੁਝ ਸੀ। ਉਹਦੇ ਨਾਲ ਇਹ ਭਾਣਾ ਵਰਤ ਗਿਆ ਸੀ। ਨਿਆਣਿਆਂ ਦੇ ਭਾਪੇ ਨੇ ਔਲਾਦ ਦਾ ਦੁੱਖ ਹੀ ਦੁੱਖ ਦੇਖਿਆ ਸੀ। ਮੁੰਡਿਆਂ



ਵੱਲੋਂ ਤਾਂ ਅਸੀਂ ਬਹੁਤ ਦੁਖੀ ਸੀ। ਇਹਨਾਂ ਦਾ ਭਾਪਾ ਤਾਂ ਅੰਦਰੋਂ-ਅੰਦਰ ਘਰ ਦੇ ਝੋਰੇ ਨਾਲ ਸੁੱਕਦਾ ਜਾਂਦਾ ਸੀ। ਕਦੇ ਕਦੇ ਮੈਂ ਦੇਖਦੀ ਸੀ ਉਹ ਦੇਰ ਰਾਤ ਤਕ ਜਾਗਦਾ ਰਹਿੰਦਾ ਸੀ। ਫਿਰ ਹੁੱਕੇ 'ਚ ਅੱਗ ਧਰ ਲੈਂਦਾ ਸੀ, ਕਦੇ-ਕਦੇ ਮੇਰੀ ਹੁੱਕੀ ਦੀ ਚਿਲਮ 'ਚ ਵੀ ਅੱਗ ਪਾ ਕੇ ਦਿੰਦਾ ਸੀ। ਅੱਧੀ ਰਾਤ ਤਕ ਉਹ ਹੁੱਕਾ ਪੀਂਦਾ ਰਹਿੰਦਾ ਸੀ ਤੇ ਮੈਂ ਬੈਠੀ ਹੁੱਕੀ। ਸਾਡੇ ਦੋਹਾਂ 'ਚ ਕਦੇ ਕਦੇ ਹੀ ਕੋਈ ਗੱਲ ਹੁੰਦੀ ਤੇ ਫਿਰ ਚੁੱਪ ਛਾ ਜਾਂਦੀ। ਮੈਨੂੰ ਅੱਚਵੀ ਜਿਹੀ ਲੱਗ ਜਾਂਦੀ...ਹੁੱਕੇ ਤੇ ਹੁੱਕੀ ਦੀ ਗੁੜ-ਗੁੜ ਕਿੰਨੀ ਭਿਆਨਕ ਤੇ ਡਰਾਉਣੀ ਲੱਗਦੀ ਸੀ। ਮੈਂ ਦੇਖਦੀ ਉਹਦੀਆਂ ਅੱਖਾਂ 'ਚ ਅੱਥਰੂ ਡਿੱਗਣ ਲੱਗ ਪੈਂਦੇ। ਉਹ ਬਹੁਤ ਉਦਾਸ ਹੋ ਜਾਂਦਾ। ਮੂੰਹ 'ਚ ਬੋਲਦਾ, ਸ਼ਾਇਦ ਵਾਹਿਗੁਰੂ ਦਾ ਜਾਪ ਕਰਦਾ ਹੋਵੇ। ਮੈਨੂੰ ਉਹਦੀ ਇਹੀ ਗੱਲ ਸੁਣਦੀ, "ਅੱਛਾ ਦਾਤਿਆ ਭਲੀ ਕਰੀਂ...ਉਹਦੇ ਘਰ ਦੇਰ ਹੈ ਅੰਧੇਰ ਨਹੀਂ।" ਫਿਰ ਉਹ ਸਾਖੀਆਂ ਵਾਲੀ ਕਿਤਾਬ ਖੋਲ੍ਹ ਕੇ ਪੜ੍ਹਨ ਲੱਗਦਾ। ਕਦੇ ਰੂਪ ਬਸੰਤ ਦਾ ਕਿੱਸਾ ਸੁਣਾਉਣ ਲੱਗ ਪੈਂਦਾ। ਉਹ ਬਹੁਤਾ ਪੜ੍ਹਿਆ ਭਾਵੇਂ ਨਹੀਂ ਸੀ ਪਰ ਅੱਖਰ ਜੋੜ ਜੋੜ ਕੇ ਪੰਜਾਬੀ ਪੜ੍ਹ ਲੈਂਦਾ ਸੀ। ਸ਼ਾਇਦ ਉਹ ਸਾਡਾ ਧਿਆਨ ਹੋਰ ਪਾਸੇ ਲਾਉਣਾ ਚਾਹੁੰਦਾ ਹੋਵੇ ਜਾਂ ਆਪਣਾ ਧਿਆਨ ਹੋਰ ਪਾਸੇ ਲਾਉਣਾ ਚਾਹੁੰਦਾ ਹੋਵੇ। ਪਰ ਲਗਦਾ ਰਹਿੰਦਾ ਸੀ ਉਹ ਅੰਦਰੋਂ ਉਖੜਿਆ ਉਖੜਿਆ ਫਿਰਦਾ ਸੀ।

ਮਰਨ ਤੋਂ ਇਕ ਹਫ਼ਤਾ ਪਹਿਲਾਂ ਸ਼ਿੰਦੋ ਦਾ ਭਾਪਾ ਬਹੁਤ ਉਦਾਸ ਜਿਹਾ ਸੀ। ਰਾਤ ਨੂੰ ਉੱਠ ਕੇ ਬੈਠ ਜਾਂਦਾ ਤੇ ਰੋਣ ਲੱਗ ਪੈਂਦਾ। "ਜੇ ਸੁਰਿੰਦਰ ਦੀ ਜੜ੍ਹ ਏਸ ਘਰ 'ਚ ਲੱਗ ਜਾਂਦੀ ਤਾਂ ਮੈਂ ਚੰਗੀ ਮੌਤੇ ਮਰਨਾ ਸੀ। ਹੁਣ ਮੇਰਾ ਮਨ ਤੜਫਦਾ ਹੀ ਰਹਿਣਾ ਹੈ। ਰੂਹ ਏਸ ਘਰ 'ਚ ਭਟਕਦੀ ਹੀ ਰਹਿਣੀ ਹੈ। ਪੁੱਤ ਦੇ ਘਰ ਕੋਈ ਨਿਆਣਾ ਨੀਂ ਆਇਆ।" ਅਖੀਰਲੇ ਦਿਨ ਤਾਂ ਉਹ ਬਸ ਚੁੱਪ ਹੀ ਕਰ ਗਿਆ ਸੀ, ਬਸ ਪੱਥਰ ਜਿਹਾ ਬਣ ਕੇ ਸਾਰਿਆਂ ਨੂੰ ਘੂਰਦਾ ਰਿਹਾ ਸੀ। ਫੇਰ ਜੀ ਉਹ ਪੂਰਾ ਹੋ ਗਿਆ, ਬਸ ਛੋਟੇ ਮੁੰਡੇ ਦੇ ਘਰ ਨਿਆਣੇ ਦੀ ਘਾਟ ਉਹਨੂੰ ਜੀਉਂਦੇ ਜੀਅ ਖਾਂਦੀ ਰਹੀ। ਨਿਆਣਿਆਂ ਦਾ ਭਾਪਾ ਸਾਰੀ ਉਮਰ ਔਲਾਦ ਵੱਲੋਂ ਦੁਖੀ ਹੀ ਰਿਹਾ ਸੀ। ਵੱਡਾ ਉਂਝ ਪਾਗਲ ਹੋ ਗਿਆ, ਉਹਨੂੰ ਪੁਲਿਸ ਮਹਿਕਮੇ ਵਾਲੇ ਪੈਨਸ਼ਨ ਜ਼ਰੂਰ ਦਿੰਦੇ ਆ। ਉਸ ਤੋਂ ਛੋਟਾ ਮਰ-ਮੁੱਕ ਗਿਆ ਤੇ ਸਭ ਤੋਂ ਛੋਟੇ ਦੇ ਕੋਈ ਬੱਚਾ ਨਹੀਂ ਹੋਇਆ। ਕੁੜੀਆਂ ਵੱਲੋਂ ਵੀ ਦੁਖੀ ਰਿਹਾ। ਵੱਡੀ ਕੁੜੀ ਘਰ ਬੈਠੀ ਹੋਈ ਆ...ਗੱਭਲੀ ਕੁੜੀ ਦੇ ਸਹੁਰੇ ਬੜੇ ਚੰਦਰੇ ਆ। ਛੋਟੀ ਕੁੜੀ ਰੰਡੇਪਾ ਕੱਟ ਰਹੀ ਹੈ। ਕਿਸੇ ਸਕੂਲ ਵਿਚ ਝਾੜੂ ਫੇਰਦੀ ਹੈ। ਜਦੋਂ ਕਿਤੇ ਜਿਆਦਾ ਪੈਸਿਆਂ ਦੀ ਲੋੜ ਹੁੰਦੀ ਹੈ ਤਾਂ ਸਾਡੇ ਵੱਲ ਝਾਕਦੀ ਹੈ।

ਇਹ ਸੋਚ ਹੀ ਰਹੀ ਸਾਂ ਕਿ ਮੂਹਰੇ ਘਰ ਆ ਜਾਂਦਾ ਹੈ। ਮੇਰਾ ਧਿਆਨ ਟੁੱਟ ਜਾਂਦਾ ਹੈ। ਨੂੰਹਾਂ ਕੋਲ ਗੁਆਂਢ ਤੋਂ ਕੁੜੀਆਂ-ਬੁੜ੍ਹੀਆਂ 'ਕੱਠੀਆਂ ਹੋਈਆਂ ਪਈਆਂ ਹਨ। ਮੇਰਾ ਮਨ ਨਹੀਂ ਕਰਦਾ ਕੁੜੀ ਦੇ ਸਹੁਰੇ ਦੇ ਸੰਸਕਾਰ 'ਤੇ ਜਾਣ ਨੂੰ। ਮੈਂ ਨੂੰਹਾਂ ਨੂੰ ਤੋਰ ਦਿੰਦੀ ਹਾਂ ਅਤੇ ਆਪ ਨਹਾ ਕੇ ਅਤੇ ਵਾਲ਼ ਧੋ ਕੇ ਹਵੇਲੀ 'ਚ ਟਾਹਲੀ ਥੱਲੇ ਮੰਜਾ ਡਾਹ ਕੇ ਹੁੱਕੀ 'ਚ ਅੱਗ ਧਰ ਕੇ ਬੈਠ ਜਾਂਦੀ ਹਾਂ। ਫੇ ਮੇਰੇ ਖਿਆਲ ਕਿਧਰ ਦੀ ਕਿਧਰ ਘੁੰਮਦੇ ਹਨ।

...ਜਦੋਂ ਮੈਂ ਵਿਆਹੀ ਆਈ ਸੀ ਤਾਂ ਇਹ ਦੋ ਭਰਾ ਇਕੱਠੇ ਹੀ ਸਨ। ਅਸੀਂ ਪਿੰਡ ਵਾਲੇ ਖੇਤ ਸਾਂਭ ਲਏ। ਖੇਤੀ ਕਰਨ ਲੱਗੇ ਸਾਂ। ਸਾਰਾ ਸਾਰਾ ਦਿਨ ਖੇਤਾਂ 'ਚ ਰਹਿੰਦੇ। ਮੇਰੇ ਉਪਰੋਂ-ਥੱਲੀ ਚਾਰ ਕੁੜੀਆਂ ਹੋ 'ਗੀਆਂ। ਉਹਨਾਂ ਨੇ ਸਾਡੇ ਨਾਲ ਬਹੁਤ ਖੇਤੀ ਦਾ ਕੰਮ ਕਰਾਇਆ। ਤੇ ਜਿਹੜੀ ਵੇਚ ਵਟਤ ਹੁੰਦੀ ਸਾਰੀ ਛੋਟੇ ਦਿਉਰ ਦੇ ਹੱਥ 'ਚ ਸੀ। ਕਈ ਸਾਲ ਖੇਤੀ ਕੀਤੀ, ਫੇ ਜੀ ਏਥੇ ਧਰਮਪੁਰੇ ਆ ਗਏ। ਇਹ ਪਾਕਿਸਤਾਨ ਬਣਨ ਤੋਂ ਪਹਿਲਾਂ ਦੀਆਂ ਗੱਲਾਂ ਹਨ। ਉਦੋਂ ਅਸੀਂ ਏਥੇ ਛੋਟੇ-ਛੋਟੇ ਕੋਠੇ ਪਾ ਕੇ ਬੈਠ ਗਏ ਸੀ। ਸਾਡੇ ਚਾਰੇ ਪਾਸੇ ਰੇਤਾ ਹੀ ਰੇਤਾ ਸੀ। ਅਜੇ ਏਥੇ ਆਇਆਂ ਨੂੰ ਸਾਲ ਵੀ ਨਹੀਂ ਸੀ ਹੋਇਆ ਕਿ ਮੁਸਲਮਾਨਾਂ ਦਾ ਰੌਲਾ ਪੈ ਗਿਆ ਸੀ। ਅੰਗਰੇਜ਼ ਆਪਣੇ ਮੁਲਖ਼ ਚਲੇ ਗਏ ਸਨ। ਮੁਸਲਮਾਨ ਘਰ ਛੱਡ ਛੱਡ ਕੇ ਜਾਣ ਲੱਗ ਪਏ ਸਨ। ਲੋਕੀਂ ਮੁਸਲਮਾਨਾਂ ਦੇ ਘਰੋਂ ਸਮਾਨ ਚੁੱਕ-ਚੁੱਕ ਕੇ ਆਪਣੇ ਘਰ ਭਰਨ ਲੱਗ ਪਏ ਸਨ। ਨਿਆਣਿਆਂ ਦਾ ਭਾਪਾ ਵੱਡੇ ਵੱਡੇ ਪਾਵਿਆਂ ਵਾਲਾ ਇਕ ਪਲੰਘ ਸਿਰ 'ਤੇ ਚੁੱਕ ਕੇ ਲਿਆਇਆ ਸੀ ਜਿਹੜਾ ਅਜੇ ਵੀ ਸਾਡੇ ਕੋਲ ਹੈ। ਇਕ ਦਿਨ ਉਹ ਮੀਲ ਤੋਂ ਦੋ ਮਿੱਟੀ ਦੇ ਘੜੇ ਡਾਂਗ ਦੇ ਦੋਹਾਂ ਸਿਰਿਆਂ 'ਤੇ ਰੱਸੀਆਂ ਨਾਲ

ਲਟਕਾ ਘਰ ਨੂੰ ਲੈ ਆਇਆ। ਜਦੋਂ ਉਹ ਘਰ ਦਾ ਬੂਹਾ ਲੰਘਣ ਲੱਗਾ ਤਾਂ ਦੋਵੇਂ ਘੜੇ ਦਰਵਾਜ਼ੇ ਨਾਲ ਟਕਰਾ ਕੇ ਟੁੱਟ ਗਏ। ਅਸੀਂ ਉਦੋਂ ਇਹ ਸਭ ਕੁਝ ਦੇਖ ਕੇ ਬਹੁਤ ਹੱਸੇ ਸੀ। ਪਹਿਲਾਂ ਏਥੇ ਰੇਤੇ ਦਾ ਟਿੱਬਾ ਹੀ ਹੁੰਦਾ ਸੀ, ਹੁਣ ਦੇਖ ਲਓ ਸ਼ਹਿਰ ਹੀ ਬਣਿਆ ਪਿਆ। ਏਥੇ ਸੜਕ ਦੇ ਨਾਲ ਨਾਲ ਲੋਕ ਘਰ ਬਣਾ ਕੇ ਰਹਿਣ ਲੱਗ ਪਏ। ਉਦੋਂ ਕੋਈ ਏਥੇ ਟਿੱਬੇ 'ਚ ਆਉਂਦਾ ਨਹੀਂ ਸੀ। ਏਥੇ ਜੋ ਲੋਕੀਂ ਆਏ ਸਨ ਸਾਰੇ ਚਮੜਾ ਰੰਗਣ ਦਾ ਕੰਮ ਕਰਦੇ ਸਨ। ਸਾਰੇ ਚਮਾਰ। ਨਾਲ ਹੀ ਉਹਨਾਂ ਨੇ ਘਰ ਬਣਾ ਲਏ। ਨਿਆਣਿਆਂ ਦਾ ਭਾਪਾ ਅਤੇ ਮੇਰਾ ਦਿਉਰ ਵੀ ਏਥੇ ਚਮੜਾ ਰੰਗਣ ਲੱਗ ਪਏ। ਉਹਨਾਂ ਦੇ ਬਾਕੀ ਚਾਰ ਭਰਾ ਵੀ ਇਹੋ ਕੰਮ ਕਰਦੇ ਸਨ। ਉਦੋਂ ਤੋਂ ਇਹਦਾ ਨਾਂ 'ਚਾਮੜੀਆਂ ਦਾ ਮੁਹੱਲਾ' ਪੈ ਗਿਆ ਸੀ। ਹੁਣ ਭਾਵੇਂ ਕੋਈ ਇਹ ਕੰਮ ਨਹੀਂ ਕਰਦਾ ਪਰ ਕਹਿੰਦੇ ਸਾਰੇ ਚਾਮੜੀਆਂ ਦਾ ਮੁਹੱਲਾ ਨੇ। ਫੇ ਜੀ ਇਹਦਾ ਨਾਂ ਧਰਮ ਪੁਰਾ ਰੱਖ ਦਿੱਤਾ। ਚਮੜੇ ਦੀ ਰੰਗਾਈ ਦੇ ਕੰਮ 'ਚ ਮੰਦਾ ਰਹਿਣ ਲੱਗਾ। ਫੇ ਉਹਨਾਂ ਨੇ ਚਮੜੇ ਦੀ ਰੰਗਾਈ ਦਾ ਕੰਮ ਛੱਡ ਕੇ ਬੂਟਾ ਮੰਡੀ ਚਮੜੇ ਦੀ ਆੜ੍ਹਤ ਕਰਨੀ ਸ਼ੁਰੂ ਕਰ ਦਿੱਤੀ। ਨਿਆਣਿਆਂ ਦਾ ਭਾਪਾ ਤਾਂ ਅਨਪੜ੍ਹ ਹੀ ਸੀ। ਮੇਰਾ ਦਿਉਰ ਹੀ ਪੈਸਿਆਂ ਦਾ ਲੈਣ ਦੇਣ ਕਰਦਾ ਸੀ। ਸਾਡੀ ਏਸ ਗੱਲੋਂ ਲੜਾਈ ਹੁੰਦੀ ਸੀ। ਦੋਹਾਂ ਘਰਾਂ ਦਾ ਇਕ ਥਾਂ ਖਾਣ-ਪੀਣ ਦਾ ਸੌਦਾ-ਪੱਤਾ ਆਉਂਦਾ ਸੀ, ਅੱਧਾ ਅੱਧਾ ਵੰਡ ਹੋ ਜਾਂਦਾ। ਕੁੜੀਆਂ ਦੇ ਵਿਆਹ ਸਾਂਝੇ ਥਾਂ ਕੀਤੇ। ਜਦੋਂ ਫੇ ਮੁੰਡਿਆਂ ਦੀ ਵਾਰੀ ਆਈ ਤਾਂ ਫੇ ਜੀ ਜੁਦੇ ਜੁਦੇ ਹੋ ਗਏ। ਸਾਰੇ ਪੈਸੇ, ਜ਼ਮੀਨ, ਜਾਇਦਾਦ ਵੰਡ ਲਈ। ਸਾਨੂੰ ਕੋਈ ਭੇਤ ਨਹੀਂ ਮੇਰੇ ਦਿਓਰ ਨੇ ਕਿੰਨੇ ਪੈਸੇ ਦੱਬ ਲਏ। ਪਰ ਪਿੰਡ ਵਾਲੀ ਜ਼ਮੀਨ ਉਹਨੇ ਆਪਣੇ ਕੋਲ ਜਿਆਦਾ ਰੱਖ ਲਈ ਤੇ ਸਾਨੂੰ ਘੱਟ ਦਿੱਤੀ।

ਇਕ ਇਹਨਾਂ ਦਾ ਹੋਰ ਭਰਾ ਪੂਰਨ ਸੀ। ਉਹ ਚਮੜੇ ਦਾ ਕੰਮ ਨਹੀਂ ਸੀ ਕਰਦਾ। ਉਹਦੇ ਹਿੱਸੇ ਵੀ ਬਾਬਿਆਂ ਦਾਦਿਆਂ ਦੀ ਜ਼ਮੀਨ ਆਈ ਸੀ। ਪਰ ਉਹ ਸਾਰੀ ਉਮਰ ਚੌਧਰ ਕਰਦਾ ਰਿਹਾ ਸੀ। ਚਿੱਟਾ ਕੁੜਤਾ ਪਜਾਮਾ ਪਾ ਕੇ ਘੁੰਮਦਾ, ਦੋ ਤਿੰਨ ਵਾਰ ਪੰਚ ਵੀ ਬਣਿਆ ਤੇ ਇਕ ਵਾਰ ਸਰਪੰਚ ਵੀ ਰਿਹਾ। ਉਹ ਜਦੋਂ ਘਰ ਗੇੜਾ ਮਾਰਨ ਆਉਂਦਾ ਤਾਂ ਮੈਨੂੰ ਚਾਅ ਜਿਹਾ ਚੜ੍ਹ ਜਾਂਦਾ। ਪਤਾ ਨਹੀਂ ਕਿਉਂ ਮੇਰੇ ਅੰਦਰੋਂ ਕੁਝ ਟੁੱਟ-ਭੱਜ ਹੋਣ ਲੱਗ ਪੈਂਦੀ। ਮੈਂ ਉਹਨੂੰ ਮੱਖਣ ਨਾਲ ਰੋਟੀ ਦਿੰਦੀ। ਲੱਸੀ ਦਾ ਗਲਾਸ। ਰੋਟੀ ਖਾਂਦਾ ਉਹ ਸਭ ਦਾ ਹਾਲ-ਚਾਲ ਪੁੱਛਦਾ। ਤਿਰਛੀ ਅੱਖ ਨਾਲ ਦੇਖਦਾ ਉਹ ਮੇਰੇ 'ਚ ਖੁਭ ਜਾਂਦਾ। ਉਹਦੇ ਡੇਲੇ ਪੁੱਠੇ ਸਿੱਧੇ ਹੋਣ ਲੱਗ ਪੈਂਦੇ, ਮੇਰੇ ਅੰਦਰੋਂ ਕੁਝ ਟੁੱਟਣ ਲਗਦਾ ਕੁਝ ਜੁੜਨ ਲਗਦਾ। ਫੇ ਨਿਆਣਿਆਂ ਨੂੰ ਦਬਕੇ ਮਾਰ ਕੇ ਚਲੇ ਜਾਂਦਾ। ਮੇਰੇ ਦਿਮਾਗ਼ 'ਚ ਉਹ ਕਿੰਨਾ ਚਿਰ ਘੁੰਮਦਾ ਰਹਿੰਦਾ। ਉਹਦੇ ਕੋਲ ਸਾਰੇ ਮੁਲਖਾਂ ਦਾ ਬਹੁਤ ਸਾਰਾ ਗਿਆਨ ਸੀ। ਉਹ ਉਰਦੂ ਅਖ਼ਬਾਰ ਪੜ੍ਹਦਾ ਸੀ। ਤੇ ਖ਼ਬਰਾਂ ਸਭ ਨੂੰ ਦੱਸਦਾ ਸੀ।

ਮੈਂ ਸਾਹਮਣੇ ਦੇਖਦੀ ਹਾਂ ਪੂਰਨ ਦੇ ਮੁੰਡੇ ਨੇ ਕਿੱਡਾ ਵੱਡਾ ਚੁਬਾਰਾ ਪਾ ਲਿਆ ਹੈ। ਏਥੇ ਪਹਿਲਾਂ ਇਕ ਬੇਰੀ ਹੁੰਦੀ ਸੀ। ਬਹੁਤ ਵੱਡੀ ਬੇਰੀ। ਸਾਰੇ ਮੁਹੱਲੇ ਦੇ ਲੋਕੀ ਇਥੋਂ ਬੇਰ ਖਾਂਦੇ ਸਨ। ਇਸ ਪੂਰਨ ਨਾਲ ਮੇਰਾ ਪਹਿਲਾਂ ਮੰਗਣਾ ਹੋਇਆ ਸੀ। ਸਾਡਾ ਵਿਆਹ ਹੋ ਗਿਆ ਸੀ ਉਦੋਂ ਤਾਂ ਅਸੀਂ ਅਜੇ ਛੋਟੇ-ਛੋਟੇ ਸੀ। ਮੈਨੂੰ ਸਲਵਾਰ ਦਾ ਨਾਲ਼ਾ ਵੀ ਨਹੀਂ ਸੀ ਬੰਨ੍ਹਣਾ ਆਉਂਦਾ। ਫੇ ਜਦੋਂ ਮੁਕਲਾਵੇ ਦੀ ਗੱਲ ਚੱਲੀ ਤਾਂ ਇਹ ਕਿਤੇ ਭੱਜ ਗਿਆ ਸੀ। ਕਹਿੰਦੇ ਸਨ ਕਿ ਪੂਰਨ ਫੌਜ 'ਚ ਭਰਤੀ ਹੋਣ ਚਲੇ ਗਿਆ ਸੀ। ਫੇ ਜੀ ਏਹਦਾ ਵੱਡਾ ਭਰਾ ਭਾਗੂ ਮੇਰਾ ਮੁਕਲਾਵਾ ਲੈ ਆਇਆ ਸੀ। ਇਹਨਾਂ ਨਿਆਣਿਆਂ ਦਾ ਭਾਪਾ। ਪਰ ਮੇਰੇ ਅੰਦਰ ਪੂਰਨ ਦੀਆਂ ਸ਼ਕਲਾਂ ਬਣਨੋਂ ਨਹੀਂ ਸਨ ਹਟੀਆਂ। ਫੇ ਜੀ ਤੀਜੇ ਚੌਥੇ ਮਹੀਨੇ ਘਰ ਆ ਗਿਆ ਸੀ। ਖਬਰੇ ਅੰਦਰਲੀ ਕਿਹੜੀ ਗੱਲ ਸੀ। ਪਤਾ ਨੀਂ ਕਿਵੇਂ ਪੂਰਨ ਮੇਰੇ ਢਿੱਡ ਅੰਦਰ ਕਿਸੇ ਨੁੱਕਰ ਲੱਗਾ ਹੋਇਆ ਬੈਠਾ ਸੀ। ਉਹ ਜਦੋਂ ਕਿਤੇ ਮੇਰੇ ਮੂਹਰੇ ਆ ਜਾਂਦਾ ਮੇਰੇ ਢਿੱਡ 'ਚ ਹਿੱਲ ਜੁਲ ਹੁੰਦੀ ਸੀ। ਫੇਰ ਜੀ ਤਿੰਨ ਚਾਰ ਵਰ੍ਹਿਆਂ ਬਾਅਦ ਪੂਰਨ ਦਾ ਵੀ ਵਿਆਹ ਹੋ ਗਿਆ ਸੀ। ਉਹਦੀ ਵਹੁਟੀ ਬੜੀ ਚੰਦਰੇ ਸੁਭਾਅ ਦੀ ਸੀ। ਨਿੱਕੀ-ਨਿੱਕੀ ਗੱਲ 'ਤੇ ਉਹਦੇ ਨਾਲ ਝਗੜ ਪੈਂਦੀ ਸੀ। ਪੂਰਨ ਕਿਹੜਾ ਘੱਟ ਗੁੱਸੇ ਖੋਰ ਸੀ। ਇਕ ਵਾਰੀ ਲੜਾਈ ਹੋ ਗਈ, ਇਹ ਰੋਟੀ ਖਾਣ ਲੱਗਾ ਸੀ, ਇਹਨੇ ਜੀ ਸਾਗ ਆਲੀ ਤੌੜੀ, ਦਹੀਂ ਦਾ ਕੁੱਜਾ ਤੇ ਲੱਸੀ ਵਾਲੀ ਚਾਟੀ ਵੇਹੜੇ 'ਚ ਵਗਾਹ ਮਾਰੇ। ਲੈ ਮੈਂ ਕਿਹੜੀਆਂ ਗੱਲਾਂ ਲੈ ਕੇ ਬਹਿ ਗਈ, ਗੱਲ ਤਾਂ ਮੈਨੂੰ ਹੋਰ ਚੇਤੇ ਆਈ ਸੀ...ਬੇਰੀ ਵਾਲੀ ਗੱਲ...ਇਕ ਵਾਰੀ ਸਿਖ਼ਰ ਦੁਪਹਿਰੇ ਇਹਨਾਂ ਦੇ ਘਰੇ ਚਲੇ ਗਈ। ਅਤਿ ਦੀ ਗਰਮੀ ਸੀ,



ਪਤਾ ਨੀਂ ਕੀ ਕੰਮ ਗਈ ਸੀ। ਏਹ ਚੰਦਰਾ ਪੂਰਨ ਢਾਂਗੀ ਨਾਲ ਬੇਰ ਤੋੜ ਰਿਹਾ ਸੀ। ਉਹਨੂੰ ਦੇਖ ਕੇ ਮੈਂ ਕੋਈ ਮਜ਼ਾਕ ਦੀ ਗੱਲ ਕਹਿ ਦਿੱਤੀ ਸੀ। ਉਹਨੇ ਫੇ ਮੇਰੇ ਚਿੱਤੜਾਂ 'ਤੇ ਚੂੰਢੀ ਵੱਢ ਦਿੱਤੀ ਸੀ। ਮੈਂ ਤਾਂ ਸ਼ਰਮ ਨਾਲ ਪਾਣੀ ਪਾਣੀ ਹੋ ਗਈ ਸੀ। ਫੇ ਜੀ ਪੂਰਨ ਮੇਰੇ ਵੱਲ ਪੁੱਠੇ ਸਿੱਧੇ ਡੇਲੇ ਕੱਢ ਕੱਢ ਕੇ ਝਾਕਣ ਲੱਗਾ, ਮੈਂ ਤਾਂ ਸ਼ਰਮ ਦੀ ਮਾਰੀ ਲਾਲ ਹੋਈ ਜਾਵਾਂ। ਫੇ ਕਹਿਣ ਲੱਗਾ, "ਤੂੰ ਤਾਂ ਮੇਰੀ ਮੰਗ ਸੀ।" ਮੈਂ ਕੁਝ ਨਾ ਬੋਲੀ। ਫੇ ਜੀ ਉਹਨੇ ਮੇਰਾ ਕਲਾਵਾ ਭਰ ਲਿਆ ਤੇ ਮੈਨੂੰ ਲਾਗਲੀ ਮੱਝਾਂ ਦੀ ਕੋਠੜੀ 'ਚ ਖਿੱਚਣ ਲੱਗ ਪਿਆ। ਮੈਂ ਵੀ ਝੂਠਾ ਮੂਠਾ ਵਿਰੋਧ ਕਰਨ ਲੱਗ ਪਈ, "ਵੇ ਬਿਮਾਰੀ ਪੈਣਿਆ ਕੋਈ ਆ ਜੂ...ਛੱਡ ਮੈਨੂੰ।" ਉਹ ਕਹੇ, "ਘਰ ਹੈ ਨੀ ਕੋਈ, ਤੇਰੀ ਦਰਾਣੀ ਪੱਠਿਆਂ ਨੂੰ ਗਈ ਹੈ।" ਫੇ ਉਹ ਮੈਨੂੰ ਮੱਕੀ ਦੇ ਟਾਂਡਿਆਂ 'ਤੇ ਸੁੱਟ ਕੇ ਮਧੋਲਣ ਲੱਗ ਪਿਆ, ਐਵੇਂ ਹਾਬੜਿਆਂ ਵਾਂਗੂ ਮੈਨੂੰ ਚੁੰਮੀ ਜਾਵੇ...ਫੇਰ ਤਾਂ ਕਈ ਕੁਝ ਹੋਇਆ...ਕੋਠੜੀ 'ਚ ਬੰਨ੍ਹੀ ਮੱਝ ਜਿਹੜੀ ਸਾਡੇ ਅੰਦਰ ਆਉਣ ਨਾਲ ਟੱਪਣ ਲੱਗ ਪਈ ਸੀ, ਫੇ ਟੱਪਣੋਂ ਹਟ ਗਈ ਸੀ। ਸ਼ਾਇਦ ਪੂਰਨ ਦੀ ਪੈੜ-ਚਾਲ ਸਿਆਣ ਗਈ ਹੋਵੇ। ਫੇ ਜੀ ਮੈਂ ਕੱਪੜੇ ਸਾਂਭਦੀ ਐਵੇਂ ਝੂਠਾ ਮੂਠਾ ਗੁੱਸਾ ਕਰਦੀ ਰਹੀ ਤੇ ਉਹ ਖਚਰਾ ਦੰਦੀਆਂ ਕੱਢਦਾ ਰਿਹਾ। ਤੇ ਮੈਂ ਉਹਦੇ ਕੋਲੋਂ ਬੇਰ ਲੈ ਕੇ ਘਰ ਆ ਗਈ ਸੀ। ਇਸ ਤੋਂ ਬਾਅਦ ਜਾਣੀ ਕਿ ਚੰਦਰੇ ਪੂਰਨ ਦਾ ਝਾਕਾ ਲਹਿ ਗਿਆ ਸੀ।

ਲੈ ਆਹ ਮੇਰਾ ਪੋਤਾ ਜਸਦਿਆਲ ਤੁਰਿਆ ਆਉਂਦਾ ਹੈ। ਖ਼ਬਰੇ ਕਿੱਥੋਂ ਆਇਆ ਹੈ। "ਵੇ ਜੱਸਿਆ! ਤੂੰ ਕਿੱਥੋਂ ਖੇਹ ਛਾਣਦਾ ਆਇਆਂ। ਕੋਈ ਕੰਮ ਧੰਦਾ ਕਰ, ਸਾਰਾ ਦਿਨ ਕੁੱਤਿਆਂ ਵਾਂਗ ਘੁੰਮਦਾ ਰਹਿੰਦੈਂ।" ਮੈਂ ਹੁੱਕੀ ਪੀਂਦੀ ਉਹਨੂੰ ਕਹਿਣ ਲੱਗ ਪੈਂਦੀ ਹਾਂ।

"ਬੀਬੀ ਤੇਰੀ ਸਮਝ 'ਚ ਆਉਣ ਵਾਲੀਆਂ ਗੱਲਾਂ ਨਹੀਂ, ਅਸੀਂ ਬਹੁਤ ਵੱਡਾ ਕੰਮ ਕਰ ਰਹੇ ਹਾਂ। ਇਹ ਬੜੀਆਂ ਗੱਲਾਂ ਨੇ। ਤੇ ਤੂੰ ਮੋਟੀ ਗੱਲ ਹੀ ਸਮਝਦੀ ਏਂ। ਬਰੀਕ ਗੱਲ ਨੂੰ ਮੋਟੀ ਕਰ ਕੇ ਦੱਸਣਾ ਬੜਾ ਔਖਾ ਐ...ਅਸੀਂ ਆਪਣੇ ਪੈਰ ਪੱਕੇ ਕਰ ਰਹੇ ਹਾਂ। ਇਹ ਲੀਡਰ ਜਿਹੜੇ ਕਾਂਗਰਸੀ ਆ ਤੇ 'ਕਾਲੀ ਆ, ਸਭ ਸਾਨੂੰ ਗਰੀਬਾਂ ਨੂੰ ਲੁੱਟ ਰਹੇ ਆ।" ਇਹ ਮੇਰਾ ਪੋਤਾ ਜਦੋਂ ਵੀ ਬੋਲਦਾ ਹੈ ਏਦਾਂ ਹੀ ਬੋਲਦਾ ਹੈ। ਪਤਾ ਨੀਂ ਇਹ ਕਿਹੜੀ ਲੀਡਰੀ ਕਰਦਾ ਹੈ। ਕਈ ਕਈ ਦਿਨ ਘਰ ਨਹੀਂ ਵੜਦਾ। ਸਾਰਾ ਦਿਨ ਹਾਥੀ ਆਲੀ ਪਾਲਟੀ ਨਾਲ ਘੁੰਮਦਾ ਰਹਿੰਦਾ ਹੈ। ਬਥੇਰੀਆਂ ਪੜ੍ਹਿਆ ਹੈ। ਕਾਲਜ 'ਚ ਵੀ ਕਈ ਸਾਲ ਪੜ੍ਹਦਾ ਰਿਹਾ ਹੈ। ਉਥੇ ਹੀ ਏਹਨੂੰ ਇਹ ਲੀਡਰੀ ਦਾ ਰੋਗ ਲੱਗ ਗਿਆ ਸੀ। ਹੁਣ ਸਾਡਾ ਕਹਿਣਾ ਨਹੀਂ ਮੰਨਦਾ। ਜੇ ਕਹੋ ਕੋਈ ਕੰਮ ਧੰਦਾ ਕਰ ਲੈ, ਅੱਗੋਂ ਕਹੂ, "ਬੀਬੀ ਤੂੰ ਦੇਖੀਂ ਸਾਡਾ ਰਾਜ ਆ ਜਾਊ, ਅਸੀਂ ਸਭ ਨੂੰ ਨੌਕਰੀਆਂ 'ਤੇ ਲਾ ਦੇਣਾ। ਧਨਵਾਨਾਂ ਦਾ ਪੈਸਾ ਤੇ ਵੱਡੇ ਜ਼ਿਮੀਦਾਰਾਂ ਦੀਆਂ ਜ਼ਮੀਨਾਂ ਖੋਹ ਕੇ ਦਲਿਤਾਂ 'ਚ ਵੰਡ ਦੇਣੀਆਂ, ਸਾਡੇ ਚੂਹੜੇ-ਚਮਾਰ ਅਜੇ ਬੇ-ਸਮਝ ਹਨ, ਸਾਡੇ ਮਗਰ ਸਾਰੇ ਲੱਗ ਨਹੀਂ ਰਹੇ, ਜੇ ਸਾਡੇ ਮਗਰ ਲੱਗ ਜਾਣ ਤਾਂ ਅਸੀਂ ਦੂਜੇ ਦਿਨ ਰਾਜ ਕਰਨ ਲੱਗ ਜਾਵਾਂਗੇ। ਕਾਂਸ਼ੀ ਰਾਮ ਕਹਿੰਦਾ, ਅਖੇ..." ਉਹ ਇਸ ਤਰ੍ਹਾਂ ਬੋਲਦਾ-ਬੋਲਦਾ ਗੁੱਸੇ 'ਚ ਆ ਜਾਂਦਾ ਹੈ। ਕਾਂਸ਼ੀ ਰਾਮ ਕਹਿੰਦਾ...ਕਾਂਸ਼ੀ ਰਾਮ ਕਹਿੰਦਾ...ਕਰਦਾ ਰਹਿੰਦਾ ਹੈ।

"ਵੇ ਕਾਕਾ! ਤੂੰ ਮੇਰੀ ਪੈਨਸ਼ਨ ਤਾਂ ਅਜੇ ਤਕ ਲਗਾ ਨੀ ਸਕਿਆ, ਗੱਲਾਂ ਕਰਦਾ ਬਾਬੇ ਦੇ ਬਾਰੇ ਦੀਆਂ।" ਮੈਂ ਕਹਿੰਦੀ ਹਾਂ।

"ਬੀਬੀ ਅਸੀਂ ਪੈਨਸ਼ਨਾਂ ਨੀਂ ਲੈਣੀਆਂ, ਅਸੀਂ ਤਾਂ ਗਰੀਬਾਂ ਨੂੰ ਐਨੇ ਖਾਂਦੇ ਪੀਂਦੇ ਕਰ ਦੇਣਾ ਹੈ ਕਿ ਉਹਨਾਂ ਨੂੰ ਲੋੜ ਹੀ ਨਾ ਪਵੇ ਪੈਸੇ ਦੀ।" ਉਹਦੇ ਅੰਦਰ ਕੋਈ ਜੋਸ਼ ਹੈ। ਅਸੀਂ ਏਹਨੂੰ ਬਥੇਰਾ ਸਮਝਾਈਦਾ ਹੈ ਵੇ ਕਾਕਾ! ਤੂੰ ਕੋਈ ਕੰਮ-ਧੰਦਾ ਕਰ ਲੈ...ਕੱਲ੍ਹ ਨੂੰ ਤੇਰਾ ਵਿਆਹ ਵੀ ਕਰਨਾ ਹੈ, ਐਂ ਕਿੰਨਾ ਚਿਰ ਵਿਹਲਾ ਰੋਟੀ ਖਾਈ ਜਾਏਂਗਾ। ਏਹਦਾ ਬਾਬਾ ਤਾਂ ਇਸ ਤੋਂ ਬਹੁਤ ਔਖਾ ਸੀ। ਉਹ ਤਾਂ ਪੱਕਾ ਕਾਂਗਰਸੀ ਸੀ। ਇਕ ਵਾਰ ਵੋਟਾਂ ਦੇ ਦਿਨ ਏਹਦੀ ਆਪਣੇ ਬਾਬੇ ਨਾਲ ਲੜਾਈ ਹੋ ਗਈ। ਇਹ ਕਹੇ ਸਭ ਮੇਰੇ ਮਗਰ ਲੱਗੋ, ਜਿੱਥੇ ਮੈਂ ਕਹਿੰਦਾਂ ਉਥੇ ਵੋਟਾਂ ਪਾਓ, ਇਹਦਾ ਬਾਬਾ ਕਹੇ ਨਹੀਂ, ਐਂ ਨ੍ਹੀ ਹੋਣਾ।

...ਜਸਦਿਆਲ ਮੇਰੀਆਂ ਅੱਖਾਂ ਤੋਂ ਪਰੇ ਹੋ ਜਾਂਦਾ ਹੈ। ਖ਼ਬਰੇ ਕਿਤੇ ਫਿਰ ਚਲੇ ਗਿਆ ਹੈ। ਕੀ ਭੇਤ ਹੈ ਇਸ ਮੁੰਡੇ ਦਾ।

ਲੈ ਹੁਣ ਮੇਰੀ ਦਰਾਣੀ ਆ ਜਾਂਦੀ ਹੈ। ਇਹਦਾ ਵਿਹਲੀ ਦਾ ਮਨ ਨਹੀਂ ਟਿਕਦਾ। "ਕਿੱਦਾਂ ਭੈਣੇਂ! ਕੀ ਕਰਦੀ ਏਂ, ਮੇਰੇ ਤਾਂ ਅੱਗ ਲਾਉਣੇ ਗੋਡੇ ਦੁਖੀ ਜਾਂਦੇ ਆ। ਜ਼ਰਾ ਵੀ ਟੇਕ ਨੀਂ ਆਉਂਦੀ", ਉਹ ਮੇਰੇ ਬਰਾਬਰ ਬੈਠਦੀ ਕਹਿੰਦੀ ਹੈ। ਫੇਰ ਮੇਰੇ ਕੋਲੋਂ ਹੁੱਕੀ ਲੈ ਕੇ ਪੀਣ ਲੱਗ ਪੈਂਦੀ ਹੈ। ਫਿਰ ਰੁਕ ਕੇ ਬੋਲਦੀ ਹੈ, "ਨੀਂ ਭੈਣੇਂ ਛੋਟੇ ਮੁੰਡੇ ਦੀ ਕੁੜੀ ਦਾ ਕੀ ਹਾਲ ਏ ਹੁਣ, ਕਹਿੰਦੇ ਤਾਪ ਚੜ੍ਹਨ ਲੱਗ ਪਿਆ ਸੀ। ਅਜੇ ਓਪਰਾ ਕਰਦੀ ਹੋਣੀ ਏ।"

"ਹੁਣ ਠੀਕ ਹੈ ?" ਮੈਂ ਐਨਾ ਹੀ ਕਹਿੰਦੀ ਹਾਂ। ਛੋਟਾ ਸੁਰਿੰਦਰ ਉਂਝ ਤਾਂ ਮੇਰਾ ਸਭ ਨਾਲੋਂ ਚੰਗਾ ਪੁੱਤ ਐ, ਚੰਗਾ ਪੜ੍ਹ ਗਿਆ, ਫੇ ਨੌਕਰੀ ਲੱਗ ਗਿਆ। ਹੁਣ ਸਾਰੇ ਘਰ ਦਾ ਖਰਚ ਉਹਦੇ 'ਕੱਲੇ ਦੇ ਮੋਢਿਆ ਉੱਤੇ ਹੈ। ਪਰ ਇਕ ਗੱਲੋਂ ਊਣਾਂ ਰਹਿ ਗਿਆ। ਅਭਾਗੇ ਦੇ ਕੋਈ ਔਲਾਦ ਨਹੀਂ ਹੈਗੀ। ਲੀਲੀ ਛੱਤਰੀ ਆਲਾ ਉਹਦੀ ਜੜ੍ਹ ਲਾ ਦਿੰਦਾ। ਉਹਦਾ ਵੀ ਜੱਗ 'ਚ ਸੀਰ ਪੈ ਜਾਂਦਾ। ਜੇ ਮੁੰਡਾ ਨੀ ਸੀ ਕਿਸਮਤ 'ਚ ਤਾਂ ਕੁੜੀ ਦੇ ਦਿੰਦਾ, ਪਰ ਕਾਹਨੂੰ। ਮੇਰੀ ਨੂੰਹ ਨੇ ਸਾਰੇ ਜਹਾਨ ਦੇ ਡਾਕਟਰ ਗਾਹ ਮਾਰੇ, ਕਿੱਥੇ ਕਿੱਥੇ ਨੀ ਗਈ ਪਰ ਉਹਦੀ ਝੋਲੀ ਕਿਸੇ ਨੇ ਖ਼ੈਰ ਨੀ ਪਾਈ। ਫੇ ਦੋਵੇਂ ਹੰਭ ਕੇ ਬੈਠ ਗਏ। ਨੂੰਹ ਵੀ ਸਬਰ ਦਾ ਘੁੱਟ ਭਰ ਕੇ ਬੈਠ ਗਈ। ਹੁਣ ਤਾਂ ਕੋਈ ਆਸ ਹੀ ਨਹੀਂ ਸੀ। ਡਾਕਟਰ ਕਹਿੰਦੇ ਖ਼ਬਰਨੀ ਏਹਦੇ ਢਿੱਡ ਦੇ ਅੰਦਰਲੀਆਂ ਨਾੜੀਆਂ ਸੁੱਕ ਗਈਆਂ। ਮੇਰਾ ਬੜਾ ਮਨ ਖਰਾਬ ਹੋਇਆ। ਕਦੇ ਕਦੇ ਮਨ ਕਰਦਾ ਕਿ ਮੈਂ ਮੁੰਡੇ ਨੂੰ ਕਹਾਂ ਕਿ ਕਿਸੇ ਹੋਰ ਔਰਤ ਨਾਲ ਵਿਆਹ ਕਰਵਾ ਲੈ। ਔਲਾਦ ਲਈ ਲੋਕੀਂ ਕੀ ਨਹੀਂ ਕਰਦੇ। ਪਰ ਇਹ ਨਾ ਮੰਨਿਆ। ਫੇ ਜੀ ਨੂੰਹ ਕਹਿਣ ਲੱਗ ਪਈ ਕਿ ਮੈਂ ਆਪਣੀ ਭੈਣ ਦੀ ਕੁੜੀ ਗੋਦ ਲੈ ਲੈਣੀ ਆ। ਮੇਰੇ ਤਾਂ ਜਾਣੀ ਇਹ ਗੱਲ ਸੁਣ ਕੇ ਹੌਲ ਪੈਣ ਲੱਗ ਪਏ। ਚਾਰ ਦਿਨ ਮੇਰਾ ਬਲੱਡ ਵਧਿਆ ਰਿਹਾ। ਮੈਂ ਮੰਜਾ ਮੱਲ ਕੇ ਬਿਮਾਰ ਪੈ ਗਈ। ਪਰ ਮੈਂ ਕੁੜੀ ਨਾ ਲਿਆਉਣ ਲਈ ਅੜੀ ਰਹੀ। ਜਦੋਂ ਮੇਰੀਆਂ ਕੁੜੀਆਂ ਨੂੰ ਪਤਾ ਲੱਗਾ ਤਾਂ ਉਹ ਆ ਗਈਆਂ, ਲੱਗ ਪਈਆਂ, ਮੁੰਡੇ ਨੂੰ ਸਮਝਾਉਣ, "ਵੇ ਭਰਾਵਾ! ਅਸੀਂ ਤੇਰੀਆਂ ਦੁਸ਼ਮਣ ਤਾਂ ਹੈ ਨੀਂ, ਗੋਦ ਲਏ ਨਿਆਣੇ ਵੱਡੇ ਹੋ ਕੇ ਆਪਣੇ ਅਸਲੀ ਮਾਂ-ਬਾਪ ਵੱਲ ਝਾਕਦੇ ਆ, ਫੇਰ ਜਾਇਦਾਤ ਦੇ ਲੈਣ ਦੇਣ 'ਚ ਝਗੜਾ ਪੈ ਜਾਂਦਾ। ਆਹ ਸਾਰੇ ਮੁੰਡਿਆਂ ਨੂੰ ਤੂੰ ਆਪਣੇ ਸਮਝ। ਇਹਨਾਂ ਦੇ ਕਿਹੜਾ ਕੋਈ ਸਿਰ ਬੈਠਾ, ਸਭ ਕੁਝ ਤੂੰ ਹੀ ਏਂ।" ਮੇਰਾ ਮੁੰਡਾ ਚੁੱਪ ਚਪੀਤਾ ਬੈਠਾ ਰਹਿੰਦਾ। ਮਸਾਂ ਹੀ ਥੋੜ੍ਹਾ ਜਿਹਾ ਬੋਲਿਆ, "ਮੈਂ ਹੁਣ ਕੀ ਕਰਾਂ। ਜਦ ਉਹ ਨਹੀਂ ਮੰਨਦੀ। ਜੇ ਆਪਣੀ ਭੈਣ ਦੀ ਕੁੜੀ ਲਿਆ ਕੇ ਉਹਦਾ ਮਨ ਖੁਸ਼ ਹੁੰਦਾ ਐ ਤਾਂ ਲੈ ਆਵੇ।" ਪਹਿਲਾਂ ਪਹਿਲ ਤਾਂ ਕੁੜੀਆਂ ਵੀ ਨਾ ਮੰਨਣ ਕਿ ਅਸੀਂ ਰਿਸ਼ਤੇਦਾਰੀ 'ਚੋਂ ਕੋਈ ਨਿਆਣਾ ਗੋਦ ਨੀ ਲੈਣਾ। ਫੇ ਜੀ ਮੰਨ ਗਈਆਂ, ਮੰਨਣਾ ਹੀ ਪੈਣਾ ਸੀ, ਹੋਰ ਕੀ ਕਰਦੀਆਂ। ਆਖਰ ਕੁੜੀ ਲੈ ਆਂਦੀ। ਮੇਰੀਆਂ ਕੁੜੀਆਂ ਜਵਾਈ ਮੁੰਡਾ ਤੇ ਉਹਦੀ ਬਹੂ ਸਭ ਗੱਡੀ 'ਚ ਕੁੜੀ ਨੂੰ ਲੈਣ ਗਏ। ਉਹਨਾਂ ਦੇ ਘਰ ਚੌਥੀ ਕੁੜੀ ਆ ਗਈ ਸੀ। ਜੇ ਮੁੰਡਾ ਹੁੰਦਾ ਫੇ ਭਲਾ ਉਹ ਦੇ ਦਿੰਦੇ ਸਾਨੂੰ ? ਸਾਰੇ ਜਣੇ ਖੁਸ਼ੀ-ਖੁਸ਼ੀ ਲੈ ਆਏ। ਘਰ ਆ ਕੇ ਸਾਰੇ ਮੇਰੇ ਮੁੰਡੇ ਨੂੰ ਵਧਾਈਆਂ ਦੇਣ। ਨੂੰਹ ਨੂੰ ਵਧਾਈਆਂ ਦੇਣ, ਮੈਨੂੰ ਵਧਾਈਆਂ ਦੇਣ...ਗਲੀ-ਗਵਾਂਢ ਦੇ ਸ਼ਰੀਕ, ਕੁੜੀ ਨੂੰ ਪੈਸੇ ਦੇ ਕੇ ਜਾਣ, ਰੌਣਕ ਲੱਗ ਗਈ ਘਰ ਵਿਚ। ਮੇਰੀ ਵੱਡੀ ਕੁੜੀ ਮੱਲੋ ਮੱਲੀ ਨਿਆਣੀ ਨੂੰ ਮੇਰੀ ਗੋਦੀ 'ਚ ਰੱਖ ਗਈ। ਮੈਂ ਜਲਦੀ ਨਾਲ ਉਹਨੂੰ ਫੜਾ ਦਿੱਤੀ। ਤਿੰਨ ਚਾਰ ਦਿਨ ਤਾਂ ਮੇਰਾ ਮਨ ਨਾ ਕੀਤਾ ਨਿਆਣੀ ਨੂੰ ਦੇਖਣ ਨੂੰ। ਆਪਣਾ ਲਹੂ ਤਾਂ ਭਾਈ ਆਪਣਾ ਹੁੰਦਾ, ਸਕਿੰਟ 'ਚ ਪਘਰਦਾ ਹੈ। ਬਿਗਾਨਾ ਵੀ ਕਦੇ ਪਘਰਦਾ ਦੇਖਿਆ। ਫੇ ਜੀ ਇਕ ਦਿਨ ਮੇਰੇ ਕੋਲ ਆ ਕੇ ਮੇਰਾ ਛੋਟਾ ਮੁੰਡਾ ਬੈਠ ਗਿਆ। ਮੈਂ ਹੁੱਕੀ ਪੀ ਰਹੀ ਸੀ। ਉਹ ਪਹਿਲਾਂ ਕਦੇ ਮੇਰੀ ਕੋਠੜੀ 'ਚ ਇੰਝ ਨਹੀਂ ਸੀ ਬੈਠਾ। ਕਹਿੰਦਾ ਹੁੰਦਾ ਸੀ ਬੀਬੀ ਕੋਲ ਬੈਠਿਆ ਨੀਂ ਜਾਂਦਾ, ਹੁੱਕੀ ਪੀਂਦੀ ਰਹਿੰਦੀ ਏ। ਮੈਂ ਸੋਚਾਂ ਕੀ ਗੱਲ ਹੋਈ ਹੋਵੇਗੀ। ਏਹੀ ਤਾਂ ਮੇਰਾ ਸਭ ਕੁਝ ਐ, ਏਹ ਐਨਾ ਦੁਖੀ ਕਿਉਂ ਐ, ਰੱਬ ਨਾ ਕਰੇ ਇਹਨੂੰ ਕੁਛ ਹੋ ਜਾਵੇ ਤਾਂ ਸਾਰਾ ਟੱਬਰ ਕਿੱਥੇ ਜਾਵੇਗਾ ? ਕੌਣ ਰੋਟੀ ਦੇਵੇਗਾ ਇਹਨਾਂ ਨੂੰ ? ਫੇ ਜੀ ਇਹ ਬੋਲ ਪਿਆ, "ਬੀਬੀ ਤੂੰ ਮੇਰੀ ਧੀ ਨੂੰ ਚੁੱਕਦੀ ਕਿਉਂ ਨੀਂ, ਉਹਨੂੰ ਬੁਲਾਉਂਦੀ ਕਿਉਂ ਨੀਂ।" ਅੱਗੋਂ ਉਹਦੇ ਕੋਲੋਂ ਬੋਲਿਆ ਨਾ ਗਿਆ। ਖਬਰੇ ਮਨ ਭਰ ਆਇਆ ਹੋਵੇ। ਉਹ ਭਾਵੇਂ ਬਾਹਰੋਂ ਰੋਇਆ ਨਾ ਹੋਵੇ ਪਰ ਮੈਂ ਅੰਦਰੋਂ ਰੋ ਪਈ ਸੀ। ਅੰਦਰੋਂ ਕਾਹਨੂੰ ਮੇਰੀਆਂ ਅੱਖਾਂ ਛਲਕ ਪਈਆਂ ਸਨ। ਮੇਰੇ ਕੋਲੋਂ ਬੋਲ ਨਹੀਂ ਸੀ ਹੋਇਆ। ਫੇ ਜੀ ਉਹ ਉੱਠ ਕੇ ਚਲੇ ਗਿਆ



ਸੀ। ਮੇਰਾ ਮਨ ਉਸ ਰਾਤ ਬਹੁਤ ਦੁਖੀ ਹੋਇਆ ਸੀ। ਮੈਨੂੰ ਚੰਗੀ ਤਰ੍ਹਾਂ ਨੀਂਦ ਨਹੀਂ ਸੀ ਆਈ। ਮੈਂ ਉੱਠ ਉੱਠ ਕੇ ਚਿਲਮ 'ਚ ਅੱਗ ਧਰ ਕੇ ਹੁੱਕੀ ਪੀਂਦੀ ਰਹੀ ਸੀ। ਫੇ ਜੀ ਮੈਂ ਦੂਜੇ ਦਿਨ ਨਿੱਕੀ ਜਿਹੀ ਬਾਲੜੀ ਨੂੰ ਚੁੱਕਿਆ ਸੀ। ਕੁੱਬੀ ਨੇ ਕੀ ਚੁੱਕਣੀ ਸੀ। ਮਾੜੀ ਜਿਹੀ ਚੁੱਕੀ ਤੇ ਲੰਮੀ ਪਾ ਦਿੱਤੀ। ਅਜੇ ਤਾਂ ਉਹਨੂੰ ਮਹੀਨਾ ਵੀ ਨਹੀਂ ਹੋਇਆ ਆਈ ਨੂੰ। ਸਾਰੇ ਘਰ ਦੇ ਖੁਸ਼ ਹੋ ਗਏ ਸਨ। ਕੋਈ ਵੀ ਘਰ ਦਾ ਜੀਅ ਓਪਰਾ ਨਹੀਂ ਸੀ ਕਰਦਾ। ਗੁਵਾਂਢ ਦੀਆਂ ਨੂੰਹਾਂ-ਧੀਆਂ ਉਹਨੂੰ ਦੇਖਣ ਆਉਂਦੀਆਂ ਉਹਨੂੰ ਪਿਆਰ ਦੇ ਕੇ ਜਾਂਦੀਆਂ। ਲੱਗ ਰਿਹਾ ਸੀ ਜਿਵੇਂ ਮੇਰੇ ਮੁੰਡੇ ਦੇ ਘਰ ਸੱਚੀ ਮੁੱਚੀ ਪੰਦਰੀ ਸਾਲੀਂ ਕੋਈ ਨਿਆਣਾ ਆਇਆ ਹੋਵੇ।

"ਨੀਂ ਭੈਣੇ ਵਧਾਈਆ! ਤੇਰੇ ਘਰ ਪੋਤਰੀ ਆਈ ਐ।"

"ਚੱਲ ਭੈਣੇ ਕੋਈ ਗੱਲ ਨਹੀਂ ਕੁੜੀ ਆ ਤਾਂ ਫੇ ਕੀ ਹੋਇਆ, ਕੁੜੀਆਂ ਸਮਾਂ ਕਿ ਮਾਪਿਆਂ ਦਾ ਵੱਧ ਖਿਆਲ ਰੱਖਦੀਆਂ।"

"ਇਹ ਤਾਂ ਬਹੁਤ ਚੰਗਾ ਹੋਇਆ! ਜਿਹੜਾ ਕੁੜੀ ਨੂੰ ਗੋਦ ਲੈ ਲਿਆ। ਤੇਰੀ ਨੂੰਹ-ਮੁੰਡੇ ਦਾ ਦਿਲ ਲੱਗਾ ਰਹੂ। ਇਹਦੇ ਨਾਲ ਗੱਲਾਂ ਕਰਨਗੇ। ਨਹੀਂ ਤਾਂ ਭੈਣੇ ਕੰਧਾਂ ਨਾਲ ਗੱਲਾਂ ਹੁੰਦੀਆਂ ਆ ਕਿਤੇ।"

"ਨੀ ਜੇ ਕੋਈ ਬੱਚਾ ਗੋਦ ਹੀ ਲੈਣਾ ਸੀ ਤਾਂ ਮੁੰਡਾ ਲੈਂਦੇ, ਕੁੜੀ ਤਾਂ ਵੱਡੀ ਹੋ ਕੇ ਆਪਣੇ ਘਰ ਚਲੀ ਜਾਵੇਗੀ, ਫੇ ਇਹ ਤਾਂ ਦੋਵੇਂ ਜਣੇ ਰਹਿ ਗਏ 'ਕੱਲੇ ਦੇ 'ਕੱਲੇ।"

ਗੁਵਾਂਢ 'ਚ ਜਿਹੜੀ ਵੀ ਬੁੜ੍ਹੀ ਆਉਂਦੀ ਕੋਈ ਨਾ ਕੋਈ ਗੱਲ ਕਰ ਜਾਂਦੀ ਸੀ। ਕਰ ਕੀ ਜਾਂਦੀ ਸੀ ਮੇਰੇ ਸੀਨੇ 'ਤੇ ਝਰੀਟ ਪਾ ਜਾਂਦੀ ਸੀ। ਜੇ ਮਨ ਗੁੱਸੇ 'ਚ ਹੋਵੇ ਤਾਂ ਉਹਨੂੰ ਦੋ ਚਾਰ ਸੁਣਾ ਵੀ ਦਿੰਦੀ ਸੀ।

ਮੈਂ ਗੋਦ ਲਈ ਹੋਈ ਬੱਚੀ ਦੀਆਂ ਸੋਚਾਂ ਵਿਚ ਪਈ ਹੋਈ ਸਾਂ ਕਿ ਮੇਰੇ ਕੋਲ ਬੈਠੀ ਮੇਰੀ ਦਰਾਣੀ ਨੂੰ ਉਹਦੀ ਨੂੰਹ ਆਵਾਜ਼ ਮਾਰਦੀ ਹੈ ਤਾਂ ਮੇਰਾ ਧਿਆਨ ਉਖੜ ਜਾਂਦਾ ਹੈ।

ਉਹ ਮੈਨੂੰ ਹੁੱਕੀ ਫੜਾ ਕੇ ਉੱਠ ਪੈਂਦੀ ਹੈ। ਦਿਨ ਕਾਫੀ ਢਲ੍ਹ ਗਿਆ ਹੈ। ਮੈਂ ਉਠਣ ਦਾ ਸੋਚਦੀ ਹਾਂ। ਹੁੱਕੀ ਵੀ ਠੰਡੀ ਹੋ ਗਈ ਲਗਦੀ ਹੈ। ਮੈਂ ਉੱਠ ਕੇ ਆਪਣੀ ਕੋਠੜੀ 'ਚ ਚਲੇ ਜਾਂਦੀ ਹਾਂ।

ਨ੍ਹੇਰਾ ਹੋਣ ਵਾਲਾ ਹੈ। ਮੇਰੀਆਂ ਨੂੰਹਾਂ ਅਜੇ ਤਕ ਦਾਗ਼ਾਂ ਤੋਂ ਮੁੜੀਆਂ ਨਹੀਂ ਹਨ। ਰੋਟੀ ਟੁੱਕ ਦਾ ਕੰਮ ਹੁੰਦਾ। ਵੱਡਾ ਮੁੰਡਾ ਤਾਂ ਦਿਨ ਢਲੇ ਹੀ ਰੋਟੀ ਮੰਗਣ ਲੱਗ ਪੈਂਦਾ। ਛੋਟੀ ਨੂੰਹ ਕੋਲੋਂ ਹੁਣ ਕੰਮ ਕਿੱਥੇ ਹੁੰਦਾ। ਉਹਦੇ ਕੋਲੋਂ ਤਾਂ ਕੁੜੀ ਹੀ ਮਸੀਂ ਸਾਂਭ ਹੁੰਦੀ ਹੈ। ਮੈਨੂੰ ਕੱਲ੍ਹ ਦਾ ਗੁੱਸਾ ਹੈ। ਕੱਲ੍ਹ ਪਰਲੀ ਨੁੱਕਰ ਦੇ ਘਰਾਂ ਦਾ ਝਗੜਾ ਹੋ ਗਿਆ, ਨਾਲੀ ਦੇ ਪਾਣੀ ਤੋਂ ਕਿੱਸੋ ਦੀ ਨੂੰਹ ਤੇ ਬੰਸੀ ਦੀ ਵਹੁਟੀ ਲੜਨ ਲੱਗ ਪਈਆਂ। ਮੇਰੇ ਕੋਲੋਂ ਲੜਾਈ ਦੇਖੀ ਨਾ ਗਈ। ਮੈਂ ਖੂੰਡੀ ਚੁੱਕੀ ਤੇ ਜਾ ਪਹੁੰਚੀ ਉੱਥੇ। ਕਿੱਸੋ ਦੀ ਨੂੰਹ ਨੂੰ ਦਬਕੇ ਨਾਲ ਕਹਿਣ ਲੱਗੀ ਬਈ ਤੂੰ ਪਾਣੀ ਲੰਘ ਲੈਣ ਦੇ, ਕਾਹਨੂੰ ਬੰਨ੍ਹ ਲਾਉਂਦੀ ਏਂ। ਉਹ ਜੀ ਮੇਰੇ ਗਲ਼ ਪੈ ਗਈ, ਮੇਰੇ ਨਾਲ ਲੜਨ ਲੱਗ ਪਈ। ਮੈਂ ਵੀ ਫੇਰ ਉਹਨੂੰ ਖ਼ਰੀਆਂ ਖ਼ਰੀਆਂ ਸੁਣਾ ਦਿੱਤੀਆਂ। ਉਹ ਜੀ ਸਾਡੇ ਘਰ ਉਲਾਂਭਾ ਲੈ ਕੇ ਆ ਗਈ, ਸਾਰੇ ਘਰ ਦੇ ਮੇਰੇ ਦੁਆਲੇ ਹੋ ਗਏ। ਜਸਦਿਆਲ ਕਹਿਣ ਲੱਗਾ, "ਬੀਬੀ ਤੂੰ ਲੋਕਾਂ ਦੀ ਲੜਾਈ ਘਰ 'ਚ ਲੈ ਆਉਂਦੀ ਏਂ, ਦੱਸ ਤੇਰੇ ਕੋਲੋਂ ਘਰ ਨੀਂ ਬੈਠ ਹੁੰਦਾ, ਹਰ ਦੂਜੇ ਤੀਜੇ ਦਿਨ ਕਿਸੇ ਨਾ ਕਿਸੇ ਨਾਲ ਪੰਗਾ ਲੈ ਲੈਂਦੀ ਏਂ। ਪਰਸੋਂ ਬਚਨੀ ਦੀ ਨਵੀਂ ਵਿਆਹੀ ਨੂੰਹ ਸਾਹਮਣੇ ਬੋਲ-ਕਬੋਲ ਬੋਲ ਕੇ ਆਈ ਸੀ। ਉਹ ਮੇਰੇ ਕੋਲ ਆ ਕੇ ਰੋਣ ਲੱਗ ਪਈ ਅਖੇ, ਦੇਖ ਜੱਸੇ! ਇਸ ਬੁੜ੍ਹੀ ਨੇ ਮੇਰੀ ਨੂੰਹ ਸਾਹਮਣੇ ਮੇਰੀ ਬੇਇੱਜਤੀ ਕੀਤੀ। ਉਹ ਅਜੇ ਕੱਲ੍ਹ ਆਈ ਮੇਰੇ ਬਾਰੇ ਕੀ ਸੋਚੂ!" ਮੇਰੀ ਨੂੰਹ ਮੈਨੂੰ ਝਿੜਕਾਂ ਮਾਰਨ ਲੱਗ ਪਈ ਸੀ। ਇਹ ਬਿਮਾਰੀ ਪੈਣਾ ਸਾਰਾ ਟੱਬਰ ਐਂ ਹੀ ਕਰਦਾ ਏ, ਮਾੜੀ ਜਿਹੀ ਗੱਲ ਪਿੱਛੇ ਮੇਰੇ ਮਗਰ ਹੱਥ ਧੋ ਕੇ ਪੈ ਜਾਂਦਾ।

ਸਾਡੇ ਮੁਹੱਲੇ ਵਿਚ ਜਦੋਂ ਕੋਈ ਝਗੜਾ ਹੁੰਦਾ ਹੋਵੇ ਤਾਂ ਮੇਰੇ ਕੋਲੋਂ ਰਿਹਾ ਨਹੀਂ ਜਾਂਦਾ। ਸਾਰਾ ਇਕੋ ਪਰਿਵਾਰ ਤਾਂ ਹੈ। ਮੈਂ ਉੱਥੇ ਜ਼ਰੂਰ ਜਾਂਦੀ ਆਂ। ਮੇਰੇ ਪੁੱਤ-ਨੂੰਹਾਂ ਹੀ ਨਹੀਂ ਮੇਰੇ ਪੋਤੇ ਵੀ ਮੈਨੂੰ ਬੜਬੋਲੀ, ਮੂੰਹ ਫਟ ਤੇ ਚੰਦਰੀ ਜ਼ੁਬਾਨ ਵਾਲੀ ਕਹਿ ਦਿੰਦੇ ਐ। ਪਤਾ ਨੀਂ ਇਹੋ ਜਿਹੀ ਮੈਂ ਕਿਵੇਂ ਬਣ ਗਈ, ਮੈਂ ਕੋਈ ਵੀ ਗੱਲ ਢਿੱਡ 'ਚ ਨਹੀਂ ਰੱਖਦੀ। ਮੈਨੂੰ ਇਹ ਲੁਕ-ਲਕੋਅ, ਮੋਮੋ ਠੱਗਣੀਆਂ ਚਾਲਾਂ, ਬਗਲ 'ਚ ਛੁਰੀ ਮੂੰਹ 'ਤੇ ਰਾਮ ਰਾਮ ਨਹੀਂ ਆਉਂਦਾ। ਮੈਂ ਤਾਂ ਸੱਚੀ ਗੱਲ ਬੰਦੇ ਦੇ ਮੂੰਹ 'ਤੇ ਮਾਰਦੀ ਆਂ। ਫੇ ਚਾਹੇ ਉਹਨੂੰ ਗੁੱਸਾ ਲੱਗੇ ਜਾਂ ਉਹ ਦੁਖੀ ਹੋਵੇ। ਮੇਰੇ ਇਸ ਚੰਦਰੇ ਸੁਭਾਅ ਕਰਕੇ, ਮੈਂ ਅੱਧੇ ਰਿਸ਼ਤੇਦਾਰ ਨਾਰਾਜ਼ ਕੀਤੇ ਹੋਏ ਹਨ। ਇਕ ਵਾਰ

ਮੇਰਾ ਛੋਟਾ ਮੁੰਡਾ ਕਹਿ ਰਿਹਾ ਸੀ ਆਪਣੇ ਕਿਸੇ ਸੱਜਣ-ਬੇਲੀ ਨੂੰ, "ਸਾਡੀ ਬੀਬੀ ਉਂਝ ਦਿਲ ਦੀ ਨੀਂ ਮਾੜੀ, ਦਿਲ ਦੀ ਖੋਟੀ ਨੀਂ, ਬਸ ਬਿਨਾਂ ਸੋਚੇ ਸਮਝੇ ਅਗਲੇ ਦੇ ਗੱਲ ਮੂੰਹ 'ਤੇ ਮਾਰਦੀ ਏ, ਦਿਲ 'ਚ ਕੋਈ ਗੱਲ ਨੀਂ ਰੱਖਦੀ। ਜੇ ਸਾਡੀ ਬੀਬੀ ਦੇ ਢਿੱਡ ਨੂੰ ਕੋਈ ਡਾਕਟਰ ਚੀਰ ਕੇ ਦੇਖੇ ਤਾਂ ਵਿਚੋਂ ਕੁਝ ਨੀਂ ਨਿਕਲਣਾ। ਦਿਲ ਦੀ ਮਾੜੀ ਨੀਂ, ਬਾਹਰੋਂ ਸਖਤ ਐ, ਅੰਦਰੋਂ ਤਾਂ ਕਿਸੇ ਦਾ ਦੁੱਖ ਦੇਖ ਕੇ ਮੋਮ ਦੀ ਤਰ੍ਹਾਂ ਪਿਘਲ ਜਾਂਦੀ ਏ।" ਮੁਹੱਲੇ ਦੀਆਂ ਬੁੜ੍ਹੀਆਂ ਤਾਂ ਮੈਨੂੰ ਪਤਾ ਨਹੀਂ ਕੀ ਕੀ ਕਹਿੰਦੀਆਂ ਹਨ।

...ਬਾਹਰੋਂ ਕਿਸੇ ਦੇ ਆਉਣ ਦੀ ਬਿੜਕ ਆਉਂਦੀ ਹੈ। ਸ਼ਾਇਦ ਮੇਰੀਆਂ ਨੂੰਹਾਂ ਦਾਗ਼ਾਂ ਤੋਂ ਆ ਗਈਆਂ ਹਨ। ਬੂਹੇ ਵੱਲ ਵੇਖਦੀ ਹਾਂ ਤਾਂ ਬਾਹਰ ਹਨੇਰਾ ਹੋ ਗਿਆ ਹੈ। ਬਲਬ ਜਗ ਪਏ ਹਨ। ਮਨ ਕਰਦਾ ਹੈ ਇਹਨਾਂ ਨੂੰ ਕਹਾਂ ਬਈ ਵੇਲੇ ਸਿਰ ਘਰ ਕਿਉਂ ਨਹੀਂ ਆਈਆਂ। ਪਰ ਮੈਂ ਚੁੱਪ ਰਹਿੰਦੀ ਹਾਂ। ਕਹਿਣਗੀਆਂ ਬੁੜ੍ਹੀ ਦੀ ਜ਼ੁਬਾਨ ਅੰਦਰ ਨੀਂ ਵੜਦੀ, ਲੁਤਰ ਲੁਤਰ ਬੋਲਦੀ ਐ।

ਏਸ ਘਰ 'ਚ ਕਿੰਨੀ ਰੌਣਕ ਹੁੰਦੀ ਸੀ। ਹੁਣ ਦੇਖ ਲਓ ਕਿੰਨੀਂ ਬਿਰਾਨੀ ਹੈ। ਮੇਰੇ ਪੋਤੇ ਦੇਖ ਲਓ। ਸੁੱਖ ਨਾਲ ਸਾਰੇ ਜਵਾਨ ਹਨ ਪਰ ਉਹ ਘਰ ਨੀਂ ਟਿਕਦੇ। ਬਾਹਰ ਆਪਣੇ ਯਾਰ-ਬੇਲੀਆਂ ਨਾਲ ਆਵਾਰਾ ਘੁੰਮ ਰਹੇ ਹੋਣਗੇ। ਘਰ ਤਾਂ ਟਿਕਦੇ ਹੀ ਨਹੀਂ। ਜੇ ਕਹੋ ਤਾਂ ਗ਼ਲ ਨੂੰ ਪੈਂਦੇ ਆ। ਮੈਂ ਤਾਂ ਕਹਿ ਕਹਿ ਕੇ ਹਟ ਗਈ ਹਾਂ, ਮੇਰੀ ਗੱਲ ਕੋਈ ਨਹੀਂ ਸੁਣਦਾ। ਹੁਣ ਤਾਂ ਕਲਯੁਗ ਆਇਆ ਹੋਇਆ ਹੈ, ਤਰ੍ਹਾਂ ਤਰ੍ਹਾਂ ਦੇ ਨਸ਼ੇ ਤੁਰ ਪਏ ਆ, ਪਹਿਲਾਂ ਤਾਂ ਭੰਗ-ਫੀਮ ਡੋਡਿਆਂ ਦਾ ਨਸ਼ਾ ਹੀ ਜਾਣਦੇ ਸੀ, ਹੁਣ ਤਾਂ ਪਤਾ ਨੀ ਲਗਦਾ। ਮੈਂ ਡਰਦੀ ਰਹਿੰਦੀ ਆਂ ਕਿਤੇ ਕੋਈ ਦੋਖੀ ਇਹਨਾਂ ਨੂੰ ਨਸ਼ਿਆਂ 'ਚ ਨਾ ਪਾ ਦੇਵੇ। ਸਾਰੀ ਉਮਰ ਦਾ ਰੋਗ ਲੱਗ ਜਾਂਦਾ। ਘਰ ਦਾ ਤਾਂ ਪਹਿਲਾਂ ਹੀ ਫੱਕਾ ਨੀ ਰਿਹਾ, ਉਜਾੜ ਪਈ ਹੋਈ ਐ। ਘਰ 'ਚ ਇਹਨਾਂ ਨੂੰ ਕਹਿਣ ਲਈ ਕੋਈ ਨਹੀਂ, ਮੇਰੀ ਗੱਲ ਕੌਣ ਸੁਣਦਾ ਤੇ ਮੰਨਦਾ ਹੈ। ਛੋਟਾ ਮੁੰਡਾ ਦੂਰ ਨੌਕਰੀ ਕਰਦਾ। ਮਹੀਨੇ 'ਚ ਇਕ ਦੋ ਚੱਕਰ ਲਗਦੇ ਹਨ। ਜਦੋਂ ਉਹ ਆ ਜਾਵੇ, ਮੇਰੇ ਪੋਤੇ ਘਰੋਂ ਬਾਹਰ ਨੀਂ ਨਿਕਲਦੇ, ਉਂਝ ਡਰਦੇ ਵੀ ਹਨ। ਮੇਰੇ ਦਿਓਰ ਦੇ ਨਿਆਣੇ ਤੇ ਪੋਤੇ ਦੇਖ ਲਓ, ਹੁਣ ਕਾਰਾਂ ਸਕੂਟਰਾਂ 'ਤੇ ਘੁੰਮਦੇ ਆ। ਮੇਰੇ ਨਿਆਣਿਆਂ ਦਾ ਭਾਪਾ ਸਾਰੀ ਉਮਰ ਕਮਾਈਆਂ ਕਰਦਾ ਮਰ ਗਿਆ ਤੇ ਸਭ ਕੁਝ ਸਾਂਭ ਕੇ ਮੇਰਾ ਦਿਓਰ ਬੈਠ ਗਿਆ। ਸਭ ਨੇ ਏਥੇ ਹੀ ਛੱਡ ਕੇ ਤੁਰ ਜਾਣਾ...ਨਿਆਣਿਆਂ ਦਾ ਭਾਪਾ ਦੁਖੀ ਮਨ ਲੈ ਕੇ ਤੁਰ ਗਿਆ...ਮੈਂ ਵੀ ਤੁਰ ਜਾਣਾ...ਹੁਣ ਤਾਂ ਕਬਰਾਂ 'ਚ ਲੱਤਾਂ ਨੇ...ਪਤਾ ਨੀਂ ਕਦੋਂ ਸਾਹ ਨਿਕਲ ਜਾਣਾ ਏ...।

ਬਾਹਰ ਰਸੋਈ ਵੱਲ ਭਾਂਡਿਆਂ ਦਾ ਖੜਾਕਾ ਹੁੰਦਾ ਹੈ...ਨਾਲ ਹੀ ਝਗੜੇ ਦੀਆਂ ਆਵਾਜ਼ਾਂ ਸੁਣਾਈ ਦਿੰਦੀਆਂ ਹਨ। ਲਗਦਾ ਹੈ ਮੇਰੇ ਪੋਤੇ ਆਪਸ ਵਿਚ ਰੋਟੀ ਖਾਣ ਤੋਂ ਲੜ ਪਏ ਹਨ। ਮੈਂ ਕੋਠੜੀ ਵਿਚ ਬੈਠੀ ਹੋਈ ਉਹਨਾਂ ਦਾ ਸਿਆਪਾ ਕਰਨ ਲੱਗ ਪੈਂਦੀ ਹਾਂ, "ਵੇ ਹੁਣ ਕੀ ਗੋਲੀ ਵੱਜ 'ਗੀ, ਭਾਂਡੇ ਭੰਨਣ ਲੱਗ ਪਏ ਓ...ਸ਼ਰਮ ਕਰੋ ਤੁਸੀਂ...ਕਿਓਂ ਸਾਡਾ ਜੀਣਾ ਹਰਾਮ ਕੀਤਾ ਹੋਇਆ ਹੈ।" ਮੇਰੀਆਂ ਨੂੰਹਾਂ ਵੀ ਉਹਨਾਂ ਨੂੰ ਦਬਕਣ ਲੱਗ ਪੈਂਦੀਆਂ ਹਨ। ਪੋਤੇ ਵੀ ਰੌਲੀ ਪਾਉਂਦੇ ਹਨ। ਘਰ ਵਿਚ ਕਾਂਵਾਂ ਰੌਲੀ ਪੈ ਜਾਂਦੀ ਹੈ। ਕੋਈ ਕਿਸੇ ਦੀ ਗੱਲ ਨਹੀਂ ਸੁਣਦਾ। ਹੰਭ ਕੇ ਮੈਂ ਮੰਜੀ 'ਤੇ ਡਿੱਗ ਪੈਂਦੀ ਹਾਂ...ਮੇਰਾ ਸਾਹ ਉਖੜਿਆ ਹੋਇਆ ਹੈ। ਹੁੱਕੀ ਪੀਣ ਲਗਦੀ ਹਾਂ, ਮੈਨੂੰ ਹੋਰ ਖੰਘ ਛਿੜ ਪੈਂਦੀ ਹੈ। ਸ਼ਾਇਦ ਬਿਜਲੀ ਚਲੀ ਗਈ ਹੈ। ਮੈਂ ਹਨੇਰੇ ਵਿਚ ਮੰਜੀ ਥੱਲੇ ਹੱਥ ਮਾਰਦੀ ਹਾਂ। ਮੈਨੂੰ ਕੁਝ ਵੀ ਲੱਭਦਾ ਨਹੀਂ ਹੈ। ਮੇਰਾ ਹੱਥ ਗਿਲਾਸ ਨਾਲ ਲਗਦਾ ਹੈ ਤੇ ਗਲਾਸ ਦਾ ਪਾਣੀ ਡੁੱਲ੍ਹ ਜਾਂਦਾ ਹੈ। ਮੈਂ ਇਹੀ ਤਾਂ ਲੱਭਦੀ ਸਾਂ, ਪਾਣੀ ਪੀਣ ਨੂੰ...ਮੈਨੂੰ ਲਗਦਾ ਹੈ ਮੇਰੇ ਆਲੇ ਦੁਆਲੇ ਡੂੰਘਾ ਹਨੇਰਾ ਪਸਰਦਾ ਜਾ ਰਿਹਾ ਹੈ। ਮੈਨੂੰ ਕੁਝ ਵੀ ਸਮਝ ਨਹੀਂ ਆ ਰਹੀ ਮੈਂ ਕੀ ਕਰਾਂ, ਹਨੇਰੇ ਵਿਚ ਰੌਲੀ ਸੁਣੀ ਜਾ ਰਹੀ ਹੈ। ਮੇਰੀ ਗੱਲ ਕੋਈ ਨੀਂ ਸੁਣਦਾ...ਸਾਰੀ ਉਮਰ ਲੰਘ ਚੱਲੀ...ਮੇਰੀ ਕਿਸੇ ਨੇ ਵੀ ਗੱਲ ਨੀਂ ਸੁਣੀ, ਨਿਆਣਿਆਂ ਦੇ ਭਾਪੇ ਨੇ ਵੀ ਨ੍ਹੀਂ...ਮਨ ਦੀ ਮਨ 'ਚ ਲੈ ਕੇ ਤੁਰ ਜਾਣਾ।□□

[144 ਟਾਵਰ ਟਾਊਨ, ਡਾਕ. ਖੁਰਲਾ ਕਿੰਗਰਾ, ਜਲੰਧਰ]



# ਛੱਪੜ

## ਹਰਪ੍ਰੀਤ ਸੇਖਾ

'ਆਹ ਤਾਂ ਕਸੂਤੇ ਈ ਫਸਗੇ,' ਤੂੰ ਸਵਿਮਿੰਗ-ਪੂਲ ਵੱਲ ਵੇਖ ਕੇ ਸੋਚਿਆ। ਪਿਛਲੇ ਸਾਲ ਜਦ ਤੁਸੀਂ ਇਹ ਪੂਲ ਵਾਲਾ ਮਕਾਨ ਖਰੀਦਿਆ ਸੀ ਤਾਂ ਤੇਰੇ ਚਿੱਤ-ਚੇਤੇ ਵੀ ਨਹੀਂ ਸੀ ਕਿ ਇਸ ਦੀ ਐਨੀ ਦੇਖ-ਭਾਲ ਕਰਨੀ ਪਿਆ ਕਰੇਗੀ। ਕੰਮ ਤੋਂ ਆ ਕੇ ਤੇਰਾ ਜੀਅ ਕੀਤਾ ਕਿ ਪੂਲ ਦੇ ਕੰਢੇ ਬੈਠ ਕੇ ਆਰਾਮ ਨਾਲ ਧੁੱਪ ਸੇਕੇਂਗਾ ਪਰ ਬੈਠਦੇ ਸਾਰ ਹੀ ਤੇਰੀ ਨਿਗ੍ਹਾ ਪੂਲ ਦੇ ਪਾਣੀ 'ਤੇ ਜਾ ਪਈ।

ਕੰਮ 'ਤੇ ਓਵਰਟਾਈਮ ਨਾ ਲੱਗਾ ਹੋਣ ਕਰ ਕੇ ਤੂੰ ਦਿਨ ਖੜ੍ਹੇ ਹੀ ਘਰ ਪਹੁੰਚ ਗਿਆ। ਰਸੋਈ ਵਿਚ ਜਾ ਕੇ ਤੂੰ ਆਪਣੀ ਲੰਚ ਕਿੱਟ ਸਿੰਕ ਦੇ ਕੋਲ ਰੱਖ ਕੇ ਸਟੋਵ ਵੱਲ ਵੇਖਿਆ। ਤੇਰੇ ਅੰਦਰ ਚਾਹ ਪੀਣ ਦੀ ਤਲਬ ਉੱਠੀ। 'ਪਤਾ ਨੀ? ਕਿੱਧਰ ਗਈ ਐ,' ਤੂੰ ਆਪਣੀ ਘਰਵਾਲੀ ਬਾਰੇ ਸੋਚਿਆ। ਇਕ ਪਲ ਤੂੰ ਉਸੇ ਤਰ੍ਹਾਂ ਖੜ੍ਹਾ ਰਿਹਾ ਅਤੇ ਫਿਰ ਸ਼ਰਾਬ ਵਾਲੀ ਅਲਮਾਰੀ ਵੱਲ ਵੇਖਿਆ। 'ਕੱਲ੍ਹ ਨੂੰ ਕੰਮ 'ਤੇ ਜਾਣੈਂ, ਜੇ ਪੀਣ ਲੱਗ ਪਿਆ ਫੇਰ ਹਟਿਆ ਨੀ ਜਾਣਾ' ਸੋਚ ਕੇ ਤੂੰ ਫਰਿਜ ਖੋਲ੍ਹੀ। ਤੇਰੀ ਨਿਗ੍ਹਾ ਬੀਅਰ ਦੀਆਂ ਬੋਤਲਾਂ ਨਾਲ ਟਕਰਾਈ। 'ਇਹਦਾ ਕੀ ਪੀਣ,' ਤੂੰ ਸੋਚਿਆ ਪਰ ਫਿਰ ਇਕ ਬੋਤਲ ਚੁੱਕ ਲਈ। ਬੋਤਲ ਖੋਲ੍ਹਣ ਤੋਂ ਪਹਿਲਾਂ ਤੂੰ ਬਾਹਰ ਵੱਲ ਵੇਖਿਆ। ਅਪਰੈਲ ਮਹੀਨੇ ਦੀ ਪਹਿਲੀ ਨਿੱਘੀ ਧੁੱਪ ਵਿੱਚ ਤੇਰਾ ਘਰ ਦੇ ਪਿਛਵਾੜੇ ਬੈਠਣ ਲਈ ਦਿਲ ਕੀਤਾ। 'ਅਰਾਮ ਨਾਲ ਬੈਠ ਕੇ ਪੀਵਾਂਗੇ,' ਸੋਚ ਕੇ ਤੂੰ ਬੀਅਰ ਦੀ ਇਕ ਹੋਰ ਬੋਤਲ ਫਰਿਜ ਵਿਚੋਂ ਕੱਢ ਕੇ ਕੱਛ ਵਿਚ ਦੇ ਲਈ। ਫਿਰ ਕੋਰਡਲੈਸ ਫੋਨ ਵੱਲ ਵੇਖਿਆ। 'ਜੇ ਇਸ ਦੀ ਰਿੰਗ ਹੋਣ ਲੱਗ ਪਈ ਤਾਂ ਅੰਦਰ ਵੱਲ ਭੱਜਣਾ ਪਊ,' ਸੋਚ ਕੇ ਤੂੰ ਉਸ ਨੂੰ ਵੀ ਚੁੱਕ ਲਿਆ ਅਤੇ ਪਿਛਵਾੜੇ ਦੀਆਂ ਪਉੜੀਆਂ ਉੱਤਰ ਗਿਆ। ਸਵਿਮਿੰਗ ਪੂਲ ਦੇ ਕਿਨਾਰੇ ਬੋਤਲਾਂ ਅਤੇ ਫੋਨ ਰੱਖ ਕੇ ਤੂੰ ਸ਼ੈੱਡ ਥੱਲੇ ਰੱਖੀਆਂ ਪਲਾਸਟਿਕ ਦੀਆਂ ਕੁਰਸੀਆਂ ਵੱਲ ਗਿਆ। ਸਰਦੀਆਂ ਵਿਚ ਵਰਤੀਆਂ ਨਾ ਹੋਣ ਕਰ ਕੇ ਮੈਲੀਆਂ ਹੋਈਆਂ ਕੁਰਸੀਆਂ ਵੱਲ ਵੇਖ ਕੇ ਤੈਨੂੰ ਆਪਣੀ ਘਰਵਾਲੀ 'ਤੇ ਖਿਝ ਚੜ੍ਹੀ। "ਐਂ ਨੀ ਬਈ ਕੁਰਸੀਆਂ ਈ ਸਾਫ ਕਰ ਦਿਆਂ। ਪਤੈ ਬਈ ਹੁਣ ਬਾਹਰ ਬੈਠਣ ਦੀ ਰੁੱਤ ਆ ਗਈ ਐ," ਬੁੜਬੜਾ ਕੇ ਤੂੰ ਕੁਰਸੀਆਂ ਸਾਫ ਕਰਨ ਲਈ ਕਿਸੇ ਪੁਰਾਣੇ ਕੱਪੜੇ ਦੀ ਤਲਾਸ਼ ਵਿਚ ਇੱਧਰ-ਉੱਧਰ ਵੇਖਿਆ ਪਰ ਤੇਰੀ ਨਿਗ੍ਹਾ ਕਿਸੇ ਕੱਪੜੇ 'ਤੇ ਨਾ ਪਈ। ਤੂੰ ਹੱਥ ਨਾਲ ਹੀ ਦੋ ਕੁਰਸੀਆਂ ਝਾੜ ਕੇ ਪੂਲ ਦੇ ਕਿਨਾਰੇ ਲਿਆ ਰੱਖੀਆਂ ਅਤੇ ਇਕ ਕੁਰਸੀ ਉੱਪਰ ਬੈਠ ਕੇ ਦੂਸਰੀ ਉੱਤੇ ਲੱਤਾਂ ਟਿਕਾ ਲਈਆਂ। ਤੇਰੀ ਨਿਗ੍ਹਾ ਪੂਲ ਦੇ ਗੰਦੇ ਹੋ ਗਏ ਪਾਣੀ 'ਤੇ ਪਈ। 'ਇਹਦੇ ਪਿੱਛੇ ਵੀਹ-ਪੱਚੀ ਹਜ਼ਾਰ ਮਕਾਨ 'ਤੇ ਵਾਧੂ ਦਾ ਖਰਚਿਆ'। ਤੂੰ ਸਿਆਲਾਂ ਵਿਚ ਪੂਲ ਨੂੰ ਢਕਿਆ ਵੀ ਨਹੀਂ ਸੀ। ਸਾਰਾ ਸਿਆਲ ਇਸ ਵਿੱਚ ਮੀਂਹ ਪਿਆ ਸੀ। ਇਸ ਵਿਚ ਕੋਈ ਨੁਕਸ ਪੈ ਗਿਆ ਸੀ। 'ਜੇ ਇਹੀ ਕੋਈ ਪੂਲ ਦੇ ਬਿਨਾਂ ਮਕਾਨ ਲਿਆ ਹੁੰਦਾ ਤਾਂ ਓਨੇ ਡਾਲਿਆਂ ਦੀ ਹੁਣ ਜੀਪ ਲੈਂਦੇ,' ਤੇਰੇ ਮਨ ਵਿਚ ਖਿਆਲ ਆਇਆ।

ਜਦ ਤੂੰ ਕਨੇਡਾ ਆਇਆ ਸੀ, ਤੇਰੀ ਇਹ ਇੱਛਾ ਸੀ ਕਿ ਜੀਪ ਖਰੀਦ ਕੇ ਪਿੱਛੇ 'ਜ਼ੈਲਦਾਰ' ਲਿਖਵਾਵੇਂ, ਜਿਵੇਂ ਇੰਡੀਆ ਤੇਰੇ ਬਾਪੂ ਦੀ ਜੀਪ ਦੇ ਪਿੱਛੇ ਲਿਖਵਾਇਆ ਹੋਇਆ ਸੀ। ਪਰ ਉਦੋਂ ਤੇਰੀ ਐਨੀਂ ਪਹੁੰਚ ਨਹੀਂ ਸੀ ਕਿ ਕੋਈ ਚੰਗੀ ਜੀਪ ਖਰੀਦ ਸਕੇਂ। ਪੰਜ-ਛੇ ਸਾਲ ਤਾਂ ਤੁਸੀਂ ਆਪਣੇ ਘਰਵਾਲੀ ਦੀ ਪੁਰਾਣੀ,ਇੰਪਾਲਾ, ਨਾਲ ਹੀ ਸਾਰਦੇ ਰਹੇ ਸੀ। ਫਿਰ ਮਕਾਨ ਖਰੀਦਣ ਦੇ ਚੱਕਰ ਵਿਚ ਤੇਰਾ ਇਹ ਸ਼ੌਕ ਪਿੱਛੇ ਪੈਂਦਾ ਗਿਆ। ਹੁਣ ਕੁਝ ਮਹੀਨਿਆਂ ਤੋਂ, ਜਦੋਂ ਦਾ ਤੇਰੇ ਪੁੱਤਰ ਨੇ ਲਾਈਸੈਂਸ ਲਿਆ ਸੀ, ਤੇਰਾ ਇਹ ਸ਼ੌਕ ਫਿਰ ਜਾਗ ਪਿਆ। ਤੇਰੀ ਖਾਹਿਸ਼ ਸੀ ਕਿ ਅਗਲੇ ਸਾਲ, ਜਦ ਉਹ ਯੂਨੀਵਰਸਿਟੀ ਜਾਣ ਲੱਗੇਗਾ, ਤੂੰ ਉਸ ਨੂੰ ਜੀਪ ਲੈ ਕੇ ਦੇਵੇਂਗਾ। ਜਦ ਤੂੰ ਆਪਣੀ ਇਹ ਇੱਛਾ ਇਕ ਦਿਨ ਉਸ ਨਾਲ ਸਾਂਝੀ ਕੀਤੀ ਤਾਂ ਉਸ ਨੇ ਕਿਹਾ ਸੀ, "ਯੂ ਡੌਂਟ ਹੈਵ ਟੂ ਵੇਸਟ ਮਨੀ ਆਨ ਦੈਟ।" ਤੂੰ ਨਸ਼ੇ ਦੇ ਲੋਰ ਵਿੱਚ ਆਖਿਆ, " ਡੌਂਟ ਵਰੀ ਅਬਾਊਟ ਮਨੀ। ਆਪਾਂ ਵਧੀਆ ਜੀਪ ਲਵਾਂਗੇ ਨਾਲੇ ਪਿੱਛੇ 'ਜ਼ੈਲਦਾਰ' ਲਿਖਵਾਂਵਾਂਗੇ।"

"ਆਈ ਡੋਂਟ ਲਾਈਕ ਬੰਪਰ ਸਟਿੱਕਰਸ," ਆਪਣੇ ਪੁੱਤਰ ਦੀ ਇਹ ਰਾਇ ਸੁਣ ਕੇ ਤੂੰ ਝੱਟ ਕਿਹਾ, "ਇਹ ਬੰਪਰ ਸਟਿੱਕਰ ਨੀਂ। ਯੁਅਰ ਗ੍ਰੇਟ ਗਰੈਂਡ ਫਾਦਰ ਵਾਜ਼ ਏ ਜੈਲਦਾਰ। ਤੈਨੂੰ ਮਾਣ ਹੋਣਾ ਚਾਹੀਦੈ।"

"ਯਿਆ, ਯੂ ਟੋਲਡ ਮੀ ਮੈਨੀ ਟਾਈਮਜ਼। ਬਟ ਡੈਡ, ਲੋਕਾਂ ਨੂੰ ਏਹਦੇ ਨਾਲ ਕੀ," ਆਪਣੇ ਪੁੱਤਰ ਦੀ ਇਹ ਗੱਲ ਤੈਨੂੰ ਚੰਗੀ ਨਹੀਂ ਸੀ ਲੱਗੀ। ਤੂੰ ਸੋਚਿਆ, 'ਪਤਾ ਨੀ ਕੀਹਦੇ 'ਤੇ ਗਿਐ? ਚੱਲ ਤੁਰਿਆ ਫਿਰੇ, ਜੇ ਨਹੀਂ ਮਹਿੰਗੀ ਜੀਪ ਮੰਗਦਾ ਤਾਂ। ਮੈਂ ਚਲਾ ਲਿਆ ਕਰੂੰ। ਮਾਰਦਾ ਰਿਹਾ ਕਰੂ ਟੱਕਰਾਂ ਮੇਰੀ ਪੁਰਾਣੀ ਕਾਰ ਨਾਲ।'

ਤੇ ਜਦ ਤੈਨੂੰ ਆਪਣੇ ਪੁੱਤਰ ਦੀ ਅਗਲੇ ਸਾਲ ਤੋਂ ਯੂਨੀਵਰਸਿਟੀ ਦੀ ਪੜ੍ਹਾਈ 'ਤੇ ਆਉਣ ਵਾਲੇ ਖਰਚ ਬਾਰੇ ਪਤਾ ਲੱਗਿਆ ਤਾਂ ਜੀਪ ਲੈਣੀ ਤਾਂ ਇਕ ਪਾਸੇ, ਤੂੰ ਵੱਡਾ ਘਰ ਲੈ ਕੇ ਪਛਤਾਉਣ ਲੱਗਾ। ਸਵਿੰਮਿੰਗਪੂਲ ਵੱਲ ਵੇਖਦੇ ਹੋਏ ਤੈਨੂੰ ਇਸ ਕਾਰਨ ਮਕਾਨ ਉੱਪਰ ਖਰਚੇ ਵਾਧੂ ਡਾਲਰ ਰੜਕਣ ਲੱਗ ਪਏ। 'ਸਾਲੇ ਨੇ ਖਰਾਬ ਵੀ ਹੁਣ ਈ ਹੋਣਾ ਸੀ। ਠੀਕ ਕਰਾਉਣ 'ਤੇ ਪਤਾ ਨੀ ਕਿੰਨੇ ਕੁ ਲੱਗਣਗੇ?' ਤੂੰ ਫਿਕਰਮੰਦ ਹੋ ਗਿਆ। 'ਦੂਜੇ-ਤੀਜੇ ਦਿਨ ਕਲੋਰੀਨ ਚੈੱਕ ਕਰੋ। ਰਾਤ ਨੂੰ ਢਕੋ। ਸਾਲੇ ਵੀਹ ਜੱਭ ਐ,' ਤੂੰ ਸੋਚਿਆ। ਫਿਰ ਤੈਨੂੰ ਆਪਣੇ ਪਿੰਡ ਖੇਤ ਵਾਲੀ ਖੇਲ ਚੇਤੇ ਆਈ। ਤੂੰ ਸੋਚਿਆ, 'ਓਹਦੇ 'ਚ ਕਿਸੇ ਕੜੀ ਕਲੋਰੀਨ ਨੂੰ ਚੈੱਕ ਕਰਨ ਦੀ ਲੋੜ ਨਹੀਂ ਸੀ ਪੈਂਦੀ। ਹੇਠਲੇ ਹਿੱਸੇ 'ਚ ਬਣੀ ਮੋਰੀ 'ਚ ਪੱਤਰਾ ਅੜਾ ਦਿਓ ਤੇ ਭਰ ਗਈ। ਪੱਤਰਾ ਕੱਢ ਦਿਓ ਤੇ ਖੇਲ ਖਾਲੀ। ਜਦੋਂ ਨ੍ਹਾਉਣ-ਧੋਣ ਲਈ ਵਰਤਣੀ ਹੋਣੀ ਬਾਪੂ ਨੇ ਸੀਰੀ ਨੂੰ ਆਖ ਕੇ ਕੱਚ ਵਾਂਗੂ ਚਮਕਾ ਲੈਣੀ।' ਫਿਰ ਤੂੰ ਸੋਚਿਆ, 'ਬਾਪੂ ਦੀਆਂ ਕੀ ਰੀਸਾਂ ਸੀ।' ਤੈਨੂੰ ਆਪਣੇ ਬਾਪੂ ਦਾ ਆਪਣਾ ਗੋਹਾ-ਕੂੜਾ ਚੁੱਕਣ ਵਾਲੀ ਨਾਲ ਖੇਲ 'ਚ ਨਹਾਉਣ ਵਾਲਾ ਕਿੱਸਾ ਚੇਤੇ ਆਇਆ, ਜਿਸ ਬਾਰੇ ਪਤਾ ਲੱਗਣ 'ਤੇ ਤੇਰੀ ਬੇਬੇ ਨੇ ਲੜਦਿਆਂ ਕਿਹਾ ਸੀ, "ਮੈਂ ਤਾਂ ਓਹਦੀ ਬਾਟੀ ਨੀ ਭਾਂਡਿਆਂ 'ਚ ਰਲਣ ਦਿੰਦੀ। ਓਹ ਵੇਖ ਲੈ ਆਲੇ 'ਚ ਪਈ ਆ। ਤੇ ਤੂੰ-----। ਸ਼ਰਮ ਦਾ ਈ ਘਾਟੈ।" ਤੂੰ ਓਹਲੇ 'ਚ ਬੈਠੇ ਨੇ ਆਪਣੇ ਬਾਪੂ ਦਾ ਕੜਕਵੀਂ ਆਵਾਜ਼ 'ਚ ਕਿਹਾ ਵੀ ਸੁਣਿਆ ਸੀ, "ਐਵੇਂ ਨਾ ਮੌਰ ਭਨਾਲੀਂ। ਚਵੜ-ਚਵੜ ਕਰੀ ਜਾਨੀ ਐਂ।" ਤੂੰ ਮੋਰੀ ਰਾਹੀਂ ਵੇਖਿਆ ਸੀ ਕਿ ਇਹ ਆਖ ਕੇ ਤੇਰਾ ਬਾਪੂ ਬਾਹਰ ਵੱਲ ਜਾਂਦਾ ਹੋਇਆ ਮੁਸਕੜੀਏਂ ਹੱਸ ਰਿਹਾ ਸੀ। ਉਦੋਂ ਤੇਰੇ ਬਾਲ ਮਨ ਨੂੰ ਆਪਣੇ ਬਾਪੂ ਦਾ ਇਸ ਤਰ੍ਹਾਂ ਕਰਨਾ ਸਮਝ ਨਹੀਂ ਸੀ ਆਇਆ, ਸਗੋਂ ਤੇਰੇ ਅੰਦਰ ਕਚਿਆਣ ਜਿਹੀ ਪੈਦਾ ਹੋਈ ਸੀ। ਪਰ ਹੁਣ ਤੂੰ ਉਹ ਸਾਰਾ ਕੁਝ ਯਾਦ ਕਰ ਕੇ ਸੋਚਿਆ,'ਬਾਪੂ ਕਿਹੜਾ ਪਟਿਆਲੇ ਆਲੇ ਮ੍ਹਾਰਾਜੇ ਨਾਲੋਂ ਘੱਟ ਸੀ।' ਇਹ ਸੋਚਦੇ ਹੀ ਤੇਰੇ ਬੁੱਲ੍ਹਾਂ 'ਤੇ ਮੁਸਕਾਣ ਆ ਗਈ। ਪਿਛਲੇ ਸਾਲ ਮਕਾਨ ਖਰੀਦਣ ਸਮੇਂ ਪੂਲ ਵੱਲ ਵੇਖ ਕੇ ਤੇਰੇ ਅੰਦਰ ਇਕ ਗੁੱਝੀ ਖਾਹਿਸ਼ ਵੀ ਉੱਠੀ ਸੀ ਕਿ ਇਸ ਪੂਲ ਵਿਚ ਘਰਦਿਆਂ ਦੇ ਕਿਤੇ ਬਾਹਰ ਗਿਆਂ ਤੂੰ ਕਿਸੇ ਆਂਢਣ-ਗੁਆਂਢਣ ਗੋਰੀ ਨਾਲ ਨਹਾਵੇਂ। ਪਰ ਇਹ ਇੱਛਾ ਪਲ ਦੀ ਪਲ ਹੀ ਉੱਠੀ ਸੀ। ਮਕਾਨ 'ਤੇ ਜ਼ਿਆਦਾ ਡਾਲਰ ਖਰਚਣ ਲਈ 'ਪੂਲ ਵਾਲੇ ਮਕਾਨ ਨਾਲ ਘਰ ਦੀ ਟੌਹਰ ਬਣੂੰ' ਵਾਲਾ ਵਿਚਾਰ ਜ਼ਿਆਦਾ ਸਹਾਈ ਹੋਇਆ ਸੀ। ਪਹਿਲਾਂ ਤਾਂ ਤੂੰ ਜੱਕਾਂ-ਤੱਕਾਂ ਕਰਦਾ ਆਖਦਾ ਸੀ, " ਜਰੂਰ ਲਾਉਣੇ ਆਂ ਵਾਧੂ, ਨੇੜੇ-ਤੇੜੇ ਕੋਈ ਹੋਰ ਮਕਾਨ ਸੇਲ 'ਤੇ ਲੱਗ ਜੂ, ਉਹਦਾ ਸੌਦਾ ਮਾਰ ਲਵਾਂਗੇ।" ਪਰ ਤੇਰੇ ਘਰਵਾਲੀ ਨੇ ਕਿਹਾ ਸੀ, "ਧੀ ਰਾਣੀ ਹਾਲੇ ਚੌਥੀ 'ਚ ਐ। ਤਿੰਨ ਸਾਲ ਹੋਰ ਏਸ ਸਕੂਲ 'ਚ ਜਾਣੈ ਓਹਨੇ। ਏਦੂੰ ਨੇੜੇ ਕਿਹੜਾ ਮਕਾਨ ਲੱਗੂ ਸੇਲ 'ਤੇ? ਘਰ ਦੇ ਜਵਾਂ ਮੂਹਰੇ ਐ। ਮੈਨੂੰ ਈ ਪਤੈ ਕਿਵੇਂ ਮੈਂ ਕੰਮ ਤੋਂ ਮੁੜਦੀ ਹਰਫਲੀ ਹੁੰਦੀ ਆਂ ਬਈ ਲੇਟ ਨਾ ਹੋ ਜਾਵਾਂ , ਕੁੜੀ ਖੜ੍ਹੀ ਉਡੀਕੂਗੀ। ਕਾਹਲੀ 'ਚ ਕਿਸੇ ਦਿਨ ਐਕਸੀਡੈਂਟ ਕਰਾ ਬੈਠੂੰਗੀ। ਏਸ ਘਰ 'ਚ ਜੇ ਮੈਂ ਕੰਮ ਤੋਂ ਪੰਜ-ਸੱਤ ਮਿੰਟ ਲੇਟ ਵੀ ਹੋ ਜਾਊਂ ਤਾਂ ਇਹ ਆਪੇ ਆ ਜਿਆ ਕਰੂ। ਨਾਲੇ ਹੁਣ ਜੇ ਅਪਗਰੇਡ ਕਰਨ ਲੱਗੇ ਹੀ ਆਂ ਤਾਂ ਚੱਜ ਨਾਲ ਕਰੀਏ। ਪੂਲ ਨਾਲ ਘਰ ਦੀ ਸ਼ਾਨ ਬਣਦੀ ਐ।" ਤੈਨੂੰ ਇਹ ਦਲੀਲ ਜਚ ਗਈ ਸੀ ਤੇ ਤੁਸੀਂ ਮੋਰਚਾ ਮਾਰ ਲਿਆ ਸੀ। ਪਰ ਹੁਣ ਖਰਾਬ ਹੋਏ ਪੂਲ ਵੱਲ ਵੇਖ ਕੇ ਤੂੰ ਸੋਚਿਆ, ' ਵੇਖਣ



ਵਾਲਾ ਕਹੂ ਬਈ ਪੂਲ ਵਾਲਾ ਘਰ ਲੈਣ ਦਾ ਈ ਸ਼ੌਕ ਸੀ। ਹੁਣ ਪਤਾ ਲੱਗਦੈ ਜਦੋਂ ਮੇਨਟੇਨ ਕਰਨਾ ਪੈਂਦੈ----ਇਹ ਸਾਲੇ ਵਿਕਦੇ ਵੀ ਨਹੀਂ, ਨਹੀਂ ਤਾਂ ਚਾਰ ਡਾਲਰ ਵੱਟ ਹੀ ਲਈਏ।' ਫਿਰ ਤੂੰ 'ਚੱਲ ਜਿਹੜਾ ਕੁਝ ਹੋਣਾ ਸੀ ਹੋ ਗਿਆ, ਐਡੀ ਕਿਹੜੀ ਗੱਲ ਐ, ਚਲਦਾ ਈ ਰਹਿੰਦਾ,' ਸੋਚ ਕੇ ਆਪਣਾ ਧਿਆਨ ਪੂਲ ਵੱਲੋਂ ਪਾਸੇ ਕਰ ਲਿਆ। ਬੀਅਰ ਦੀ ਘੁੱਟ ਭਰਦਿਆਂ ਤੇਰੀ ਨਿਗ੍ਹਾ ਸ਼ੈਡ ਦੇ ਹੇਠ ਪਏ ਬਾਰਬੀਕਿਊ 'ਤੇ ਪਈ। ਤੇਰਾ ਜੀਅ ਬਾਰਬੀਕਿਊ ਕੀਤਾ ਚਿਕਨ ਖਾਣ ਲਈ ਕੀਤਾ। ਤੇਰੇ ਚਿੱਤ ਵਿਚ ਇੱਛਾ ਪੈਦਾ ਹੋਈ ਕਿ ਕਿਸੇ ਭਾਈਬੰਦ ਨੂੰ ਸੱਦ ਲਵੇਂ ਅਤੇ ਬਾਰਬੀਕਿਊ ਕਰਦਿਆਂ ਦਾਰੂ ਪੀਵੇਂ। ਤੂੰ ਆਪਣੇ ਦੋ-ਤਿੰਨ ਮਿੱਤਰਾਂ ਬਾਰੇ ਸੋਚਿਆ। ਤੈਨੂੰ ਵੀਕਡੇਅ ਹੋਣ ਦਾ ਖਿਆਲ ਆਇਆ। 'ਚੱਲ ਆਪ ਈ ਕਰਦੇ ਆਂ ਕੁਛ,' ਸੋਚ ਕੇ ਤੂੰ ਆਪਣੀ ਪਤਨੀ ਦਾ ਸੈੱਲ ਫੋਨ ਮਿਲਾਇਆ, "ਕਿੱਧਰ ਸੈਰਾਂ ਕਰਦੀ ਫਿਰਦੀ ਐਂ?"

"ਥੋਨੂੰ ਸੈਰਾਂ ਲੱਗਦੀਐਂ। ਕੰਮ ਤੋਂ ਸਿੱਧੀ ਕੁੜੀ ਨੂੰ ਸਕੂਲੋਂ ਚੁੱਕ ਕੇ ਗਰੋਸਰੀ ਕਰਨ ਆਈ ਵੀ ਆਂ, ਮੁੱਕੀ ਪਈ ਸੀ।"

"ਚੰਗਾ ਫਿਰ ਆਉਂਦੀ ਹੋਈ ਤੰਦੂਰੀ ਚਿਕਨ ਚੁੱਕੀ ਆਵੀਂ, ਬਾਰਬੀਕਿਊ ਕਰਦੇ ਆਂ," ਆਖ ਕੇ ਤੂੰ ਫੋਨ ਬੰਦ ਕਰਨ ਹੀ ਲੱਗਾ ਸੀ ਕਿ ਤੈਨੂੰ ਦੂਜੇ ਪਾਸਿਓਂ ਆਵਾਜ਼ ਸੁਣਾਈ ਦਿੱਤੀ, "'ਕੱਲੇ ਈ ਐਂ ਕਿ ਨਾਲ ਵੀ ਐ ਕੋਈ?"

"ਕੱਲਾ ਈ ਆਂ, ਹੋਰ ਕੀ ਫੌਜਾਂ ਹੋਣੀਐਂ ਨਾਲ।"

"ਮੈਂ ਇਸ ਕਰ ਕੇ ਪੁੱਛਿਆ ਸੀ ਬਈ ਕਿੰਨਾਂ ਕੁ ਲਿਆਵਾਂ।"

ਤੂੰ ਫੋਨ ਬੰਦ ਕਰ ਕੇ ਬੀਅਰ ਦੀ ਵੱਡੀ ਘੁੱਟ ਭਰੀ। ਫੋਨ ਦੀ ਘੰਟੀ ਖੜਕਦੀ ਸੁਣ ਤੂੰ ਸੋਚਿਆ ਕਿ ਘਰਵਾਲੀ ਦਾ ਹੀ ਹੋਵੇਗਾ ਅਤੇ ਉਹ ਪੁੱਛੇਗੀ ਕਿ ਕੁਛ ਹੋਰ ਤਾਂ ਨਹੀਂ ਲਿਆਉਣਾ। ਫੋਨ ਔਨ ਕਰ ਕੇ ਤੂੰ ਆਖਿਆ, "ਹਾਂ" ਪਰ ਦੂਜੇ ਪਾਸਿਓਂ ਤੈਨੂੰ ਓਪਰੀ ਆਵਾਜ਼ ਸੁਣਾਈ ਦਿੱਤੀ, " ਬਾਈ ਜੀ ਐਂ?"

"ਹਾਂ, ਕੌਣ?"

"ਗੁਰਜੰਟ।"

"ਗੁਰਜੰਟ?"

"ਪਿੰਡੋਂ, ਚੜ੍ਹਤ ਸਿੰਘ ਦਾ ਬੇਟਾ।"

'ਕਿਹੜਾ ਚੜ੍ਹਤ ਸਿੰਘ?' ਤੂੰ ਪੁੱਛਣਾ ਚਾਹੁੰਦਾ ਸੀ ਪਰ ਪੁੱਛਿਆ ਨਹੀਂ। ਅੰਦਾਜ਼ਾ ਲਾਉਣ ਲਈ ਚੁੱਪ ਹੋ ਗਿਆ ਪਰ ਤੇਰੇ ਦਿਮਾਗ ਵਿਚ ਨਹੀਂ ਆਇਆ ਕਿ ਕੌਣ ਹੋਇਆ। ਦੂਜੇ ਪਾਸਿਓਂ ਤੂੰ ਸੁਣਿਆ, " ਬਾਈ ਜੀ, ਪਿਛਲੀ ਵਾਰ ਜਦੋਂ ਤੁਸੀਂ ਇੰਡੀਆ ਗਏ ਸੀ, ਮੇਰੀ ਬੈਂਕ 'ਚ ਆਏ ਸੀ। ਹੁਣ ਤਾਂ ਆ ਗਿਆ ਯਾਦ?"

'ਸਾਲਾ ਚੜ੍ਹਤ ਸਿਓਂ ਦਾ। ਸਿੱਧਾ ਨੀ ਆਖਦਾ ਬਈ ਚੜ੍ਹਤੇ ਕਾ ਜੰਟਾ', ਤੂੰ ਆਖਣਾ ਚਾਹੁੰਦਾ ਸੀ ਪਰ ਆਖਿਆ ਨਹੀਂ। ਸਗੋਂ, "ਓ, ਅੱਛਾ ਅੱਛਾ," ਆਖ ਦਿੱਤਾ।

ਦੂਜੇ ਪਾਸਿਓਂ ਤੈਨੂੰ ਥੋੜ੍ਹਾ ਹੱਸਣ ਦੀ ਆਵਾਜ਼ ਤੋਂ ਬਾਅਦ ਸੁਣਿਆ, "ਮੈਂ ਤੁਹਾਡੇ ਸ਼ਹਿਰ ਆ ਗਿਆ, ਬਾਈ ਜੀ।"

"ਅੱਛਾ," ਤੂੰ ਆਖਿਆ। ਤੈਨੂੰ ਯਾਦ ਆਇਆ ਕਿ ਦੋ ਕੁ ਸਾਲ ਪਹਿਲਾਂ ਜਦ ਤੂੰ ਇੰਡੀਆ ਗਿਆ ਸੀ। ਬੈਂਕ 'ਚੋਂ ਮੁੜਦਿਆਂ, ਜਿੱਥੇ ਇਹ ਕੈਸ਼ੀਅਰ ਸੀ, ਤੇਰੇ ਭਰਾ ਨੇ ਦੱਸਿਆ ਸੀ ਕਿ ਇਸ ਨੇ ਬਾਹਰਲੇ ਮੁਲਕ ਜਾਣ ਦੀ ਝਾਕ 'ਚ ਵਿਆਹ ਨਹੀਂ ਕਰਵਾਇਆ, ਪੈਂਤੀਆਂ ਸਾਲਾਂ ਦਾ ਹੋ ਗਿਆ ਸੀ।

"ਪਹੁੰਚ ਹੀ ਗਿਆ ਫਿਰ? ਕਦੋਂ ਆਇਆ ਸੀ?" ਤੂੰ ਪੁੱਛਿਆ।

"ਪਿਛਲੇ ਐਤਵਾਰ।"

"ਹੋਰ ਪਿੰਡ ਦਾ ਕੀ ਹਾਲ-ਚਾਲ ਆ?" ਪਲ ਦੀ ਪਲ ਤੇਰੇ ਚਿੱਤ 'ਚ ਆਈ ਕਿ ਆਖੇਂ 'ਆ ਜਾ ਫਿਰ, ਪਿੰਡ ਦੀਆਂ ਗੱਲਾਂ ਕਰਾਂਗੇ' ਪਰ ਤੂੰ ਆਖਿਆ ਨਹੀਂ।

"ਪਿੰਡ ਨਾਲ ਬਹੁਤਾ ਵਾਹ ਨੀ ਸੀ ਮੇਰਾ ਹੁਣ। ਮੈਂ ਤਾਂ ਬਹੁਤ ਚਿਰ ਦਾ ਲੁਧਿਆਣੇ ਈ ਰਹਿੰਦਾ ਸੀ।" ਸੁਣ ਕੇ ਤੂੰ ਆਖਿਆ, "ਕੰਮ-ਕੁੰਮ ਦੀ ਲੋੜ ਹੋਈ ਤਾਂ ਦੱਸੀਂ।" ਇਹ ਆਖਦਿਆਂ ਤੇਰਾ ਸੀਨਾ ਮਾਣ ਨਾਲ ਫੁੱਲ ਗਿਆ।

"ਕੰਮ ਦੀ ਕੋਈ ਪ੍ਰਾਬਲਮ ਨਹੀਂ, ਬਾਈ ਜੀ। ਮੇਰੇ ਮਿਸਿਜ਼ ਇੱਥੇ ਕਿਸੇ ਫੈਕਟਰੀ 'ਚ ਸੁਪਰਵਾਈਜ਼ਰ ਆ। ਉਹ ਕਹਿੰਦੇ ਪਾਰਟ ਟਾਈਮ ਕੰਮ 'ਤੇ ਨਾਲ ਈ ਲਵਾ ਲੈਣਗੇ। ਮੇਰਾ ਵਿਚਾਰ ਪੜ੍ਹਨ ਦਾ ਹੈ। ਲੇਬਰ ਨੀ ਹੋਣੀ ਮੈਥੋਂ। ਦਸ-ਬਾਰਾਂ ਸਾਲ ਬੈਂਕ 'ਚ ਨੌਕਰੀ ਕਰਨ ਕਰਕੇ ਦਫਤਰੀ ਕੰਮ ਦੀ ਆਦਤ ਪੈਗੀ ਆ।"

ਸੁਣ ਕੇ ਤੇਰੇ ਅੰਦਰ ਕੁੜੱਤਣ ਭਰਨ ਲੱਗੀ। ਤੂੰ ਆਖਿਆ, "ਚੰਗਾ ਫਿਰ, ਜੇ ਕਿਸੇ ਹੈਲਪ ਦੀ ਲੋੜ ਹੋਈ ਤਾਂ ਦੱਸੀਂ?"

ਦੂਸਰੇ ਪਾਸਿਓਂ 'ਮਿਹਰਬਾਨੀ' ਸੁਣ ਕੇ, "ਚੱਲ, ਚੰਗਾ ਫਿਰ," ਆਖ ਕੇ ਤੂੰ ਫੋਨ ਬੰਦ ਕਰ ਦਿੱਤਾ। "ਸਾਲਾ ਲੇਬਰ ਨੀ ਹੋਣੀ ਦਾ," ਤੂੰ ਬੁੜਬੜਾਇਆ। ਤੇਰੇ ਅੰਦਰਲੀ ਕੁੜੱਤਣ ਅਚਵੀ 'ਚ ਬਦਲਨ ਲੱਗੀ। ਤੂੰ ਆਪਣੇ ਭਰਾ ਨੂੰ ਪਿੰਡ ਫੋਨ ਮਿਲਾ ਕੇ ਪੁੱਛਿਆ, "ਚੜ੍ਹਤੇ ਕਾ ਜੰਟਾ ਐਥੇ ਆਇਆ ਫਿਰਦੈ। ਤੂੰ ਕਦੇ ਗੱਲੇ ਈ ਨੀ ਕੀਤੀ?"

"ਅੱਛਾ, ਪਹੁੰਚ ਗਿਆ? ਪੰਦਰਾਂ-ਵੀਹ ਦਿਨ ਪਹਿਲਾਂ ਪਿੰਡ ਆਇਆ ਸੀ। ਤੇਰਾ ਨੰਬਰ ਮੰਗਦਾ ਸੀ।"

"ਕਾਹਨੂੰ ਦੇਣਾ ਸੀ ਨੰਬਰ। ਨਾਲੇ ਗੁਰੂਆ ਪਿੰਡ ਦੀਆਂ ਗੱਲਾਂ-ਬਾਤਾਂ ਤਾਂ ਦੱਸ ਦਿਆ ਕਰ।"

"ਮੈਂ ਕਿਹਾ ਬਈ ਇਹ ਐਡੀ ਕੇੜ੍ਹੀ ਗੱਲ ਐ। ਹੋਰ ਬਥੇਰੀ ਜਨਤਾ ਬਾਹਰਲੇ ਮੁਲਕੀਂ ਤੁਰੀ ਜਾਂਦੀ ਐ, ਵਿੱਚੇ ਚੜ੍ਹਤੇ ਕਾ ਜਾ ਵੜ੍ਹ। ਉਂ ਵਿਆਹ ਵੀ ਮਾੜਾ-ਮੋਟਾ ਜਾ ਸ਼ਹਿਰ 'ਚ ਈ ਕੀਤੈ ਕਿਤੇ। ਕਹਿੰਦੇ ਆ ਵਿਆਹ ਵੀ ਕਿਸੇ ਵੱਡੀ ਉਮਰ ਦੀ ਨਾਲ ਈ ਹੋਇਐ। ਛੱਡੀ ਵੀ ਸੁਣਦੇ ਆਂ। ਮਗਰ ਜਵਾਕ ਵੀ ਦੱਸਦੇ ਆ।"

"ਹੋਰ ਓਹਨੂੰ ਕੱਚਾ ਕਰੇਵਾ ਕੋਈ ਕਿੱਥੋਂ ਦੇ ਦਿੰਦਾ," ਆਖ ਕੇ ਤੂੰ ਫੋਨ ਬੰਦ ਕਰ ਦਿੱਤਾ। ਆਪਣੀ ਆਖਰੀ ਕਹੀ ਗੱਲ ਬਾਰੇ ਸੋਚਦੇ ਹੋਏ ਤੇਰੇ ਅੰਦਰਲੀ ਅੱਚਵੀ ਖਤਮ ਹੋਣ ਲੱਗੀ। ਤੈਨੂੰ ਲਗਰ ਵਰਗੀ ਆਪਣੀ ਘਰਵਾਲੀ ਦਾ ਖਿਆਲ ਆਇਆ, ਜਿਸ ਨੇ ਤੈਨੂੰ ਕਨੇਡਾ ਮੰਗਵਾਇਆ ਸੀ। ਕਨੇਡਾ ਪਹੁੰਚ ਕੇ ਤੂੰ ਉਸ ਦੇ ਹੁਸਨ ਵਿਚ ਗੁਆਚ ਗਿਆ ਸੀ। ਤੈਨੂੰ ਯਾਦ ਆਇਆ ਕਿ ਉਹ ਤੈਨੂੰ ਬਥੇਰਾ ਕੋਈ ਕੋਰਸ ਕਰਨ ਲਈ ਆਖਦੀ ਹੁੰਦੀ ਸੀ। ਓਦੋਂ ਤੂੰ ਆਖਦਾ ਹੁੰਦਾ ਸੀ, " ਹੁਣ ਨੀਂ ਪੜ੍ਹਿਆ ਜਾਣਾ। ਮੈਂ ਤਾਂ ਬੀ. ਏ. ਕਰ ਕੇ ਮਸਾਂ ਪੜ੍ਹਾਈ ਤੋਂ ਖਹਿੜਾ ਛਡਾਇਆ ਸੀ।" ਪਰ ਹੁਣ ਤੇਰੇ ਦਿਮਾਗ ਵਿਚ ਆਇਆ ਕਿ ਜੇ ਪੜ੍ਹ ਲੈਂਦਾ ਤਾਂ ਚੰਗਾ ਈ ਸੀ। ਫਿਰ ਤੂੰ ਸੋਚਿਆ, 'ਪੜ੍ਹ ਕੇ ਕੀ ਜੱਜ ਬਣ ਜਾਣਾ ਸੀ। ਹੁਣ ਜਿੰਨੇ ਡਾਲਰ ਈ ਬਣਿਆ ਕਰਨੇ ਸੀ। ਹੋਰ ਛੇ ਮਹੀਨਿਆਂ ਨੂੰ ਰਾਤ ਦੀ ਸ਼ਿਫਟ ਵਾਲੇ ਸੁਪਰਵਾਈਜ਼ਰ,ਐਲਨ, ਨੇ ਰੀਟਾਇਰ ਹੋ ਜਾਣੈ, ਫੇਰ ਰਾਤ ਦੀ ਸ਼ਿਫਟ ਦਾ ਸੁਪਰਵਾਈਜ਼ਰ ਬਣਨ ਦੀ ਆਪਣੀ ਹੀ ਵਾਰੀ ਹੈ।' ਇਹ ਸੋਚਦੇ ਹੋਏ ਤੇਰੇ ਅੰਦਰ ਖੁਸ਼ੀ ਪੈਦਾ ਹੋਣ ਲੱਗੀ। ਫਿਰ ਤੂੰ ਸੋਚਿਆ, 'ਇਹ ਨਵੇਂ ਆਏ ਪਹਿਲਾਂ-ਪਹਿਲਾਂ ਕਰਦੇ ਈ ਹੁੰਦੇ ਆ ਬਈ ਆਹ ਕਰਦੂੰ, ਔਹ ਕਰਦੂੰ, ਜਦੋਂ ਅੰਗ੍ਰੇਜ਼ੀ ਬੋਲਦੇ ਗੋਰਿਆਂ ਦਾ ਕੱਖ ਪੱਲੇ ਨੀਂ ਪੈਂਦਾ, ਫੇਰ ਛੱਡ-ਛਡਾਅ ਜਾਂਦੇ ਆ ਸਾਰਾ ਕੁਛ।' ਤੂੰ ਬੀਅਰ ਦੀ ਘੁੱਟ ਭਰੀ। ਤੈਨੂੰ ਉਹ ਬਕਬਕੀ ਜਿਹੀ ਲੱਗੀ। ਤੂੰ ਬੀਅਰ ਪਾਸੇ ਰੱਖ ਕੇ ਪੂਲ ਵੱਲ ਵੇਖਿਆ। ਤੇਰੇ ਚਿੱਤ ਵਿੱਚ ਆਈ ਕਿ ਪੂਲ ਨੂੰ ਠੀਕ ਕਰਵਾ ਹੀ ਲੈਣਾ ਚਾਹੀਦਾ ਹੈ, ਘਰ ਦੀ ਟੌਹਰ ਬਣਦੀ ਹੈ। ਫਿਰ ਤੂੰ ਉੱਠ ਕੇ ਅੰਦਰੋਂ ਰੰਮ ਅਤੇ ਕੋਕ ਨਾਲ ਗਲਾਸ ਭਰ ਲਿਆਇਆ। ਵਾਪਸ ਆ ਕੇ ਬੈਠਦੇ ਨੇ ਤੂੰ ਸੋਚਿਆ, 'ਹੁੰਦੇ ਕਿਤੇ ਇੰਡੀਆ, ਐਹੋ ਜਾ ਪੂਲ ਬਣਾਉਂਦੇ ਖੇਤ। ਚਿੱਠੇ ਈ ਤਰ ਜਿਆ ਕਰਨੇ ਸੀ।'

"ਹਾਏ ਡੈਡ, ਆਰ ਯੂ ਕੈਚਿੰਗ ਸਮ ਫਿਸ਼ ਦੇਅਰ?" ਤੈਨੂੰ ਆਪਣੇ ਪੁੱਤਰ ਦੀ ਆਵਾਜ਼ ਸੁਣਾਈ ਦਿੱਤੀ। ਤੂੰ ਨਜ਼ਰਾਂ ਉੱਪਰ ਚੁੱਕ ਕੇ ਸੰਨਡੈੱਕ ਵੱਲ ਵੇਖਿਆ,ਜਿੱਥੇ ਉਹ ਖੜ੍ਹਾ ਸੀ। ਤੈਨੂੰ ਉਸ ਦੇ ਮਜ਼ਾਕ ਦੀ



ਸਮਝ ਨਾ ਆਈ। ਤੂੰ ਆਖਿਆ, "ਆ ਗਿਆ? ਆ ਜਾ ਧੁੱਪੇ ਬੈਠਦੇ ਆਂ।"

"ਇਟਸ ਬਿਊਟੀਫੁੱਲ ਟੁਡੇ।"

"ਹਾਂ, ਆ ਜਾ ਕੁਰਸੀ ਚੁੱਕ ਲਿਆ ਧੁੱਪੇ।"

ਤੂੰ ਵੇਖਿਆ ਕਿ ਉਹ ਪਹਿਲਾਂ ਕੁਰਸੀਆਂ ਵੱਲ ਗਿਆ ਅਤੇ ਫਿਰ ਵਾਪਸ ਪਉੜੀਆਂ ਚੜ੍ਹਨ ਲੱਗਾ।

"ਹੁਣ ਮੁੜ ਚੱਲਿਆ?" ਤੂੰ ਪੁੱਛਿਆ।

"ਕੋਈ ਰੈਗ ਲੈਣ ਚੱਲਿਆਂ, ਚੇਅਰਾਂ ਡਰਟੀ ਹੋਈਆਂ ਪਈਆਂ।"

"ਓ, ਆ ਜਾ ਤੂੰ। ਤੇਰੀ ਮੰਮ ਵਾਸ਼ ਕਰਦੂ ਵੀਕਐਂਡ 'ਤੇ।" ਪਰ ਉਹ ਅੰਦਰ ਜਾ ਚੁੱਕਿਆ ਸੀ। ਉਸ ਨੇ ਅੰਦਰੋਂ ਪੁਰਾਣਾ ਤੌਲੀਆ ਲਿਆ ਕੇ ਸਾਰੀਆਂ ਕੁਰਸੀਆਂ ਸਾਫ ਕਰ ਕੇ ਇਕ ਕੁਰਸੀ ਤੇਰੇ ਬਰਾਬਰ ਲਿਆ ਰੱਖੀ।

"ਡੈਡ, ਹੁਣ ਸਮਰ ਆਉਂਦੀ ਆ। ਆਪਾਂ ਨੂੰ ਪੂਲ ਫਿਕਸ ਕਰਾਉਣਾ ਚਾਹੀਦਾ। ਆਈ ਥਿੰਕ ਸਰਕੁਲੇਟਿੰਗ ਪੰਪ ਖਰਾਬ ਹੋ ਗਿਐ।"

"ਅੱਛਾ, ਏਹਦੇ 'ਚ ਪੰਪ ਵੀ ਹੁੰਦੇ?"

"ਪਾਣੀ ਸਰਕੁਲੇਟ ਕਰਨ ਵਾਸਤੇ ਹੁੰਦੇ।"

"ਕਰਾਵਾਂਗੇ ਕਿਸੇ ਦਿਨ। ਬਾਰਬੀਕਿਊ ਕਰੀਏ ਫਿਰ?"

"ਸ਼ੋਅਰ।"

"ਲਾਉਣੀ ਐਂ?" ਤੂੰ ਬੀਅਰ ਦੀ ਬੋਤਲ ਵੱਲ ਇਸ਼ਾਰਾ ਕਰ ਕੇ ਪੁੱਛਿਆ।

"ਕਮ ਔਨ ਡੈਡ।"

ਤੂੰ ਹੱਸ ਕੇ ਆਖਿਆ, "ਚੱਲ ਤੇਰੀ ਮਰਜੀ।" ਤੈਨੂੰ ਯਾਦ ਆਇਆ ਕਿ ਜਦ ਤੂੰ ਇਸ ਤੋਂ ਵੀ ਛੋਟੀ ਉਮਰ ਦਾ ਹੁੰਦਾ ਸੀ, ਤਾਂ ਤੇਰਾ ਬਾਪੂ ਤੁਹਾਨੂੰ ਦੋਹਾਂ ਭਰਾਵਾਂ ਨੂੰ ਕੋਲ ਸੱਦ ਕੇ ਗਲਾਸੀ ਲਵਾ ਦਿੰਦਾ ਸੀ ਤੇ ਤੂੰ ਪੁੱਠੇ ਹੱਥ ਨਾਲ ਬੁੱਲ੍ਹ ਪੂੰਝਦਾ ਚੜ੍ਹੀ ਤੋਂ ਪਹਿਲਾਂ ਹੀ ਨਸ਼ਿਆ ਜਾਂਦਾ ਸੀ। ਫਿਰ ਤੈਨੂੰ ਆਪਣੀ ਬੇਬੇ ਦਾ ਕਿਹਾ ਯਾਦ ਆਇਆ। ਉਹ ਤੇਰੇ ਬਾਪੂ ਨੂੰ ਆਖਦੀ, "ਤੂੰ ਆਪ ਡੱਫ ਲਿਆ ਕਰ ਜੇੜ੍ਹੀ ਡੱਫਣੀ ਹੁੰਦੀ ਐ। ਜਵਾਕਾਂ ਨੂੰ ਕਾਹਨੂੰ ਪੁੱਠੇ ਪਾਸੇ ਲਾਉਨੈਂ।" ਤੇਰਾ ਬਾਪੂ ਜਵਾਬ ਦਿੰਦਾ, "ਇਹ ਲੱਲੀ-ਛੱਲੀ ਦੇ ਕਰਮਾਂ 'ਚ ਨੀ ਹੁੰਦੀ।" ਓਦੋਂ ਤੈਨੂੰ ਆਪਣੇ ਬਾਪੂ 'ਤੇ ਅੰਤਾਂ ਦਾ ਮੋਹ ਆਉਂਦਾ। ਹੁਣ ਤੂੰ ਆਪਣੇ ਪੁੱਤਰ ਬਾਰੇ ਸੋਚਿਆ, 'ਚੱਲ ਜੇ ਨਹੀਂ ਪੀਂਦਾ ਤਾਂ ਚੰਗਾ ਈ ਐ। ਕੁਝ ਪੜ੍ਹ ਲਿਖ ਜਾਵੇਗਾ।'

"ਮੈਂ ਬਾਰਬੀਕਿਊ ਦੀ ਗੈਸ ਚੈੱਕ ਕਰਦੈਂ," ਆਖ ਕੇ ਤੇਰਾ ਪੁੱਤਰ ਉੱਠਿਆ ਅਤੇ ਬਾਰਬੀਕਿਊ ਦਾ ਕਵਰ ਲਾਹ ਕੇ ਉਸ ਦੀ ਸਫਾਈ ਕਰਨ ਲੱਗਾ।

"ਹਾਏ, ਡੈਡ," ਤੈਨੂੰ ਆਪਣੀ ਧੀਅ ਦੀ ਆਵਾਜ਼ ਸੁਣਾਈ ਦਿੱਤੀ। ਤੂੰ ਉੱਧਰ ਵੇਖਿਆ। ਉਸ ਨੇ ਤੇਰੇ ਕੋਲ ਆ ਕੇ ਸਵਿਮਿੰਗ ਪੂਲ ਵੱਲ ਵੇਖਿਆ ਅਤੇ ਫਿਰ ਪੁੱਛਿਆ, "ਆਰ ਵੀ ਗੋਨਾ ਫਿਕਸ ਦਿਸ, ਡੈਡ?" ਅਤੇ ਤੇਰਾ ਜਵਾਬ ਉਡੀਕੇ ਬਿਨਾਂ ਹੀ ਬੋਲੀ, " ਆਈ ਕਾਂਟ ਵੇਟ ਟੂ ਜੰਪ ਇਨ ਇਟ।" ਤੂੰ ਉਸ ਵੱਲ ਵੇਖ ਕੇ ਸੋਚਿਆ,'ਕਿੱਡੀ ਹੋ ਗਈ ਐ ਦਿਨਾਂ 'ਚ ਹੀ।' ਪਿਛਲੇ ਸਾਲ ਗਰਮੀਆਂ 'ਚ ਇਹ ਇਸ ਪੂਲ ਵਿਚ ਇਕ-ਦੋ ਵਾਰ ਨਹਾਤੀ ਸੀ, ਤਾਂ ਤੈਨੂੰ ਓਪਰਾ ਨਹੀਂ ਸੀ ਲੱਗਾ। ਪਰ ਇਕ ਸਾਲ ਵਿਚ ਹੀ ਉਹ ਐਨਾ ਕੱਦ-ਕਾਠ ਕਰ ਗਈ ਸੀ ਕਿ ਤੂੰ ਉਸ ਦਾ ਪੂਲ ਵਿਚ ਨਹਾਉਣਾ ਸੁਣ ਨਹੀ ਸਕਿਆ। ਤੂੰ ਆਖਿਆ, " ਪੁੱਤ, ਮੰਮ ਨਾਲ ਜਾ ਕੇ ਗਰੋਸਰੀ ਰਖਵਾ। ਕੰਮ ਕਰਿਆ ਕਰ, ਹੁਣ ਤੂੰ ਵੱਡੀ ਹੋ ਗਈ ਐਂ। ਨਾਲੇ ਮੰਮ ਨੂੰ ਆਖੀਂ ਬਈ ਚਿਕਨ ਫੜਾ ਜਾਵੇ।" ਉਸ ਦੇ ਥੱਪ-ਥੱਪ ਕਰ ਕੇ ਪਉੜੀਆਂ ਚੜ੍ਹਨ ਨਾਲ ਤੈਨੂੰ ਲੱਕੜ ਦੀਆਂ ਪਉੜੀਆਂ ਕੰਬਦੀਆਂ ਲੱਗੀਆਂ। ਤੂੰ ਉੱਠ ਕੇ ਬਾਰਬੀਕਿਊ ਦੀਆਂ ਗਰਿੱਲਾਂ ਸਾਫ ਕਰ ਰਹੇ ਆਪਣੇ ਪੁੱਤਰ ਕੋਲ ਚਲਾ ਗਿਆ। ਚਿਕਨ ਫੜਾਉਣ ਆਈ ਤੇਰੀ ਘਰਵਾਲੀ ਨੇ ਤੇਰੇ ਕੋਲੋਂ ਪੁੱਛਿਆ, "ਅੱਜ ਮੇਰੀ ਧੀ-

ਰਾਣੀ ਮੈਕਰੋਨੀ ਸੈਲਡ ਬਣਾਊਗੀ। ਖਾ ਲਓਗੇ?"

ਤੈਨੂੰ ਭਾਵੇਂ ਮੈਕਰੋਨੀ ਸੈਲਡ ਚੰਗਾ ਨਹੀਂ ਲੱਗਦਾ ਪਰ ਤੂੰ ਆਖਿਆ, "ਖਾਵਾਂਗੇ ਕਿਉਂ ਨੀ?--- ਕੁੜੀ ਵੱਡੀ ਹੁੰਦੀ ਜਾਂਦੀ ਐ। ਕੰਮ ਲਾਇਆ ਕਰ ਨਾਲ।"

"ਓਹਦਾ ਨਾ ਫਿਕਰ ਕਰੋ। ਬਥੇਰਾ ਕੰਮ ਕਰ ਲਿਆ ਕਰੂ। ਬਹੁਤ ਸਿਆਣੀ ਐ ਮੇਰੀ ਧੀ।" ਆਪਣੀ ਪਤਨੀ ਦਾ ਇਹ ਕਿਹਾ ਸੁਣ ਕੇ ਤੈਨੂੰ ਚੰਗਾ-ਚੰਗਾ ਲੱਗਾ। ਤੂੰ ਬਾਰਬੀਕਿਊ ਚਲਾ ਕੇ ਵਿਚ ਚਿਕਨ ਦੇ ਪੀਸ ਟਿਕਾਉਣ ਲੱਗਾ। ਨਾਲ-ਨਾਲ ਤੂੰ ਆਪਣੇ ਗਿਲਾਸ ਵਿਚੋਂ ਵੀ ਘੁੱਟਾਂ ਭਰੀ ਗਿਆ। ਫਿਰ ਤੂੰ ਕੋਲ ਖੜ੍ਹੇ ਆਪਣੇ ਪੁੱਤਰ ਨੂੰ ਪੁੱਛਿਆ, " ਤੇਰੀ ਪੜ੍ਹਾਈ ਕਿਵੇਂ ਚਲਦੀ ਐ?"

"ਠੀਕ।"

"ਸਿਰੇ ਦਾ ਵਕੀਲ ਬਣਨੈ, ਓ ਕੇ?" ਤੂੰ ਆਖਿਆ। ਤੂੰ ਉਸ ਨੂੰ ਪਹਿਲਾਂ ਵੀ ਇਸ ਤਰ੍ਹਾਂ ਕਈ ਵਾਰ ਆਖਿਆ ਸੀ। ਜਿਸ ਦਿਨ ਤੈਨੂੰ ਪਤਾ ਲੱਗਾ ਸੀ ਕਿ ਉਹ ਵਕੀਲ ਬਣਨਾ ਚਾਹੁੰਦਾ ਹੈ ਤਾਂ ਤੇਰਾ ਅੰਦਰ ਖੁਸ਼ੀ ਨਾਲ ਭਰ ਗਿਆ ਸੀ। ਫਿਰ ਮੌਕਾ ਮਿਲਦੇ ਹੀ ਤੂੰ ਉਸ ਨੂੰ ਇਸ ਤਰ੍ਹਾਂ ਆਖ ਦਿੰਦਾ। ਇਸ ਤਰ੍ਹਾਂ ਕਹਿੰਦਿਆਂ ਤੈਨੂੰ ਖੁਸ਼ੀ ਹੁੰਦੀ। ਤੇਰਾ ਪੁੱਤਰ ਮੁਸਕਰਾ ਕੇ ਪੂਲ ਕਿਨਾਰੇ ਖੜ੍ਹ ਗਿਆ।

ਤੈਨੂੰ ਉਸ ਦੀ ਆਵਾਜ਼ ਸੁਣਾਈ ਦਿੱਤੀ। ਉਸ ਨੇ ਕਿਹਾ, " ਐਸਟੀਮੇਟ ਲੈਣ ਵਾਸਤੇ ਮੈਂ ਕਿਸੇ ਨੂੰ ਸੱਦਾਂ?"

"ਕਾਹਦਾ ਐਸਟੀਮੇਟ?"

"ਪੂਲ ਫਿਕਸ ਕਰਨ ਦਾ। ਹੋਰ ਕਾਹਦਾ?"

"ਆਪਾਂ ਏਹਨੂੰ ਐਨਾ ਵਰਤਣਾ ਤਾਂ ਹੈਨੀ। ਏਹ ਤਾਂ ਗੋਰਿਆਂ ਦੇ ਚੋਜ ਐ। ਆਪਾਂ ਏਹਨੂੰ ਬੰਦ ਨਾ ਕਰਵਾ ਦੇਈਏ?"

"ਵਾਹਟ?"

"ਆਪਾਂ ਏਥੇ ਗਾਰਡਨ ਬਣਾ ਲਵਾਂਗੇ। ਸਬਜ਼ੀਆਂ ਹੋਇਆ ਕਰਨਗੀਆਂ।"

"ਆਹੋ ਮੇਰੇ ਵਾਸਤੇ ਹੋਰ ਵਧਾ ਦਿਓ ਕੰਮ," ਤੁਹਾਡੇ ਕੋਲ ਆਈ ਤੇਰੀ ਪਤਨੀ ਨੇ ਕਿਹਾ। ਤੂੰ ਉਸ ਵੱਲ ਘੂਰੀ ਵੱਟ ਕੇ ਵੇਖਿਆ।

"ਐਦਾਂ ਨਾ ਕਰਿਓ , ਡੈਡ,ਪਲੀਜ਼।"

"ਚੱਲ ਵੇਖਾਂਗੇ, ਛੁੱਟੀ ਆਲੇ ਦਿਨ ਕਰਾਂਗੇ ਕੁਛ।"

"ਡੈਡ, ਫਿਕਸ ਕਰਵਾਉਣੈ," ਤੇਰੇ ਪੁੱਤਰ ਨੇ ਜ਼ੋਰ ਦੇ ਕੇ ਕਿਹਾ।

"ਆਹ ਮੇਰੇ ਆਸਤੇ ਆਲੂ ਵੀ ਭੁੰਨ ਦਿਓ," ਤੇਰੀ ਪਤਨੀ ਨੇ ਆਲੂ ਫੜਾਉਂਦਿਆਂ ਕਿਹਾ। ਤੇਰੇ ਆਲੂ ਫੜਦੇ ਸਾਰ ਹੀ ਤੇਰਾ ਪੁੱਤਰ ਬੋਲਿਆ, "ਮੰਮ, ਆਈ ਗੌਟ ਐਨ ਆਈਡੀਆ ਫਾਰ ਯੂ----ਤੁਸੀਂ ਐਵਰੀ ਡੇ ਤੰਦੂਰੀ ਚਿਕਨ ਲੈ ਆਇਆ ਕਰੋ। ਬਾਰਬੀਕਿਊ ਕਰ ਕੇ ਡੈਡ ਥੋਡੀ ਹੈਲਪ ਕਰ ਦਿੰਦੇ ਆ। ਅਦਰ ਵਾਈਜ਼ ਉਹ ਜੂਠੇ ਪਾਂਡੇ (ਭਾਂਡੇ) ਵੀ ਸਿੰਕ 'ਚ ਨੀ ਰੱਖਦੇ।"

"ਜਿਹੜਾ ਇਹ ਹੁਣ ਬਾਰਬੀਕਿਊ ਕਰ ਦਿੰਦੇ ਆ ਏਨ੍ਹਾਂ ਨੇ ਇਹ ਵੀ ਕਰਨੋ ਹਟ ਜਾਣੈ," ਆਪਣੀ ਪਤਨੀ ਦਾ ਕਿਹਾ ਸੁਣ ਕੇ ਤੂੰ ਆਖਿਆ, "ਜਿਹੜੇ ਬੰਦਿਆਂ ਦੇ ਕਰਨ ਵਾਲੇ ਕੰਮ ਹੁੰਦੇ ਆ, ਉਹ ਕਰ ਦੇਈ ਦੇ ਆ। ਤੇਰੇ ਭਰਾ ਵਰਗਾ ਤਾਂ ਬਣਿਆ ਨੀ ਜਾਣਾ ਮੈਥੋਂ। ਉਹ ਗੁਰੂ ਬੁੜ੍ਹੀਆਂ ਵਰਗੈ। ਭਾਂਡੇ ਸਾਫ਼ ਕਰਨ ਤਕ ਜਾਊ। ਪੁੱਤ, ਤੂੰ ਵੀ ਨਾ ਜਾਇਆ ਕਰ ਓਧਰ। ਇਹ ਪੁੱਠੀਆਂ ਗੱਲਾਂ ਤੂੰ ਆਵਦੇ ਮਾਮੇ ਤੋਂ ਸਿੱਖਦੈਂ," ਆਖ ਕੇ ਤੂੰ ਆਪਣਾ ਗਲਾਸ ਖਾਲੀ ਕਰ ਦਿੱਤਾ।

"ਮੈਂ ਤਾਂ ਆਪ ਈ ਬਥੇਰਾ ਕੰਮ ਕਰ ਲਊਂ। ਨਿੱਤ ਬਾਰਬੀਕਿਊ ਕਰਾਉਣਾ ਮਹਿੰਗਾ ਪਿਆ ਕਰੂ। ਏਨ੍ਹਾਂ ਨੇ ਰੋਜ਼ ਈ ਬੋਤਲ ਖੋਲ੍ਹ ਕੇ ਬਹਿ ਜਿਆ ਕਰਨੈ," ਆਖ ਕੇ ਤੇਰੀ ਪਤਨੀ ਅੰਦਰ ਚਲੀ ਗਈ।



"ਗੱਲਾਂ 'ਚ ਐਧਰ ਮੇਰਾ ਪੀਸ ਸੜਵਾ ਦਿੱਤਾ," ਤੂੰ ਕਾਲੇ ਹੋਏ ਪੀਸ ਨੂੰ ਪਲੇਟ ਵਿਚ ਰੱਖ ਕੇ ਆਖਿਆ।

"ਏਹ ਤਾਂ ਮੱਚ ਗਿਆ," ਤੇਰੇ ਪੁੱਤਰ ਨੇ ਕਿਹਾ।

ਤੈਨੂੰ ਉਸ ਦੇ 'ਮੱਚ ਗਿਆ' ਕਹਿਣ 'ਤੇ ਇੱਕ ਚੁਟਕਲਾ ਚੇਤੇ ਆ ਗਿਆ। ਤੂੰ ਹਲਕਾ ਜਿਹਾ ਹੱਸ ਪਿਆ। ਉਸ ਨੇ ਪੁੱਛਿਆ, "ਕੀ ਹੋਇਆ?"

"ਇਕ ਜੋਕ ਚੇਤੇ ਆ ਗਿਆ।"

"ਕੀ?"

"ਕਹਿੰਦੇ ਜਦੋਂ ਰੱਬ ਬੰਦੇ ਬਣਾਉਣ ਲੱਗਾ ਤਾਂ ਸਾਰਿਆਂ ਤੋਂ ਪਹਿਲਾਂ ਓਹਨੇ ਗੋਰੇ ਬਣਾਏ। ਡਰਦੇ-ਡਰਦੇ ਬਣਾਏ ਹੋਣ ਕਰ ਕੇ ਉਨ੍ਹਾਂ ਨੂੰ ਸੇਕ ਘੱਟ ਲੱਗਿਆ, ਏਸ ਕਰ ਕੇ ਕੱਚੇ-ਪਿੱਲੇ ਜਿਹੇ ਰਹਿ ਗਏ। ਅਗਲੀ ਵੇਰ ਰੱਬ ਨੇ ਸੇਕ ਕੁਛ ਜ਼ਿਆਦਾ ਲਵਾ 'ਤਾ ਤਾਂ ਉਹ ਮੱਚ ਗਏ। ਉਹ ਕਾਲੇ ਬਣ ਗਏ। ਤੀਜੀ ਵਾਰ ਰੱਬ ਨੇ ਪੂਰਾ ਕੇਅਰ ਫੁੱਲ ਹੋ ਕੇ ਬਣਾਏ ਤਾਂ ਫੇਰ ਕਿਤੇ ਜਾ ਕੇ ਆਪਣੇ ਵਰਗੇ ਵੈੱਲ ਡੰਨ ਲੋਕ ਬਣੇ," ਤੂੰ ਹੱਸ ਕੇ ਦੱਸਿਆ।

ਤੇਰਾ ਪੁੱਤਰ ਥੋੜ੍ਹਾ ਜਿਹਾ ਮੁਸਕਰਾਇਆ ਅਤੇ ਫਿਰ ਬੋਲਿਆ, " ਆਈ ਡੌਂਟ ਲਾਈਕ ਰੇਸ ਐਂਡ ਕਲਰ ਜੋਕਸ।"

"ਓਹ ਗੁਰੂਆ, ਮਜ਼ਾਕ ਦੀਆਂ ਗੱਲਾਂ। ਹੱਸਣ-ਖੇਡਣ ਲਈ," ਆਖ ਕੇ ਤੂੰ ਵੈੱਲ-ਡੰਨ ਪੀਸ ਉਸ ਦੀ ਪਲੇਟ ਵਿਚ ਰੱਖ ਦਿੱਤਾ। ਫਿਰ ਤੂੰ ਉਸ ਨੂੰ ਪੀਸ ਹਿਲਾਉਣ ਲਈ ਆਖ ਕੇ ਆਪਣਾ ਗਲਾਸ ਭਰ ਲਿਆਇਆ। ਫੋਨ ਦੀ ਘੰਟੀ ਖੜਕਦੀ ਸੁਣ ਕੇ ਤੈਨੂੰ ਝੱਟ ਗੁਰਜੰਟ ਦੇ ਫੋਨ ਦਾ ਖਿਆਲ ਆ ਗਿਆ। ਤੂੰ ਸ਼ਰਾਬ ਦੀ ਵੱਡੀ ਘੁੱਟ ਭਰੀ। ਬਾਰਬੀਕਿਊ ਵਿਚੋਂ ਧੂੰਆਂ ਉੱਠਿਆ। ਤੂੰ ਉਸ ਦਾ ਢੱਕਣ ਚੁੱਕ ਕੇ ਪੀਸ ਹਿਲਾਉਣ ਲੱਗਾ। ਤੇਰੀ ਨਿਗ੍ਹਾ ਸੰਨਡੈੱਕ 'ਤੇ ਖੜ੍ਹੀ ਆਪਣੀ ਪਤਨੀ 'ਤੇ ਪਈ। ਤੈਨੂੰ ਉਹ ਸੋਹਣੀ-ਸੋਹਣੀ ਲੱਗੀ। ਤੂੰ ਗਲਾਸ ਖਾਲੀ ਕਰ ਕੇ ਆਪਣੀ ਪਤਨੀ ਨੂੰ ਆਵਾਜ਼ ਮਾਰੀ, "ਓਹ ਆ ਬਈ ਹੁਣ ਬਣਾ ਏਧਰ ਆ ਕੇ।" ਉਸ ਦੇ ਆਉਂਦਿਆਂ ਹੀ ਤੂੰ ਗਲਾਸ ਫਿਰ ਭਰ ਲਿਆਇਆ। ਤੇਰੇ ਉੱਪਰ ਨਸ਼ਾ ਭਾਰੂ ਹੋਣ ਲੱਗਾ। ਤੂੰ ਆਪਣੀ ਪਲੇਟ ਵਿਚ ਦੋ ਲੈੱਗ ਪੀਸ ਰੱਖ ਕੇ ਪੂਲ ਦੇ ਨੇੜੇ ਪਈ ਕੁਰਸੀ 'ਤੇ ਬੈਠ ਗਿਆ। "ਆ ਬਈ ਸ਼ੇਰਾ, ਆਪਾਂ 'ਰਾਮ ਨਾਲ ਬਹਿ ਕੇ ਖਾਈਏ ਹੁਣ," ਤੂੰ ਆਪਣੇ ਪੁੱਤਰ ਨੂੰ ਆਵਾਜ਼ ਮਾਰੀ। ਉਸ ਦੇ ਤੇਰੇ ਕੋਲ ਆ ਕੇ ਬੈਠਦਿਆਂ ਹੀ ਤੂੰ ਆਖਿਆ , "ਸ਼ੇਰਾ, ਤੂੰ ਫਿਕਰ ਨਾ ਕਰ, ਤੇਰਾ ਪੂਲ ਆਪਾਂ ਐਂ ਟਿੱਚ ਕਰ ਕੇ ਵਧੀਆ ਬਣਾ ਦੇਣਾਂ।---- ਤੂੰ ਜਦੋਂ ਵਕੀਲ ਬਣ ਗਿਆ ਨਾ, ਓਦੋਂ ਆਪਾਂ ਏਕੜ ਲੈ ਕੇ ਓਥੇ ਤੈਨੂੰ ਸਿਰੇ ਸੱਟ ਪੂਲ ਬਣਾ ਕੇ ਦੇਵਾਂਗੇ, ਹੈਂ। ਤੂੰ ਪੁੱਤਰਾ ਸ਼ੌਂਕ ਪੂਰੇ ਕਰੀਂ ਆਵਦੇ। ਸਾਡੀ ਗੱਲ ਹੋਰ ਸੀ। ਮੇਰੀ ਜਵਾਨੀ ਤਾਂ ਸਾਲਾ ਕਨੇਡਾ ਖਾ ਗਿਆ। ਤੂੰ ਆਵਦੇ ਦਾਦੇ, ਜਾਣੀ ਵਾਂਗੂੰਮੇਰੇ ਬਾਪੂ। ਯੂ ਨੋ ਮੇਰਾ ਡੈਡ ਸਰਦਾਰ ਇੰਦਰ ਸਿਓਂ। ਇੰਦਰ ਦੇ 'ਖਾੜੇ ਵਾਲਾ। ਓਹਨੇ ਗੁਰੂ ਨੇ ਸਾਰੇ ਸ਼ੌਂਕ ਪੂਰੇ ਕੀਤੇ ਆ। ਤੂੰ ਵੀ ਕਰੀਂ। ਹੈਂ, ਜਦੋਂ ਇੰਦਰ ਸਿਓਂ ਦੀ ਜੀਪ ਲੰਘਦੀ ਸੀ ਨਾ ਗਲੀਆਂ ਵਿਚੋਂ ਲੋਕੀਂ ---, ਹੁਣ ਤਾਂ ਹਰੇਕ ਜੰਟੇ ਵਰਗਾ ਲੱਲੀ-ਛੱਲੀ ਮਰੂਤੀਆਂ ਲਈ ਫਿਰਦੈ। ਇੰਦਰ ਸਿਓਂ ਦੀ ਕੀਹਨੇ ਰੀਸ ਕਰਨੀ ਐ----

"ਆਈ ਥਿੰਕ, ਯੂ ਆਰ ਡਰੰਕ, ਡੈਡ," ਤੇਰੇ ਪੁੱਤਰ ਨੇ ਆਖਿਆ।

" ਡਰੰਕ ਕਿੱਥੋਂ ਹੋ ਗਿਆ ਮੈਂ ਚਾਰ ਪੈਗਾਂ ਨਾਲ। ਮੈਂ ਤਾਂ ਬੋਤਲ ਪੀ ਜਾਂ। ਇੰਦਰ ਸਿਓਂ ਵੀ ਪੂਰੀ ਬੋਤਲ ਪੀ ਜਾਂਦਾ ਸੀ ਗੁਰੂ---

"ਡੈਡ, ਈਟ ਫਸਟ। ਦੈਨ ਵੀ ਵਿੱਲ ਟਾਕ ਅਬਾਊਟ ਗ੍ਰੈਂਡ ਡੈਡ," ਆਖ ਕੇ ਤੇਰੇ ਪੁੱਤਰ ਨੇ ਤੇਰੀ ਪਲੇਟ ਤੇਰੇ ਮੂਹਰੇ ਕਰ ਦਿੱਤੀ। ਤੂੰ ਦੋ ਕੁ ਦੰਦੀਆਂ ਵੱਢ ਕੇ ਪੀਸ ਪਲੇਟ ਵਿੱਚ ਰੱਖ ਦਿੱਤਾ ਪਰ ਉਸ ਨੇ ਫਿਰ ਪੀਸ ਚੁੱਕ ਕੇ ਤੇਰੇ ਹੱਥ ਵਿਚ ਫੜਾ ਦਿੱਤਾ।

"ਵੇਖ ਕਿਵੇਂ ਜਭਲੀਆਂ ਮਾਰਨ ਲੱਗੇ ਆ, ਅੱਗੇ ਵੀਕਐਂਡ 'ਤੇ ਸ਼ਰਾਬੀ ਹੁੰਦੇ ਸੀ ਅੱਜ ---- ਤੈਨੂੰ ਆਪਣੀ ਪਤਨੀ ਦੀ ਆਵਾਜ਼ ਸੁਣਾਈ ਦਿੱਤੀ। "ਓਹ ਆ ਜਾ ਜੈਲਦਾਰਨੀਏ ਸਾਡੇ ਕੋਲ ਬਹਿ ਆ ਕੇ," ਤੂੰ ਉਸ ਨੂੰ ਕਿਹਾ।

"ਕੱਲ੍ਹ ਨੂੰ ਕੰਮ 'ਤੇ ਨੀ ਜਾਣਾ। ਜਾਓ ਪਓ ਜਾ ਕੇ।"

ਤੇਰਾ ਪੁੱਤਰ ਤੈਨੂੰ ਬਾਹੋਂ ਫੜ ਕੇ ਉਠਾਉਣ ਲੱਗਾ ਪਰ ਤੂੰ ਉਸ ਦੀ ਬਾਂਹ ਝਟਕ ਦਿੱਤੀ ਅਤੇ ਗੁਣਗਣਾਉਣ ਲੱਗਾ , "ਓਹ ਝਿੜਕਾਂ ਨਾ ਮਾਰ ਜੈਲਦਾਰਨੀਏ। ਓਹ ਝਿੜਕਾਂ--- ਇਸ ਤਰ੍ਹਾਂ ਗੁਣਗਣਾਉਂਦਾ ਤੂੰ ਉੱਪਰ ਜਾ ਕੇ ਆਪਣੇ ਬੈੱਡ 'ਤੇ ਪੈ ਗਿਆ। ਅਤੇ ਫਿਰ ਬੜਬੜਾਇਆ, "ਸਾਲੇ ਸਭ ਲੱਲੀ-ਛੱਲੀ ਕਨੇਡੇ ਨੂੰ ਤੁਰੇ ਆਉਂਦੇ ਆ---ਓਹ ਜੈਲਦਾਰਨੀਏ , ਓਹ ਜੈਲਦਾਰਨੀਏ ਤੂੰ ਆਵਾਜ਼ਾਂ ਮਾਰਨ ਲੱਗਾ। ਇਸ ਤਰ੍ਹਾਂ 'ਜੈਲਦਾਰਨੀਏ' ਆਖ ਕੇ ਬੁਲਾਉਣਾ ਤੈਨੂੰ ਚੰਗਾ-ਚੰਗਾ ਲੱਗਾ ਅਤੇ ਫਿਰ ਤੈਨੂੰ ਪਤਾ ਹੀ ਨਹੀਂ ਲੱਗਾ ਕਿ ਤੂੰ ਕਦੋਂ ਸੌਂ ਗਿਆ।

ਸਵੇਰੇ ਜਦ ਤੇਰੇ ਘਰਵਾਲੀ ਤੈਨੂੰ ਹਲੂਣ ਕੇ ਜਗਾਇਆ ਤਾਂ ਤੈਨੂੰ ਆਪਣਾ ਸਿਰ ਭਾਰਾ-ਭਾਰਾ ਲੱਗਾ। ਤੇਰੀ ਉੱਠਣ ਲਈ ਵੱਢੀ ਰੂਹ ਨਹੀਂ ਸੀ ਕਰਦੀ ਪਰ ਤੂੰ ਅੱਧ ਖੁਲ੍ਹੀਆਂ ਅੱਖਾਂ ਨਾਲ ਹੀ ਮੂੰਹ ਹੱਥ ਧੋ ਕੇ ਬਰੈੱਡ ਖਾਂਦਾ ਆਪਣੀ ਕਾਰ ਵਿਚ ਜਾ ਬੈਠਾ। ਕੰਮ 'ਤੇ ਜਾਂਦਿਆਂ ਤੈਨੂੰ ਆਪਣੇ ਅੰਦਰ ਖਾਲੀਪਨ ਦਾ ਅਹਿਸਾਸ ਹੋਇਆ ਪਰ ਤੈਨੂੰ ਇਸ ਦੇ ਕਾਰਣ ਦੀ ਸਮਝ ਨਾ ਆਈ। ਤੇਰੀ ਕੰਮ ਦੀ ਸ਼ਿਫਟ ਸ਼ੁਰੂ ਹੋਣ ਵੇਲੇ ਤੇਰੀ ਸੁਪਰਵਾਈਜ਼ਰ ਪਿੰਕੀ ਗਿੱਲ ਜਦ ਤੈਨੂੰ ਅੱਜ ਦੇ ਕੰਮ ਬਾਰੇ ਦੱਸ ਕੇ ਹਟੀ ਤਾਂ ਤੇਰੇ ਅੰਦਰਲੇ ਖਾਲੀਪਨ ਦਾ ਅਹਿਸਾਸ ਹੋਰ ਤੀਖਣ ਹੋ ਗਿਆ। ਪਰ ਚਿੱਤ ਦੇ ਨਾ ਚਾਹੁੰਦਿਆਂ ਵੀ ਤੂੰ ਕੰਮ ਵਿਚ ਜੁਟ ਗਿਆ। ਲੰਚ ਟਾਈਮ ਦਾ ਸਾਇਰਨ ਵਜਦਿਆਂ ਹੀ ਤੂੰ ਫੋਰਕ ਲਿਫਿਟ ਤੋਂ ਉੱਤਰਿਆ। ਤੈਨੂੰ ਪਿੰਕੀ ਗਿੱਲ ਦੇ ਨਾਲ ਇਕ ਜਾਣਿਆ-ਪਹਿਚਾਣਿਆ ਚਿਹਰਾ ਦਿਸਿਆ। ਤੈਨੂੰ ਉਸ ਨੂੰ ਪਹਿਚਾਨਣ ਵਿਚ ਦੇਰ ਨਹੀਂ ਲੱਗੀ। ਤੂੰ ਝੱਟ ਫੋਰਕ ਲਿਫਟ ਦੇ ਓਹਲੇ ਹੋ ਗਿਆ। ਇਕ ਦਮ ਤੈਨੂੰ ਚੇਤੇ ਆਇਆ ਕਿ ਪਿੰਕੀ ਗਿੱਲ ਪਿਛਲੇ ਸਾਲ ਲੁਧਿਆਣੇ ਹੀ ਵਿਆਹ ਕਰਵਾ ਕੇ ਆਈ ਸੀ। ਤੈਨੂੰ ਸਾਰੀ ਗੱਲ ਸਮਝਣ ਵਿਚ ਦੇਰ ਨਾ ਲੱਗੀ। ਤੇਰੇ ਅੰਦਰ ਗੁਬਾਰ ਉੱਠਿਆ। ਤੇਰਾ ਜੀਅ ਕੀਤਾ ਕਿ ਤੂੰ ਇੱਥੋਂ ਅੱਖ ਦੇ ਝਪਕਾਰੇ ਵਿਚ ਗਾਇਬ ਹੋ ਜਾਵੇਂ। ਤੂੰ ਦੂਜੇ ਪਾਸਿਓਂ ਦੀ ਕਾਹਲੀ-ਕਾਹਲੀ ਲੰਘ ਕੇ ਮੈਨੇਜਰ ਨੂੰ ਆਪਣਾ ਚਿੱਤ ਨਾ ਠੀਕ ਹੋਣ ਬਾਰੇ ਦੱਸ ਕੇ ਲੰਚ ਰੂਮ ਵਿਚ ਚਲਿਆ ਗਿਆ। ਭੁਸਰੇਪਨ 'ਚ ਹੀ ਤੂੰ ਉੱਥੇ ਬੈਠੇ ਕੁਝ ਸਹਿਕਾਮਿਆਂ ਨੂੰ ਆਖ ਦਿੱਤਾ, "ਆਪਣੀ ਭਰਾਵੋ ਸਾਸਰੀਕਾਲ। ਬੱਸ ਹੋਰ ਨੀ ਕੰਮ 'ਤੇ ਆਉਣਾ।" ਇਸ ਤਰ੍ਹਾਂ ਆਖਦਿਆਂ ਤੈਨੂੰ ਆਪਣਾ-ਆਪ ਹੌਲਾ-ਹੌਲਾ ਲੱਗਾ । "ਗੱਲ ਤਾਂ ਦੱਸ ਕੀ ਹੋ ਗਈ?" ਦੋ-ਤਿੰਨ ਇਕੱਠੀਆਂ ਹੀ ਆਵਾਜ਼ਾਂ ਤੈਨੂੰ ਸੁਣੀਆਂ।

"ਬੱਸ ਰੂਹ ਨਹੀਂ ਮੰਨਦੀ," ਆਖ ਕੇ ਤੂੰ ਲੰਚ ਰੂਮ ਵਿਚੋਂ ਬਾਹਰ ਨਿਕਲ ਗਿਆ। ਕਿਸੇ ਦਾ ਕਿਹਾ ਤੈਨੂੰ ਸੁਣਿਆ। ਆਵਾਜ਼ ਸੀ, "ਕਮਲਿਆਂ ਦੇ ਸਿਰ ਸਿੰਗ ਤਾਂ ਨੀਂ ਹੁੰਦੇ।"

"ਜੇ ਹੁੰਦੇ ਹੋਣਗੇਂ ਤਾਂ ਬਾਹ੍ਰਾਂ ਸਿੰਗਾ ਕੌਣ ਹੋਊ?" ਤੈਨੂੰ ਇੱਕ ਹੋਰ ਆਵਾਜ਼ ਸੁਣਾਈ ਦਿੱਤੀ। ਫਿਰ ਤੈਨੂੰ ਕਿਸੇ ਵੱਲੋਂ ਲਿਆ ਗਿਆ ਤੇਰਾ ਨਾਂ ਸੁਣਾਈ ਦਿੱਤਾ ਅਤੇ ਫਿਰ ਕਈਆਂ ਦੇ ਹੱਸਣ ਦੀ ਆਵਾਜ਼। ਇਹ ਤਾਂ ਤੇਰੇ ਵੱਲੋਂ ਹੀ ਤੇਰੇ ਸਹਿ ਕਾਮਿਆਂ ਵਿੱਚ ਪ੍ਰਚਲਤ ਕੀਤਾ ਚੁਟਕਲਾ ਸੀ। ਤੇਰਾ ਜੀਅ ਕੀਤਾ ਕਿ ਵਾਪਸ ਜਾ ਕੇ ਉਨ੍ਹਾਂ ਨਾਲ ਗੱਲ ਕਰੇਂ ਪਰ ਤੈਨੂੰ ਪਿੰਕੀ ਗਿੱਲ ਹੋਰਾਂ ਦੇ ਓਧਰ ਆ ਜਾਣ ਦਾ ਡਰ ਸੀ। ਇਸ ਕਰ ਕੇ ਤੂੰ ਛੇਤੀ-ਛੇਤੀ ਆਪਣਾ ਕਵਰਆਲ ਲਾਹ ਕੇ ਟੰਗ ਦਿੱਤਾ ਅਤੇ ਬਾਹਰ ਨਿਕਲ ਗਿਆ। ਕਾਰ ਵਿੱਚ ਬੈਠਦਿਆਂ ਤੈਨੂੰ ਪਤਾ ਨਾ ਲੱਗੇ ਕਿ ਕਿੱਧਰ ਜਾਵੇਂ। ਪਿੰਕੀ ਗਿੱਲ ਦਾ ਚਿਹਰਾ ਤੇਰੇ ਮੂਹਰੇ ਘੁੰਮ ਰਿਹਾ ਸੀ। "ਭੈਣ ਦੇਣੀ ਚਰਮਖ ਜੀ," ਬੁੜਬੜਾ ਕੇ ਤੂੰ ਆਪਣੀ ਕਾਰ ਚਲਾ ਲਈ। 'ਜੈਲਦਾਰਾਂ ਦਾ ਪੁੱਤ, ਚੜ੍ਹਤ ਸਿਓ ਦੀ ਨੂੰਹ ਥੱਲੇ ਕੰਮ ਕਰਦੈ ਬਈ,' ਤੈਨੂੰ ਲੱਗਾ ਜਿਵੇਂ ਕਿਸੇ ਨੇ ਕਿਹਾ ਹੋਵੇ। "ਭੈਣ ਦੇ ਚੜ੍ਹਤਿਆਂ ਦੇਣਾ," ਤੂੰ ਘਰੋੜ ਕੇ ਗਾਲ੍ਹ ਕੱਢੀ। 'ਸਾਕ ਦੇਣੇ ਨੇ ਇਹਨੇ ਵੀ ਏਥੇ ਹੀ ਮਰਨਾ ਸੀ। ਹੋਰ ਥੋੜ੍ਹੇ ਮੁਲਕ ਪਏ ਸੀ ਜਾਣ



ਲਈ,' ਤੂੰ ਸੋਚਿਆ। ਇਹ ਸੋਚ ਦੇ ਹੋਏ ਤੇਰਾ ਜੀਅ ਕੀਤਾ ਕਿ ਤੂੰ ਉੱਚੀ ਸਾਰੀ ਸੰਘ ਘਰੋੜ ਕੇ ਗਾਲ੍ਹਾਂ ਕੱਢੇਂ। ਤੇਰੀ ਕਾਰ ਆਪ ਮੁਹਾਰੀ ਹੀ ਬਾਰ ਵੱਲ ਮੁੜ ਗਈ। ਅੰਦਰ ਵੜਦਿਆਂ ਤੂੰ ਸਿੱਧਾ ਹੀ ਬਾਰ ਵੱਲ ਗਿਆ। ਬਾਰਟੈਂਡਰ ਕੁੜੀ ਤੋਂ ਰੰਮ ਦਾ ਡਬਲ ਮੰਗ ਕੇ ਤੂੰ ਆਪਣੀ ਆਦਤ ਤੋਂ ਮਜਬੂਰ ਇਕ ਨਜ਼ਰ ਬਾਰਟੈਂਡਰ ਕੁੜੀ ਦੇ ਲੋ ਕੱਟ ਬਲਾਊਜ਼ 'ਤੇ ਮਾਰੀ ਪਰ ਤੇਰੀ ਨਿਗ੍ਹਾ ਉੱਥੇ ਨਾ ਟਿਕੀ। ਤੂੰ ਉੱਥੇ ਖੜ੍ਹੇ ਨੇ ਹੀ ਇਕੋ ਡੀਕ ਨਾਲ ਆਪਣਾ ਗਲਾਸ ਖਾਲੀ ਕਰ ਦਿੱਤਾ। ਤੈਨੂੰ ਆਪਣੇ ਬਾਪੂ ਦੀ ਕਹੀ ਗੱਲ ਚੇਤੇ ਆਈ। ਉਹ ਆਖਦਾ ਸੀ, "ਖੇਤ ਵੜੀ ਤੀਵੀਂ ਤੇ ਗਲਾਸ 'ਚ ਪਾਈ ਦਾਰੂ ਬੱਸ ਚੱਕ ਲਓ।" ਤੈਨੂੰ ਇਸ ਤਰ੍ਹਾਂ ਇਕੋ ਸਾਹੇ ਪੀਣ ਦੀ ਆਦਤ ਨਹੀਂ ਸੀ ਪਈ ਪਰ ਹੁਣ ਤੂੰ ਇੱਕੋ ਝਟਕੇ ਨਾਲ ਗਲਾਸ ਖਾਲੀ ਕਰਕੇ ਇਕ ਹੋਰ ਡਬਲ ਮੰਗ ਲਿਆ। ਬਾਰਟੈਂਡਰ ਕੁੜੀ ਨੇ ਗਲਾਸ ਫੜਾਉਂਦਿਆਂ ਤੈਨੂੰ ਕਿਹਾ, "ਇਜ਼ੀ, ਮੈਨ।" ਤੂੰ ਆਪਣਾ ਗਲਾਸ ਚੁੱਕ ਕੇ ਗੋਲ ਸਟੇਜ ਦੇ ਦੁਆਲੇ ਪਏ ਸਟੂਲ 'ਤੇ ਬੈਠ ਗਿਆ। ਸਟੇਜ 'ਤੇ ਸਟਰਿੱਪਰ ਡਾਂਸ ਕਰ ਰਹੀ ਸੀ ਪਰ ਤੇਰੇ ਦਿਮਾਗ ਵਿਚ ਪਿੰਕੀ ਗਿੱਲ ਦੀ ਕੰਮ ਲਈ ਹੁਕਮ ਦਿੰਦੀ ਉਂਗਲ ਘੁੰਮ ਰਹੀ ਸੀ। ਤੂੰ ਆਪਣਾ ਗਲਾਸ ਛੇਤੀ ਹੀ ਖਤਮ ਕਰ ਕੇ ਇਕ ਹੋਰ ਮੰਗਵਾ ਲਿਆ। ਤੈਨੂੰ ਪਤਾ ਹੀ ਨਾਂ ਲੱਗਾ ਕਿ ਕਦੋਂ ਇਕ ਸਟਰਿੱਪਰ ਨੇ ਆਪਣਾ ਡਾਂਸ ਖਤਮ ਕੀਤਾ ਤੇ ਕਦੋਂ ਦੂਜੀ ਸਟਰਿੱਪਰ ਨੇ ਆ ਕੇ ਨਿਰਵਸਤਰ ਹੋਣਾ ਸ਼ੁਰੂ ਕਰ ਦਿੱਤਾ। ਤੇਰਾ ਧਿਆਨ ਉਦੋਂ ਓਧਰ ਗਿਆ, ਜਦੋਂ ਕਿਸੇ ਨੇ ਉੱਚੀ ਸੀਟੀ ਮਾਰ ਕੇ ਕਿਹਾ, "ਆਈ ਲਵ ਚੌਕਲੇਟਸ।" ਤੈਨੂੰ ਸਟਰਿੱਪਰ ਦੇ ਭੂਰੇ ਜਿਸਮ ਵਿਚੋਂ ਪਿੰਕੀ ਗਿੱਲ ਦਾ ਝਾਉਲਾ ਪੈਣ ਲੱਗਾ। ਤੇਰਾ ਨਸ਼ਾ ਦੂਣ-ਸਵਾਇਆ ਹੋ ਗਿਆ। ਤੇਰਾ ਲਲਕਰਾ ਮਾਰਨ ਨੂੰ ਜੀਅ ਕੀਤਾ। ਤੂੰ ਆਪਣੇ ਨਾਲ ਵਾਲੇ ਸਟੂਲ 'ਤੇ ਬੈਠੇ ਆਦਮੀ ਦਾ ਖਾਲੀ ਗਲਾਸ ਵੇਖ ਕੇ ਆਖਿਆ, " ਯੂਅਰ ਨੈਕਸਟ ਵਨ ਇਜ਼ ਆਨ ਮੀ।" ਤੂੰ ਵੇਟਰਸ ਨੂੰ ਉਂਗਲ ਦੇ ਇਸ਼ਾਰੇ ਨਾਲ ਬਲਾਇਆ। ਅਤੇ ਫਿਰ ਸਟੇਜ ਵੱਲ ਵੇਖਣ ਲੱਗਾ। ਸਟਰਿੱਪਰ ਵੱਲ ਵੇਖ ਕੇ ਤੈਨੂੰ ਲੱਗਾ ਜਿਵੇਂ ਪਿੰਕੀ ਗਿੱਲ ਨੱਚ ਰਹੀ ਹੋਵੇ। ਤੂੰ ਆਪਣੀ ਜੇਬ ਵਿਚੋਂ ਦਸਾਂ ਦਾ ਨੋਟ ਕੱਢਿਆ ਅਤੇ ਝੂਮ ਕੇ ਸਟੇਜ ਉਪਰ ਚੜ੍ਹ ਗਿਆ। ਤੂੰ ਦਸਾਂ ਦਾ ਨੋਟ ਸਟਰਿੱਪਰ ਦੇ ਸਿਰ ਤੋਂ ਵਾਰਨ ਹੀ ਲੱਗਾ ਸੀ ਕਿ ਦੋ ਹੱਟੇ-ਕੱਟੇ ਬਾਊਂਸਰਾਂ ਨੇ ਤੈਨੂੰ ਬਾਹਾਂ ਤੋਂ ਫੜ ਕੇ ਸਟੇਜ ਤੋਂ ਧੂਹ ਲਿਆ ਅਤੇ ਬਾਰ ਤੋਂ ਬਾਹਰ ਸੁੱਟ ਦਿੱਤਾ। ਤੂੰ ਇੱਧਰ-ਉੱਧਰ ਵੇਖਿਆ ਕਿ ਕੋਈ ਜਾਣ-ਪਹਿਚਾਣ ਵਾਲਾ ਤਾਂ ਨਹੀਂ ਸੀ ਵੇਖ ਰਿਹਾ। ਆਸੇ-ਪਾਸੇ ਕਿਸੇ ਨੂੰ ਵੀ ਨਾ ਵੇਖ ਕੇ ਤੈਨੂੰ ਤਸੱਲੀ ਹੋਈ ਅਤੇ ਤੂੰ ਪੈਂਟ ਝਾੜ ਕੇ ਉੱਠ ਖਲੋਤਾ। ਤੂੰ ਆਪਣੀ ਕਾਰ ਵਿਚ ਜਾ ਕੇ ਸੋਚਿਆ, 'ਹੁਣ ਕਿੱਧਰ ਜਾਵਾਂ?' ਪਰ ਤੈਨੂੰ ਕੁਝ ਨਾ ਸੁੱਝਿਆ। "ਸਾਕ ਦੇਣੇ ਨੇ ਬਣੀ-ਬਣਾਈ ਖੇਡ ਵਿਗਾੜ ਧਰੀ," ਤੂੰ ਆਖਿਆ। ਇਹੀ ਗੱਲ ਤੂੰ ਉਦੋਂ ਫਿਰ ਆਖੀ, ਜਦ ਘਰ ਜਾ ਕੇ ਸਾਰੀ ਗੱਲ ਆਪਣੀ ਘਰਵਾਲੀ ਨੂੰ ਦੱਸੀ। ਉਸ ਨੇ ਕਿਹਾ, "ਕਾਹਦੀ ਖੇਡ ਵਿਗੜ ਗਈ। ਅੱਗੇ ਵੀ ਤਾਂ ਕਰਦੇ ਈ ਸੀ। ਹੋਰ ਹੁਣ ਐਨੀ ਵਧੀਆ ਜੌਬ ਥੋਨੂੰ ਕਿੱਥੋਂ ਮਿਲ ਜਾਊ, ਐਨੀ ਸਨਿਉਰਿਟੀ ਬਣੀ ਵੀ ਐ ---।" ਤੂੰ ਸੁਣਦੇ ਸਾਰ ਹੀ ਭੜਕ ਪਿਆ, "ਅੱਖੀਂ ਵੇਖ ਕੇ ਮੱਖੀ ਕਿਵੇਂ ਨਿਗਲੀ ਜਾਊ। ਪਿੰਡ ਤਾਂ ਲੋਕਾਂ ਨੇ--- ਤੇਰੇ ਘਰਵਾਲੀ ਚੁੱਪ ਕਰ ਗਈ। ਪਰ ਤੂੰ ਆਪਣਾ ਨਜਲਾ ਉਸ 'ਤੇ ਝਾੜ ਕੇ ਵੀ ਸ਼ਾਂਤ ਨਹੀਂ ਹੋਇਆ। ਸਗੋਂ ਉਸ ਦਾ ਇਹ ਕਿਹਾ ਕਿ ਹੁਣ ਐਨੀ ਵਧੀਆ ਜੌਬ ਕਿੱਥੋਂ ਮਿਲੂਗੀ ਤੇਰੇ ਅੰਦਰ ਹੋਰ ਅੱਗ ਬਾਲ ਗਿਆ। ਤੇ ਤੂੰ ਇਕ ਪਿੱਛੋਂ ਦੂਜਾ ਰੰਮ ਤੇ ਕੋਕ ਦਾ ਗਲਾਸ ਅੰਦਰ ਸੁੱਟਦਾ ਗਿਆ। ਪਰ ਗੁਰਜੰਟ ਦਾ ਚਿਹਰਾ ਅਤੇ ਪਿੰਕੀ ਦੀ ਕੰਮ ਲਈ ਇਸ਼ਾਰੇ ਕਰਦੀ ਉਂਗਲ ਤੇਰੇ ਚੇਤੇ ਵਿਚੋਂ ਖਾਰਜ ਨਾ ਹੋਈ। ਤੂੰ ਬੁੜਬੜਾਇਆ, "ਐਹੋ ਜੀ ਨੌਕਰੀ ਨੂੰ ਢੁਈ 'ਚ ਲੈਨੈਂ ਜਦੋਂ ਬੰਦੇ ਨੂੰ ਦਾਰੂ ਚੜ੍ਹਨੋਂ ਈ ਹਟ ਜੇ।" ਇਸ ਤਰ੍ਹਾਂ ਦਾਰੂ ਦੇ ਆਸਰੇ ਨਾਲ ਪਿੰਕੀ, ਗੁਰਜੰਟ, ਨੌਕਰੀ ਤੇ 'ਚੜ੍ਹਤੇ ਦੀ ਨੂੰਹ ਥੱਲੇ ਕੰਮ ਕਰਨ' ਵਾਲੇ ਬੋਲਾਂ ਨਾਲ ਘੁਲਦਾ ਤੂੰ ਬੇਸੁਰਤ ਹੋ ਗਿਆ। ਪਰ ਹੁਣ ਸਵੇਰੇ ਜਦ ਤੇਰੀ ਨੀਂਦ ਖੁਲ੍ਹੀ ਤਾਂ ਤੂੰ ਖਾਲੀ-ਖਾਲੀ ਨਜ਼ਰਾਂ ਨਾਲ ਕਮਰੇ ਦੀ ਛੱਤ ਵੱਲ ਘੂਰਨ ਲੱਗਾ। ਤੈਨੂੰ ਬਾਹਰੋਂ ਆਪਣੀ ਘਰਵਾਲੀ ਦੀ ਅਵਾਜ ਸੁਣਾਈ ਦਿੱਤੀ। ਉਸ ਨੇ ਕਿਹਾ ਸੀ, "ਉੱਠੋ, ਅੱਜ ਛੁੱਟੀ ਐ ਤਾਂ ਪੂਲ ਦਾ ਕਰੋ ਕੁਛ। ਛੱਪੜ ਬਣਿਆ ਪਿਐ।" ਪਰ ਤੂੰ ਅਣ-ਸੁਣੀ ਕਰ ਦਿੱਤੀ। 'ਹੁਣ ਤਾਂ ਛੁੱਟੀਆਂ ਈ

ਛੁੱਟੀਆਂ,' ਤੂੰ ਸੋਚਿਆ। ਇਸ ਸੋਚ ਨਾਲ ਤੇਰੇ ਅੰਦਰੋਂ ਜਿਵੇਂ ਰੁੱਗ ਭਰਿਆ ਗਿਆ। ਫਿਰ ਤੂੰ ਸੋਚਿਆ 'ਅੱਜ ਇਹ ਵੀ ਘਰ ਹੀ ਫਿਰਦੀ ਹੈ। ਇਹ ਤਾਂ ਢਿੱਲੀ-ਮੱਠੀ ਹੋਈ ਤੋਂ ਵੀ ਘਰ ਨੀ ਰਹਿੰਦੀ, ਅੱਜ ਕਿਵੇਂ?' ਤੈਨੂੰ ਧੁੰਦਲਾ ਜਿਹਾ ਚੇਤੇ ਆਇਆ ਕਿ ਤੇਰੇ ਘਰਵਾਲੀ ਨੇ ਕਿਹਾ ਸੀ, "ਮੇਰਾ ਕੰਮ ਵੀ ਸਲੋਅ ਹੁੰਦਾ ਲੱਗਦੈ।" ਤੈਨੂੰ ਪੂਰੀ ਤਰ੍ਹਾਂ ਯਾਦ ਨਾ ਆਇਆ ਕਿ ਇਹ ਉਸ ਨੇ ਕਦੋਂ ਕਿਹਾ ਸੀ। ਤੂੰ ਫਿਕਰਮੰਦ ਹੋ ਕੇ ਸੋਚਿਆ, "ਕਿਤੇ ਏਹਨੂੰ ਲੇਅ-ਔਫ ਤਾਂ ਨਹੀਂ ਮਿਲ ਗਈ?' ਤੇਰਾ ਧਿਆਨ ਇਕਦਮ ਕੈਲੰਡਰ ਵੱਲ ਗਿਆ। ਤੂੰ ਕੁਝ ਦੇਰ ਉਲਝੀਆਂ ਨਜ਼ਰਾਂ ਨਾਲ ਕੈਲੰਡਰ ਵੱਲ ਵੇਖਦਾ ਰਿਹਾ, ਜਦ ਤੈਨੂੰ ਸਮਝ ਲੱਗੀ ਕਿ ਅੱਜ ਸ਼ਨਿੱਚਰਵਾਰ ਹੈ ਤਾਂ ਤੈਨੂੰ ਥੋੜ੍ਹੀ ਜਿਹੀ ਤਸੱਲੀ ਹੋਈ ਕਿ ਅੱਜ ਛੁੱਟੀ ਦਾ ਦਿਨ ਹੀ ਹੈ। ਫਿਰ ਤੈਨੂੰ ਲੱਗਿਆ ਜਿਵੇਂ ਤੇਰੇ ਘਰਵਾਲੀ ਨੇ ਕਿਹਾ ਸੀ, "ਜੇ ਮੈਨੂੰ ਲੇਅ-ਔਫ ਹੋ ਗਈ ਤੇ ਓਧਰੋਂ ਤੁਸੀਂ ਕੰਮ ਛੱਡ ਦਿੱਤਾ ਤਾਂ ਕਿਵੇਂ ਮੌਰਗੇਜ਼ ਦੀ ਕਿਸ਼ਤ ਚੱਲੂ---ਨਾਲੇ ਹੋਰ ਚੁੰਹ ਮਹੀਨਿਆਂ ਨੂੰ ਮੁੰਡੇ ਨੇ ਯੂਨੀਵਰਸਿਟੀ ਜਾਣੈ, ਫੇਰ ਕੁੜੀ ਦੀ ਵਾਰੀ ਆਈ ਖੜ੍ਹੀ ਐ। ਇਹਨਾਂ ਦੇ ਵਿਆਹ ਵੀ ਕਰਨੇ ਆ।---ਇਓਂ ਕੰਮ ਛੱਡ ਦੇਣਾ ਕਿੱਧਰ ਦੀ ਸਿਆਣਪ ਐ। ਜੇ ਬਹੁਤਾ ਈ ਐ ਤਾਂ ਰਾਤ ਦੀ ਸ਼ਿਫਟ ਲੈ ਲੋ, ਜਾਂ ਛੁੱਟੀ ਲੈ ਲੋ ਜਿੰਨਾਂ ਚਿਰ ਸੁਪਰਵਾਈਜ਼ਰ ਨੀ ਬਣਦੇ---।" ਫਿਰ ਤੈਨੂੰ ਆਪਣੇ ਲੰਚਰੂਮ 'ਚ ਬੈਠੇ ਸਹਿਕਾਮਿਆਂ ਦਾ ਤੈਨੂੰ 'ਬਾਰ੍ਹਾਂਸਿੰਗਾ' ਆਖ ਕੇ ਹੱਸਣਾ ਯਾਦ ਆਇਆ। ਪਲ ਦੀ ਪਲ ਤੂੰ ਸੋਚਿਆ ਕਿ ਚੰਗਾ ਹੀ ਕੀਤਾ ਕਿ ਮੈਨੇਜਰ ਨੂੰ ਚਿੱਤ ਨਾ ਠੀਕ ਹੋਣ ਦਾ ਬਹਾਨਾ ਬਣਾ ਕੇ ਆਇਆ ਸੀ। ਪਰ ਅਗਲੇ ਹੀ ਪਲ ਤੇਰੇ ਸਾਹਮਣੇ ਗੁਰਜੰਟ ਅਤੇ ਪਿੰਕੀ ਗਿੱਲ ਦੇ ਚਿਹਰੇ ਆ ਜਾਂਦੇ ਹਨ। ਤੇਰੇ ਅੰਦਰ ਖਿਝ ਉੱਠੀ। ਤੂੰ ਸੋਚਿਆ, 'ਸਾਲੇ ਨੇ ਬਣੀ-ਬਣਾਈ ਖੇਡ ਵਿਗਾੜ ਧਰੀ। ਕਿਸੇ ਹੋਰ ਥਾਂ ਜਾ ਮਰਦਾ।'

"ਗੈੱਟ ਅਪ ਡੈਡ, ਮੈਂ ਅੱਜ ਥੋਡੇ ਵਾਸਤੇ ਸਪੈਸ਼ਲ ਬ੍ਰੇਕਫਾਸਟ ਬਣਾਇਐ," ਤੈਨੂੰ ਆਪਣੀ ਧੀ ਦੀ ਆਵਾਜ਼ ਸੁਣਾਈ ਦਿੱਤੀ। ਤੇਰਾ ਉੱਠਣ ਲਈ ਦਿਲ ਨਹੀਂ ਕਰਦਾ ਪਰ ਤੂੰ ਫਿਰ ਵੀ ਉੱਠ ਖਲੋਤਾ। ਰਸੋਈ ਵਿੱਚ ਤੈਨੂੰ ਕੋਈ ਵੀ ਨਾ ਦਿਸਿਆ। ਫਿਰ ਤੇਰੀ ਨਿਗ੍ਹਾ ਪਿਛਵਾੜੇ ਵੱਲ ਗਈ। ਸਾਰਾ ਪਰਿਵਾਰ ਪੂਲ ਦੇ ਕਿਨਾਰੇ ਪਏ ਮੇਜ ਦੇ ਦੁਆਲੇ ਬੈਠਾ ਸੀ, ਜਿਸ 'ਤੇ ਖਾਣ-ਪੀਣ ਦਾ ਸਮਾਨ ਪਿਆ ਸੀ। "ਵੂਈ ਆਰ ਵੇਟਿੰਗ ਫਾਰ ਯੂ, ਡੈਡ," ਆਪਣੀ ਧੀ ਦੀ ਆਵਾਜ਼ ਸੁਣ ਕੇ ਤੂੰ ਪਿਛਵਾੜੇ ਦੀਆਂ ਪਉੜੀਆਂ ਉੱਤਰ ਗਿਆ। ਤੇਰੇ ਪੁੱਤਰ ਨੇ ਤੇਰੇ ਚਿਹਰੇ ਵੱਲ ਵੇਖ ਕੇ ਪੁੱਛਿਆ, "ਵੱਟਸ ਦਾ ਮੈਟਰ, ਡੈਡ?" ਪਰ ਤੂੰ ਕੋਈ ਜਵਾਬ ਨਹੀਂ ਦਿੱਤਾ। ਤੂੰ ਵੇਖਿਆ ਕਿ ਉਹ ਜਵਾਬ ਦੀ ਉਡੀਕ ਵਿਚ ਤੈਥੋਂ ਨਜ਼ਰਾਂ ਹਟਾ ਕੇ ਤੇਰੇ ਘਰਵਾਲੀ ਵੱਲ ਵੇਖਣ ਲੱਗਾ। ਉਸ ਨੇ ਕਿਹਾ, "ਗੱਲ ਕੀ ਹੋਣੀ ਆ। ਤੇਰੇ ਡੈਡੀ ਦੀ ਜਿਹੜੀ ਸੁਪਰਵਾਈਜ਼ਰ ਐ ਨਾ ਪਿੰਕੀ ਗਿੱਲ ਓਹ ਤੇਰੇ ਡੈਡੀ ਦੇ ਪਿੰਡ ਦੇ ਮਜ਼ਬੀਆਂ ਦੇ ਮੁੰਡੇ ਨੂੰ ਵਿਆਹੀ ਗਈ ਐ।"

ਤੂੰ ਵਿਚੋਂ ਹੀ ਬੋਲਿਆ, "ਚੜ੍ਹਤਾ ਸਾਰੀ ਉਮਰ ਸਾਡਾ ਸੀਰੀ ਰਿਹੈ।"

"ਸੋ ਵਾਹਟ?" ਆਪਣੇ ਪੁੱਤਰ ਦਾ ਇਸ ਤਰ੍ਹਾਂ ਕਿਹਾ ਸੁਣ ਕੇ ਤੇਰੇ ਅੰਦਰ ਅੱਗ ਮੱਚਣ ਲੱਗੀ। 'ਸਾਲਾ ਸੋ ਵਾਹਟ ਦਾ, ਏਹਦੇ ਭਾਣੇ ਇਹ ਗੱਲ ਈ ਕੋਈ ਨੀ,' ਤੂੰ ਸੋਚਿਆ ਪਰ ਆਖਿਆ ਕੁਝ ਨਾ। ਤੈਨੂੰ ਉੱਥੇ ਹੋਰ ਖੜ੍ਹੇ ਰਹਿਣਾ ਅਸੰਭਵ ਲੱਗਾ। ਤੂੰ ਆਪਣੇ ਪੁੱਤਰ ਵੱਲ ਆਨੇ ਕੱਢਦਾ ਅਗਾਂਹ ਨੂੰ ਤੁਰ ਪਿਆ। ਪੈਰ ਅੜਕਣ ਨਾਲ ਤੂੰ ਪੂਲ ਵਿਚ ਜਾ ਡਿੱਗਿਆ। "ਡੈਡ, ਥੋਨੂੰ ਅੱਗੇ ਵੱਲ ਵੇਖ ਕੇ ਚੱਲਣਾ ਚਾਹੀਦੈ," ਤੈਨੂੰ ਸੁਣਾਈ ਦਿੱਤਾ। ਕਿੰਨੀ ਦੇਰ ਤੂੰ ਆਪਣੇ ਪੁੱਤਰ ਦੇ ਮੂੰਹ ਵੱਲ ਵਿਹੰਦਾ ਉਹਦੇ ਬੋਲ ਦੇ ਅਰਥ ਸਮਝਣ ਵਿਚ ਉਲਝਿਆ ਡੌਰ ਭੌਰ ਹੋਇਆ ਅਹਿੱਲ ਖੜ੍ਹਾ ਰਿਹਾ, ਜਿਵੇਂ ਤੇਰੇ ਪੈਰ ਛੱਪੜ ਦੀ ਗਾਰ ਵਿਚ ਫਸ ਗਏ ਹੋਣ। ❑ ❑

[8422 - 150A Street , Surrey, B.C. CANADA V3S 8J7]



# ਰਹੇ ਰੱਬ ਦਾ ਨਾਂਅ

ਰਤਨ ਸਿੰਘ

*(ਰਤਨ ਸਿੰਘ ਉਰਦੂ ਦਾ ਇਕ ਨਾਮਵਰ ਅਦੀਬ ਹੈ ਜਿਸ ਨੇ ਕਲਾਤਮਕ ਕਹਾਣੀ ਕਹਿਣ ਵਿਚ ਬਹੁਤ ਸ਼ੁਹਰਤ ਅਤੇ ਇੱਜ਼ਤ ਪਾਈ ਹੈ। ਕਦੇ-ਕਦਾਈਂ ਉਸ ਨੇ ਮੂਲ ਪੰਜਾਬੀ ਵਿਚ ਵੀ ਰਚਨਾ ਕੀਤੀ ਹੈ। ਹੱਥਲੀ ਕਹਾਣੀ ਪੰਜਾਬੀ ਸਾਹਿਤ ਵਿਚ ਉਸਦੇ ਅਜਿਹੇ ਮੌਲਿਕ ਯੋਗਦਾਨ ਦੀ ਇਕ ਵੰਨਗੀ ਹੈ।)*

"ਆਖਿਰ ਮੈਂ ਨਾਗਣ ਨੂੰ ਕੀਲ ਹੀ ਲਿਆ", ਵਣਜਾਰਨ ਕੁੜੀ ਨਾਲ ਵਿਆਹ ਕਰ ਕੇ ਉਹਦਾ ਘੁੰਡ ਚੁੱਕਦੇ ਹੋਏ ਮੈਂ ਕਿਹਾ।

"ਨਾਗਣ ਬਦਲਾ ਜ਼ਰੂਰ ਲੈਂਦੀ ਹੈ", ਉਹਨੇ ਵੀ ਹੱਸਦੇ ਹੱਸਦੇ ਕਿਹਾ। ਮੈਂ ਸੁਣਿਆ, ਪਰ ਉਸ ਵੇਲੇ ਮੈਂ ਉਹਦੀਆਂ ਗੱਲ੍ਹਾਂ ਵਿਚ ਪੈਣ ਵਾਲੇ ਟੋਇਆਂ ਦੇ ਰੂਪ ਵਿਚ ਡੂੰਘਾ ਡੁੱਬਾ ਹੋਇਆ ਸਾਂ, ਏਸ ਲਈ ਮੈਂ ਉਹਦੀ ਗੱਲ ਨੂੰ ਗੌਲਿਆ ਈ ਨਾ।

ਤੇ ਏਸ ਤਰ੍ਹਾਂ ਗੱਲ ਆਈ ਗਈ ਹੋ ਗਈ।

ਉਹ ਸਾਡੇ ਪਿੰਡ ਵਿਚ ਕੁਝ ਦਿਨਾਂ ਤੋਂ ਆਏ ਵਣਜਾਰਿਆਂ ਦੀ ਕੁੜੀ ਸੀ। ਨਾਗਣ ਵਰਗੀ ਸੋਹਣੀ। ਪਤਲੇ ਜਹੇ ਲੱਕ ਦੇ ਹੁਲਾਰੇ ਮਾਰਦੀ ਹੋਈ ਤੁਰਦੀ ਤਾਂ ਏਦਾਂ ਲਗਦੀ ਜਿਵੇਂ ਕੋਈ ਜਲ-ਪਰੀ ਪਾਣੀ ਉੱਤੇ ਮਟਕ ਰਹੀ ਹੋਵੇ।

ਉਹਦੇ ਨਾਲ ਮੇਰੀ ਮੁਲਾਕਾਤ ਵੀ ਅਜੀਬ ਢੰਗ ਨਾਲ ਹੋਈ। ਮੈਂ ਪਹੇ ਪਹੇ ਆਪਣੇ ਰਾਹ ਜਾ ਰਿਹਾ ਸਾਂ ਕਿ ਕੁਝ ਮੁੰਡਿਆਂ ਨੂੰ ਮੈਰੇ ਵਿਚ ਗੁੱਲੀ-ਡੰਡਾ ਖੇਡਦੇ ਵੇਖਿਆ। ਪਤਾ ਨਹੀਂ ਮੇਰੇ ਅੰਦਰ ਮੇਰਾ ਬਚਪਨ ਕਿਵੇਂ ਜਾਗ ਪਿਆ। ਮੈਂ ਟੁੱਲ ਮਾਰਦੇ ਹੋਏ ਮੁੰਡੇ ਨੂੰ ਰੋਕ ਕੇ ਕਿਹਾ, "ਯਾਰ ਇਕ ਟੁੱਲ ਮੈਨੂੰ ਵੀ ਮਾਰ ਲੈਣ ਦੇ।"

ਮੈਂ ਟੁੱਲ ਮਾਰਿਆ ਤਾਂ ਗੁੱਲੀ ਮੈਰੇ ਦੇ ਨਾਲ ਲਗਦੇ ਬੇਰੀਆਂ ਦੇ ਕੰਢੇ ਦੀਆਂ ਟਹਿਣੀਆਂ ਨੂੰ ਚੀਰਦੀ ਹੋਈ ਏਸ ਵਣਜਾਰਨ ਦੇ ਮੋਢੇ ਨਾਲ ਖਹਿੰਦੀ ਭੋਂ 'ਤੇ ਡਿੱਗੀ। ਉਹ ਤੇ ਗ਼ਨੀਮਤ ਇਹ ਹੋਈ ਕਿ ਇਹਦੇ ਸਿਰ 'ਤੇ ਨਾ ਵੱਜੀ, ਵਰਨਾ ਅੱਛਾ ਖਾਸਾ ਰੌਲਾ ਪੈ ਜਾਣਾ ਸੀ। ਬਸ ਜੀ ਏਸ ਨਾਗਣ ਨੇ ਕੀ ਕੀਤਾ ਕਿ ਆਪਣੀ ਗੁਲੇਲ ਦਾ ਜਿਹੜਾ ਨਿਸ਼ਾਨਾ ਬੇਰੀ ਤੋਂ ਬੇਰ ਡੇਗਣ ਲਈ ਮਾਰਨਾ ਸੀ, ਉਹਨੂੰ ਮੇਰੇ ਵੱਲ ਦਾਗ਼ ਦਿੱਤਾ।

ਗੁਲੇਲਾ ਸਾਂ-ਸਾਂ ਕਰਦਾ ਮੇਰੇ ਕੰਨ ਦੇ ਕੋਲੋਂ ਦੀ ਲੰਘ ਗਿਆ। ਨਹੀਂ ਤੇ ਭਾਵੇਂ ਮੇਰਾ ਕੰਨ ਹੀ ਵਿੰਨ੍ਹਿਆ ਜਾਂਦਾ।

ਏਥੇ ਹੀ ਬੱਸ ਨਹੀਂ, ਇਹ ਚੋਟ ਖਾਧੀ ਨਾਗਣ ਵਾਂਗੂੰ ਫੁਣਕਾਰੇ ਮਾਰਦੀ ਮੇਰੇ ਕੋਲ ਆਈ ਤੇ ਬੋਲੀ, "ਅੱਗੇ ਤੋਂ ਗੁੱਲੀ-ਡੰਡਾ ਖੇਡੋਂ ਤਾਂ ਟੁੱਲ ਧਿਆਨ ਨਾਲ ਮਾਰੀਂ। ਏਸ ਵਾਰੀ ਤਾਂ ਸਿਰਫ਼ ਤੇਰੇ ਕੰਨ ਖੜ੍ਹੇ ਕਰਨ ਲਈ ਗੁਲੇਲਾ ਤੇਰੇ ਕੰਨ ਦੇ ਕੋਲੋਂ ਦੀ ਲੰਘਾ ਦਿੱਤੈ। ਇਹ ਯਾਦ ਰੱਖੀਂ ਲੱਛੋ ਦਾ ਨਿਸ਼ਾਨਾ ਬੜਾ ਪੱਕਾ ਏ।"

ਏਨਾ ਕਹਿ ਕੇ ਲੱਛੋ ਪੈਰ ਪਟਕਦੀ ਮੁੜਨ ਲੱਗੀ ਤਾਂ ਮੈਂ ਆਪਣੇ ਆਪ ਨੂੰ ਕਹਿੰਦੇ ਸੁਣਿਆ, "ਸਹੁੰ ਰੱਬ ਦੀ! ਗੁੱਸੇ ਵਿਚ ਵੀ ਬੜੀ ਸੋਹਣੀ ਲਗਦੀ ਏਂ। ਦਿਲ ਕਰਦੈ ਕਿ ਤੂੰ ਗੁੱਸਾ ਕਰਦੀ ਰਹੁ ਤੇ ਮੈਂ ਤੈਨੂੰ ਵੇਖਦਾ ਰੁਵਾਂ।"

"ਤੇਰੇ ਵਰਗੇ ਛੈਲ ਛਬੀਲੇ ਤਾਂ ਲੱਛੋ ਟਕੇ ਸੇਰ ਵੀ ਨਹੀਂ ਖਰੀਦਦੀ। ਕਿਸੇ ਤਕੱਬਰ ਵਿਚ ਨਾ ਰਹੀਂ।"

ਏਨਾ ਕਹਿੰਦੀ ਲੱਛੋ ਨੇ "ਹੂੰ" ਕਹਿਕੇ ਸਿਰ ਮਾਰਿਆ ਤੇ ਪੈਰ ਪਟਕਦੀ ਬੇਰੀਆਂ ਦੇ ਲਾਗੇ ਆਪਣੇ

ਡੇਰੇ ਵੱਲ ਚਲੀ ਗਈ।

ਮੈਂ ਉੱਥੇ ਹੀ ਖਲੋਤਾ ਕਿੰਨੀ ਦੇਰ ਸੋਚਦਾ ਰਿਹਾ, 'ਹਾਏ ਇਹ ਮੱਛੀ ਕਿਵੇਂ ਮੇਰੀ ਹੋ ਸਕੇਗੀ।'

ਉਸ ਰਾਤ ਮੈਂ ਸੌਂ ਨਾ ਸਕਿਆ। ਕਦੇ ਪਾਣੀ ਦੀ ਸਤਹ 'ਤੇ ਤੁਰਦੀ ਜਲਪਰੀ ਲੱਛੋ ਬਣ ਜਾਂਦੀ, ਤੇ ਕਦੇ ਪੈਰ ਪਟਖ ਕੇ ਜਾਂਦੀ ਲੱਛੋ ਜਲਪਰੀ ਵਰਗੀ ਲਗਦੀ, ਤੇ ਮੇਰੀਆਂ ਨਜ਼ਰਾਂ ਦੂਰ ਤਕ ਉਹਦਾ ਪਿੱਛਾ ਕਰਦੀਆਂ ਨਾ ਥਕਦੀਆਂ।

ਫੇਰ, ਲੱਛੋ ਦੇ ਜ਼ਰਾ ਨੇੜੇ ਜਾਣ ਲਈ ਮੈਂ ਵਣਜਾਰਿਆਂ ਦੇ ਡੇਰੇ ਦੇ ਚੱਕਰ ਕੱਟੇ, ਤਾਂ ਪਤਾ ਲੱਗਾ ਕਿ ਲੱਛੋ ਬੜੀ ਕੁਸ਼ਲ ਚੋਰ ਐ। ਰਾਤ ਦੇ ਵੇਲੇ ਘਰਾਂ ਜਾਂ ਦੁਕਾਨਾਂ ਦੀਆਂ ਕੁੰਡੀਆਂ ਤੇ ਤਾਲੇ ਤੋੜਦੀ ਏ ਤਾਂ ਏਨਾ ਖੜਾਕ ਨਹੀਂ ਆਉਂਦਾ ਜਿੰਨਾ ਬੂਟੇ ਨਾਲੋਂ ਫੁੱਲ ਤੋੜਦੇ ਹੋਏ ਆਉਂਦਾ ਏ।

ਏਡੇ ਵੱਡੇ ਐਬ ਦੇ ਪਤਾ ਲੱਗਣ 'ਤੇ ਵੀ ਮੇਰਾ ਦਿਲ ਲੱਛੋ ਵੱਲੋਂ ਫਿੱਕਾ ਨਾ ਪਿਆ। ਕਹਿਣ ਲੱਗਾ—"ਭਾਊ! ਰੂਪਵਾਨ ਦੇ ਐਬ ਨਹੀਂ ਦੇਖੇ ਜਾਂਦੇ। ਸਵਾਦ ਤਾਂ ਏਸੇ ਵਿਚ ਵੀ ਆਊ ਕਿ ਏਸ ਸ਼ਾਤਿਰ ਚੋਰਨੀ ਦਾ ਦਿਲ ਚੁਰਾ ਲੈ।"

ਮੇਰੇ ਦਿਲ ਵਿਚ ਤਾਂ ਲੱਛੋ ਵਾਸਤੇ ਪਿਆਰ ਦਾ ਹੜ੍ਹ ਉਮੜ ਰਿਹਾ ਸੀ, ਤੇ ਮੇਰੀ ਪੂਰੀ ਹੋਂਦ ਉਹਦੇ ਵਿਚ ਰੁੜ੍ਹਦੀ ਜਾਂਦੀ ਸੀ। ਦਿਨ ਦਿਹਾੜੇ ਜਾਗਦੀ ਅਵਸਥਾ ਵਿਚ ਮੈਂ ਵਿਹੰਦਾ ਹਾਂ ਕਿ ਮੇਰੇ ਪਿਆਰ ਦੀਆਂ ਛੱਲਾਂ ਪੂਰੇ ਵੇਗ ਵਿਚ ਉਸ ਚੱਟਾਨ ਨੂੰ ਟਕਰਾ ਰਹੀਆਂ ਹਨ ਜਿਸ 'ਤੇ ਲੱਛੋ ਦਾ ਤੰਬੂ ਗੱਡਿਆ ਹੋਇਆ ਏ। ਮੇਰੀ ਹਸਤੀ ਉਸ ਚੱਟਾਨ ਨਾਲ ਟਕਰਾਂਦੀ ਚੂਰ ਚੂਰ ਹੁੰਦੀ ਏ ਤੇ ਚੱਟਾਨ 'ਤੇ ਖਲੋਤੀ ਲੱਛੋ ਮੈਨੂੰ ਟੁੱਟਦਿਆਂ ਵੇਖ ਕੇ ਖਿੜਖਿੜਾ ਕੇ ਹੱਸਦੀ ਏ। ਜਿਵੇਂ ਕਹਿ ਰਹੀ ਹੋਵੇ, "ਤੇਰੇ ਵਰਗੇ ਛੈਲ ਛਬੀਲੇ ਤੇ ਲੱਛੋ ਟਕੇ ਸੇਰ ਵੀ ਨਹੀਂ ਖਰੀਦਦੀ।"

ਪਰ ਮੇਰੇ ਪਿਆਰ ਵਿਚ ਸੱਚਾਈ ਸੀ। ਤੇ ਕਹਿੰਦੇ ਨੇ ਕਿ ਪਿਆਰ ਦਾ ਦੇਵਤਾ ਦਰ 'ਤੇ ਆਏ ਸੱਚੇ ਭਿਖਾਰੀ ਨੂੰ ਖੈਰ ਜ਼ਰੂਰ ਪਾਉਂਦਾ ਏ।

ਸੋ ਇਹ ਮੱਛੀ ਆਪ ਈ ਮੇਰੇ ਜਾਲ ਵਿਚ ਫਸ ਗਈ। ਮੇਰੇ ਕਲਾਵੇ ਵਿਚ ਆ ਗਈ।

ਹੋਇਆ ਇਹ ਕਿ:

ਇਕ ਰਾਤ ਕਿਤੇ ਅਭੜਵਾਹੇ ਮੇਰੀ ਨੀਂਦ ਖੁੱਲ੍ਹੀ ਤਾਂ ਕੀ ਵੇਖਦਾ ਹਾਂ ਕਿ ਲੱਛੋ ਇਕ ਵੱਡੀ ਸਾਰੀ ਬੁਝਕੀ ਆਪਣੇ ਪਿਉ ਦੇ ਸਿਰ 'ਤੇ ਧਰ ਕੇ ਉਹਨੂੰ ਜਾਣ ਦਾ ਇਸ਼ਾਰਾ ਕਰ ਰਹੀ ਸੀ।

ਮੈਂ ਪਿਉ ਨੂੰ ਜਾਣ ਦਿੱਤਾ ਤੇ ਘੇਸਲਾ ਹੋ ਕੇ ਲੰਮਾ ਪਿਆ ਰਿਹਾ।

ਇਕ ਖੇਸ ਵਿਛਾ ਕੇ ਲੱਛੋ ਦੂਸਰੇ ਕਮਰੇ ਵਿਚ ਗਈ। ਉੱਥੇ 'ਕੱਠਾ ਕੀਤਾ ਸਾਮਾਨ, ਰੇਜ਼ੇ, ਚਾਦਰਾਂ, ਫੁਲਕਾਰੀਆਂ, ਬਾਗ ਤੇ ਹੋਰ ਨਿੱਕ-ਸੁੱਕ ਲਿਆ ਕੇ ਖੇਸ 'ਤੇ ਰੱਖਿਆ। ਉਹ ਆਪਣੇ ਧਿਆਨ ਕਾਹਲੀ ਕਾਹਲੀ ਬੁਝਕੀ ਬੰਨ੍ਹ ਰਹੀ ਸੀ ਕਿ ਮੈਂ ਪੋਲੇ ਪੈਰੀਂ ਪਿੱਛੋਂ ਦੀ ਗਿਆ ਤੇ ਉਹਨੂੰ ਕਲਾਵੇ ਵਿਚ ਭਰ ਕੇ ਆਪਣੇ ਨਿਵਾਰੀ ਪਲੰਘ 'ਤੇ ਲਿਆ ਸੁੱਟਿਆ। ਕਾਂਟੇ ਵਿਚ ਫਸੀ ਮੱਛੀ ਵਾਂਗੂ ਉਹਨੇ ਬੜੇ ਹੱਥ ਪੈਰ ਮਾਰੇ, ਤੇ ਜਦ ਉਹਦੀ ਵਾਹ ਨ ਚੱਲੀ ਤਾਂ ਉਹ ਸ਼ਾਂਤ ਹੋ ਕੇ ਬੋਲੀ, "ਦੱਸ ਤੂੰ ਚਾਹੁੰਨਾ ਕੀ ਏਂ?"

"ਤੇਰਾ ਪਿਆਰ"

"ਝੂਠ"

"ਨਹੀਂ ਸੱਚ"

"ਤੂੰ ਤੇ ਮੈਨੂੰ ਕਲਾਵੇ ਵਿਚ ਭਰ ਕੇ ਵੀ ਕੋਈ ਬਦ-ਤਮੀਜ਼ੀ ਨਹੀਂ ਕੀਤੀ।"

"ਮੈਂ ਸਭ ਕੁਝ ਤਹਿਜ਼ੀਬ ਦੀ ਹੱਦ ਵਿਚ ਰਹਿ ਕੇ ਕਰਨਾ ਚਾਹੁਨਾਂ।"

"ਕੀ ਮਤਲਬ?"



"ਤੇਰੇ ਨਾਲ ਵਿਆਹ ਕਰਨ ਤੋਂ ਪਿੱਛੋਂ"

"ਜੇ ਮੈਂ ਨਾ ਕਰਾਂ ਤੇ ਫੇਰ?"

"ਮੈਂ ਜਿਹਨੂੰ ਪਿਆਰ ਕਰਦਾ ਆਂ, ਉਹਨੂੰ ਚੋਰੀ ਦੇ ਇਲਜ਼ਾਮ ਵਿਚ ਫੜਾ ਤੇ ਨਹੀਂ ਸਕਦਾ। ਬੱਸ ਸਾਰੀ ਉਮਰ ਆਪਣੀ ਕਿਸਮਤ ਨੂੰ ਬੁਰਾ-ਭਲਾ ਕਹਿੰਦਾ ਰਹਾਂਗਾ।"

ਲੱਛੋ ਕੁਝ ਸੋਚਾਂ ਵਿਚ ਪੈ ਗਈ। ਕੁਝ ਦੇਰ ਬਾਅਦ ਬੋਲੀ: "ਤੂੰ ਚੋਰਨੀ ਨਾਲ ਵਿਆਹ ਕਰੇਂਗਾ?"

"ਜੇ ਮੈਂ ਨਾ ਕਰਨਾ ਹੁੰਦਾ ਤਾਂ ਤੈਨੂੰ ਕਹਿੰਦਾ ਈ ਨਾ"

ਲੱਛੋ ਫੇਰ ਸੋਚਾਂ ਵਿਚ ਪੈ ਗਈ। ਫੇਰ ਬੜੇ ਨਰਮੇ ਨਾਲ ਬੋਲੀ, "ਚੰਗਾ ਫੇਰ। ਸਵੇਰੇ ਕਰ ਲੈ ਵਿਆਹ ਦਾ ਬੰਦੋਬਸਤ। ਮੈਂ ਆਜਾਂਗੀ ਬਾਪੂ ਤੇ ਮਾਂ ਨਾਲ।"

"ਉਹ ਮੰਨ ਜਾਣਗੇ?"

"ਵਣਜਾਰੇ ਬੜੇ ਦਿਲ ਜਿਗਰੇ ਵਾਲੇ ਹੁੰਦੇ ਨੇ। ਉਹ ਬੱਚਿਆਂ ਦੀ ਖੁਸ਼ੀ ਵਿਚ ਰੋੜਾ ਨਹੀਂ ਬਣਦੇ।"

"ਜੇ ਉਹ ਨਾ ਮੰਨੇ ਤਾਂ?"

"ਮੈਂ ਜੁ ਮੰਨੀ ਪਈ ਆਂ-ਇਹ ਚਿੰਤਾ ਤੂੰ ਛੱਡ ਦੇ।"

ਉਹ ਜਾਣ ਲਈ ਉੱਠੀ। ਮੇਰੀਆਂ ਅੱਖਾਂ ਵਿਚ ਗਹੁ ਨਾਲ ਵੇਖਿਆ। "ਤੂੰ ਲੱਛੋ ਦਾ ਮਨ ਜਿੱਤ ਲਿਆ", ਇਹ ਕਹਿੰਦੀ ਹੋਈ ਉਹ ਪੂਰੇ ਵੇਗ ਨਾਲ ਮੇਰੀ ਛਾਤੀ ਨਾਲ ਲੱਗ ਗਈ।

ਉਹਦਾ ਧੜਕਦਾ ਹੋਇਆ ਦਿਲ ਮੈਨੂੰ ਗਵਾਹੀ ਦੇ ਰਿਹਾ ਸੀ ਕਿ ਉਹ ਸੱਚ ਬੋਲ ਰਹੀ ਏ।

ਉਹ ਜਾਣ ਲੱਗੀ ਤਾਂ ਮੈਂ ਕਿਹਾ, "ਆਪਣੀ ਬੁਝਕੀ ਤਾਂ ਲੈ ਜਾ।"

"ਹੁਣ ਉਹਦੀ ਲੋੜ ਨਹੀਂ। ਲੱਛੋ ਦੂਸਰਿਆਂ ਦੇ ਘਰ ਚੋਰੀ ਕਰਦੀ ਏ, ਆਪਣੇ ਘਰ ਨਹੀਂ।"

ਅਗਲੇ ਭਲਕ, ਲੱਛੋ ਹਾਰ ਹਮੇਲਾਂ ਪਾ ਕੇ ਚੀਜ਼ ਵਹੁਟੀ ਵਾਂਗ ਸਜੀ ਆਪਣੇ ਸਾਰੇ ਕਬੀਲੇ ਨਾਲ ਆ ਗਈ ਤੇ ਸਾਡਾ ਵਿਆਹ ਹੋ ਗਿਆ।

ਮੈਨੂੰ ਤਾਂ ਲੱਛੋ ਤੋਂ ਇਲਾਵਾ ਹੋਰ ਦੁਨੀਆਂ ਦਿਸਦੀ ਹੀ ਨਹੀਂ ਸੀ। ਜਿਵੇਂ ਮੈਨੂੰ ਸੱਤਾਂ ਅਸਮਾਨਾਂ ਦੀਆਂ ਖੁਸ਼ੀਆਂ ਮਿਲ ਗਈਆਂ ਹੋਣ।

ਦੋ ਚਾਰ ਦਿਨ ਬਾਅਦ ਹੀ ਵਣਜਾਰਿਆਂ ਨੇ ਡੇਰਾ ਪੁੱਟ ਲਿਆ ਤੇ ਕੂਚ ਕਰ ਗਏ। ਮੈਂ ਤੇ ਲੱਛੋ ਦਰਿਆ ਦੇ ਕੰਢੇ ਤਕ ਉਹਨਾਂ ਨੂੰ ਵਿਦਾਅ ਕਰਨ ਗਏ। ਲੱਛੋ ਵਾਸਤੇ ਇਹ ਬੜੀ ਔਖੀ ਘੜੀ ਸੀ। ਜਿਉਂ ਜਿਉਂ ਉਹਦੇ ਦਿਲ ਵਿਚ ਆਪਣੇ ਸਕੇ-ਸੰਬੰਧੀਆਂ ਕੋਲੋਂ ਵਿਛੜਨ ਦੀ ਪੀੜਾ ਵਧਦੀ ਜਾਂਦੀ, ਉਹ ਮੇਰੇ ਹੱਥ ਨੂੰ ਘੁੱਟ ਕੇ ਫੜ ਲੈਂਦੀ ਤੇ ਮੇਰੇ ਲੱਕ ਦੁਆਲੇ ਬਾਂਹ ਪਾ ਕੇ ਮੇਰੇ ਅੰਦਰ ਸਿਮਟਦੀ ਜਾਂਦੀ, ਜਿਵੇਂ ਮੈਨੂੰ ਕਹਿ ਰਹੀ ਹੋਵੇ, "ਮੇਰੇ ਮੀਤ ਮੈਨੂੰ ਘੁੱਟ ਕੇ ਫੜੀ ਰੱਖ—ਕਿਤੇ ਮੇਰੇ ਦਿਲ ਦਾ ਪੰਛੀ ਉੱਡ ਕੇ ਉਹਨਾਂ ਦੇ ਨਾਲ ਨਾ ਰਲ ਜਾਵੇ।"

ਦਰਿਆ ਪਾਰ ਕਰ ਕੇ ਜਦੋਂ ਉਹ ਪਾਰ ਦੀ ਦੁਨੀਆਂ ਵਿਚ ਪੁੱਜ ਗਏ ਤਾਂ ਉਹਨੇ ਆਖਰੀ ਵਾਰ ਉਹਨਾਂ ਨੂੰ ਤੱਕਿਆ ਤੇ ਮੇਰੇ ਨਾਲ ਚੰਬੜੀ ਹੋਈ ਪਿੰਡ ਨੂੰ ਪਰਤ ਪਈ।

ਲੱਛੋ ਛੇਤੀ ਹੀ ਪਿੰਡ ਦੇ ਸਮਾਜ ਵਿਚ ਰਚ ਮਿਚ ਗਈ। ਇਕ ਤੇ ਉਹ ਸੋਹਣੀ ਬੜੀ ਸੀ ਤੇ ਹਰ ਬੰਦਾ ਸੋਹਣਿਆਂ ਦੇ ਲਾਗੇ ਢੁਕ ਢੁਕ ਬਹਿੰਦਾ ਏ। ਸਾਡੇ ਘਰ ਕੁੜੀਆਂ ਚਿੜੀਆਂ ਤੇ ਨਵੀਆਂ ਵਿਆਹੀਆਂ ਨੂੰਹਾਂ ਧੀਆਂ ਦਾ ਜਮਘਟਾ ਲੱਗਾ ਹੀ ਰਹਿੰਦਾ। ਦੂਜੇ ਲੱਛੋ ਨੱਚਦੀ ਬੜਾ ਚੰਗਾ ਸੀ। ਪੈਰਾਂ ਵਿਚ ਝਾਂਜਰਾਂ ਪਾ ਕੇ ਢੋਲਕੀ ਦੀ ਥਾਪ ਦੀ ਤਾਲ ਵਿਚ ਤਾਲ ਮਿਲਾ ਕੇ ਜਦੋਂ ਉਹ ਬਾਹਾਂ ਉਲਾਰਦੀ ਤਾਂ ਏਦਾਂ ਲਗਦਾ ਜਿਵੇਂ ਅਨਾਰ ਦੇ ਫੁੱਲਾਂ ਨਾਲ ਲੱਦੀ ਡਾਲੀ ਮਸਤੀ ਵਿਚ ਆ ਕੇ ਹੁਲਾਰੇ ਲੈ ਰਹੀ ਹੋਵੇ। ਨਾਲ ਹੀ ਉਹਦੀ

ਮਿੱਠੀ ਲੰਮੀ ਹੇਕ ਵਿਚ ਕਿਸੇ ਗੀਤ ਦੇ ਬੋਲ ਉਹਦੇ ਬੁੱਲ੍ਹਾਂ 'ਚੋਂ ਨਿਕਲਦੇ ਤਾਂ ਕੌੜੀਆਂ ਸੱਸਾਂ ਦੇ ਬੋਲ ਵੀ ਮਿੱਠੇ ਹੋ ਜਾਂਦੇ।

ਲੱਛੋ ਛੇਤੀ ਹੀ ਪਿੰਡ 'ਚ ਹੋਣ ਵਾਲੇ ਵਿਆਹਵਾਂ ਸ਼ਾਦੀਆਂ ਤੇ ਤੀਜ ਤਿਉਹਾਰਾਂ ਦੀ ਜਾਨ ਬਣ ਗਈ।

ਉਹਦੀ ਪ੍ਰਸਿੱਧੀ ਲਾਗੇ ਦੇ ਪਿੰਡਾਂ ਵਿਚ ਪਹੁੰਚੀ ਤਾਂ ਲੋਕੀ ਸਾਡੇ ਪਿੰਡ ਦਾ ਨਾਂਅ ਭੁੱਲ ਗਏ। ਪਿੰਡ ਦਾ ਨਾਂਅ ਲੈਣ ਦੀ ਥਾਂ ਕਹਿੰਦੇ, "ਜ਼ਰਾ ਲੱਛੋ ਦੇ ਪਿੰਡ ਵੱਲ ਗੇੜਾ ਮਾਰ ਆਈਏ।"

ਲੱਛੋ ਬਾਹਰ ਦੇ ਸਮਾਜ ਵਿਚ ਤਾਂ ਪੂਰੀ ਤਰ੍ਹਾਂ ਰਚ ਮਿਚ ਗਈ ਸੀ, ਪਰ ਘਰ ਵਿਚ ਉਹ ਕਦੇ ਕਦੇ ਵਣਜਾਰਨ ਬਣ ਜਾਂਦੀ।

ਇਕ ਤੇ ਉਹ ਵਣਜਾਰਿਆਂ ਵਾਲਾ ਖਿੱਚੜ ਕਦੇ ਕਦੇ ਜ਼ਰੂਰ ਬਣਾਉਂਦੀ। ਉਹਦੇ ਵਿਚ ਸਾਰੀਆਂ ਦਾਲਾਂ ਤੋਂ ਇਲਾਵਾ ਚਾਉਲ, ਮੱਕਾ, ਬਾਜਰਾ, ਚਰ੍ਹੀ ਤੇ ਹੋਰ ਕਈ ਸਬਜ਼ੀਆਂ ਰਲਾ ਕੇ ਭੜੋਲੀ ਵਿਚ ਪਾਥੀਆਂ ਸੁਲਘਾ ਕੇ, ਰਾਤੀਂ ਕਾਹੜਨੀ ਰੱਖ ਦੇਂਦੀ ਤੇ ਸਵੇਰ ਨੂੰ ਗਰਮ ਗਰਮ ਖਿੱਚੜ ਤਿਆਰ ਹੋ ਜਾਂਦਾ। ਘਿਉ ਪਾ ਕੇ ਉਹ ਖਿੱਚੜ ਖਾ ਕੇ ਮਜ਼ਾ ਆ ਜਾਂਦਾ।

ਜਾਂ ਫਿਰ ਗਰਮੀਆਂ ਵਿਚ ਉਹਨੂੰ ਧੁਨ ਸਵਾਰ ਹੁੰਦੀ ਕਿ ਇਕ ਦੋ ਰਾਤਾਂ ਦਰਿਆ ਦੇ ਕੰਢੇ 'ਤੇ ਖੁੱਲ੍ਹੇ ਆਸਮਾਨ ਥੱਲੇ ਬਿਤਾਈਆਂ ਜਾਣ। ਅਸੀਂ ਦੋਵੇਂ ਪੱਤਣ 'ਤੇ ਜਾ ਕੇ ਮਲਾਹ ਦੀ ਬੇੜੀ ਵਿਚ ਸੌਂ ਰਹਿੰਦੇ। ਇਕ ਵਾਰੀ ਬੇੜੀ ਪਰਾਹੁਣਿਆਂ ਨੂੰ ਲੈ ਕੇ ਦੂਜੇ ਪਿੰਡ ਗਈ ਹੋਈ ਸੀ ਤਾਂ ਵਾਪਸ ਆਉਣ ਦੀ ਥਾਂ ਲੱਛੋ ਨੇ ਰੇਤ ਵਿਚ ਈ ਚਾਰ ਛੇ ਕਿੱਲੇ ਗੱਡੇ, ਉੱਤੇ ਦੋ ਚਾਦਰਾਂ ਤਾਣ ਦਿੱਤੀਆਂ, ਤੇ ਬੱਸ ਜੀ ਹੋ ਗਿਆ ਤੰਬੂ ਤਿਆਰ, ਰਾਤ ਬਿਤਾਉਣ ਲਈ।

ਮੇਰੇ ਨਾਲ ਉਹਦੀ ਸਾਂਝ ਬੜੀ ਡੂੰਘੀ ਸੀ। ਇਕ ਵਾਰ ਅਸੀਂ ਪਹੇ ਦੇ ਵਿਚੋਂ ਦੀ ਹੋ ਕੇ ਆਪਣੀਆਂ ਪੈਲੀਆਂ ਵੱਲ ਜਾ ਰਹੇ ਸਾਂ ਤਾਂ ਮੁੰਡਿਆਂ ਨੂੰ ਗੁੱਲੀ ਡੰਡਾ ਖੇਡਦੇ ਵੇਖਣ ਨੂੰ ਮੈਂ ਪਲ ਭਰ ਲਈ ਖਲੋ ਗਿਆ।

ਲੱਛੋ ਨੇ ਮੈਨੂੰ ਵੇਖਿਆ ਤੇ ਧੱਕਾ ਦੇ ਕੇ ਅੱਗੇ ਤੋਰਦੇ ਹੋਏ ਕਿਹਾ, "ਤੇਰਾ ਕੀ ਏ। ਤੂੰ ਹੋਰ ਟੁੱਲ ਮਾਰੇ ਤੇ ਕੋਈ ਹੋਰ ਲੱਛੋ ਫਸ ਜਾਏ।"

"ਲੱਛੋ ਦੁਨੀਆਂ ਵਿਚ ਇਕੋ ਹੈ, ਦੂਜੀ ਨਹੀਂ ਜੰਮੀ।"

"ਤੂੰ ਅਗਾਂਹ ਨੂੰ ਤੁਰੀ ਚੱਲ! ਦੁਨੀਆਂ ਵਿਚ ਲੱਛੋ ਬਥੇਰੀਆਂ; ਇਕ ਤੋਂ ਇਕ ਵੱਧ। ਮਰਦ ਤੇ ਚਾਹੁੰਦਾ ਏ ਕਿ ਉਹ ਟੁੱਲ ਮਾਰਦਾ ਰਹੇ, ਤੇ ਲੱਛੋ ਵਰਗੀਆਂ ਬੇਰਾਂ ਵਾਂਗ ਉਹਦੀ ਝੋਲੀ ਵਿਚ ਡਿਗਦੀਆਂ ਰਹਿਣ।"

ਜ਼ਿੰਦਗੀ ਦੀ ਬੇਰੀ 'ਤੇ ਏਦਾਂ ਈ ਪਿਆਰ ਦੇ ਮਿੱਠੇ ਮਿੱਠੇ ਬੇਰ ਚੁਣਦੇ ਸਾਡੀ ਉਮਰ ਅੱਗੇ ਵਧੀ ਤਾਂ ਸਮਾਂ ਪਾ ਕੇ ਸਾਡੇ ਘਰ ਦੋ ਫੁੱਲ ਵੀ ਖਿੜ ਪਏ। ਵੱਡਾ ਮੁੰਡਾ, ਛੋਟੀ ਕੁੜੀ।

ਵਣਜਾਰਨ ਦਾ ਸਿਹਤਮੰਦ ਦੁੱਧ ਪੀ ਕੇ, ਸਾਨੂੰ ਦੋਹਾਂ ਨੂੰ ਪਤਾ ਈ ਨਾ ਲੱਗਾ ਕਿ ਉਹ ਕਦੋਂ ਜਵਾਨ ਹੋ ਗਏ। ਮੁੰਡਾ ਗੱਭਰੂ ਜਵਾਨ ਨਿਕਲਿਆ। ਪਿੰਡ ਦੇ ਸਕੂਲ ਦੀ ਪੜ੍ਹਾਈ ਖਤਮ ਕਰਕੇ ਉਹ ਹੁਣ ਤੇਰ੍ਹਵੀਂ ਦਾ ਇਮਤਿਹਾਨ ਦੇਣ ਲਈ ਕਾਲਿਜ ਵਿਚ ਪੜ੍ਹਦਾ ਸੀ।

ਮੁੰਨੀ ਲੱਛੋ ਨਾਲੋਂ ਵੀ ਸੌ ਗੁਣਾਂ ਸੋਹਣੀ। ਮੇਰੀ ਤਾਂ ਮੁੰਨੀ ਵੱਲ ਨਜ਼ਰ ਭਰ ਕੇ ਵੇਖਣ ਦੀ ਹਿੰਮਤ ਨਹੀਂ ਸੀ ਪੈਂਦੀ। ਕਿਤੇ ਮੇਰੀ ਈ ਨਜ਼ਰ ਨਾ ਲੱਗ ਜਾਏ, ਮੇਰੀ ਹੀਰੇ ਵਰਗੀ ਧੀ ਨੂੰ। ਉਹ ਪਿੰਡ ਦੇ ਹੀ ਕੁੜੀਆਂ ਦੇ ਸਕੂਲ ਵਿਚ ਅੱਠਵੀਂ ਦੀ ਪੜ੍ਹਾਈ ਖਤਮ ਕਰ ਕੇ ਮਾਂ ਦਾ ਹੱਥ ਵਟਾਉਂਦੀ ਸੀ। ਸੀਣ ਪਰੋਣ, ਰੋਟੀ ਟੁੱਕਰ ਦੇ ਕੰਮ ਵਿਚ ਪੂਰੀ ਸੁੱਘੜ। ਵਣਜਾਰਿਆਂ ਵਾਲਾ ਖਿੱਚੜ ਤੇ ਹੁਣ ਉਹਦੇ ਹੱਥ ਦਾ ਪੱਕਾ ਹੀ ਸਵਾਦ ਲਗਦਾ ਸੀ।



ਹਰ ਪਿਉ ਨੂੰ ਚਿੰਤਾ ਹੁੰਦੀ ਏ, ਜਵਾਨ ਧੀ ਨੂੰ ਪਰਨਾਉਣ ਦੀ। ਸੋ ਮੈਨੂੰ ਵੀ ਹੋਈ। ਕਿਸੇ ਮੈਨੂੰ ਦੱਸ ਪਾਈ, ਕਿਸੇ ਆਪਣੇ ਵਰਗੇ ਈ ਜ਼ਿਮੀਂਦਾਰ ਦੇ ਮੁੰਡੇ ਦੀ। ਉਹਨੇ ਦੱਸਿਆ ਕਿ ਮੁੰਡਾ ਪੜ੍ਹਿਆ ਲਿਖਿਆ ਏ, ਤੇ ਯੂਸਫ ਵਰਗਾ ਸੋਹਣਾ ਗੱਭਰੂ।

ਮੈਂ ਉਸਨੂੰ ਝਾਤ ਮਾਰਨ ਲਈ ਗਿਆ।

ਸਭ ਕੁਝ ਠੀਕ।

ਜੇ ਸੋਅ ਲੱਗੀ ਸੀ, ਉਹਦੇ ਨਾਲੋਂ ਵੀ ਵੱਧ ਢੁਕਵਾਂ ਜੋੜ।

ਮੈਂ ਸੱਤਵੇਂ ਅੱਠਵੇਂ ਦਿਨ ਵਾਪਸ ਆਇਆ ਤਾਂ ਦਿਲ ਵਿਚ ਬੜਾ ਖੁਸ਼ ਸਾਂ ਕਿ ਬੋਝ ਸਿਰ ਤੋਂ ਲੱਥੂ। ਲੱਛੋ ਵੀ ਸੁਣ ਕੇ ਖੁਸ਼ ਹੋ ਜਾਵੇਗੀ।

ਸ਼ਾਮਾਂ ਵੇਲੇ ਪਿੰਡ ਪੁੱਜਾ ਤਾਂ ਪਤਾ ਲੱਗਾ ਕਿ ਮਾਵਾਂ ਧੀਆਂ ਬੇਰੀਆਂ ਦੇ ਝੁੰਡ ਤਕ ਗਈਆਂ ਨੇ, ਜਿੱਥੇ ਤਿੰਨ ਚਾਰ ਦਿਨਾਂ ਤੋਂ ਵਣਜਾਰਿਆਂ ਨੇ ਆ ਕੇ ਡੇਰਾ ਲਾਇਆ ਏ।

ਮੈਂ ਉੱਥੇ ਪੁੱਜਾ, ਤਾਂ ਪਿੜ ਦੇ ਵਿਚ ਵਣਜਾਰੇ ਮੁੰਡੇ ਕੁੜੀਆਂ ਰਲ ਕੇ ਲੁੱਡੀ ਪਾ ਰਹੇ ਸਨ। ਲੱਛੋ ਪਿੜ ਦੇ ਬਾਹਰ ਖੜੋਤੀ ਨਾਚ ਵੇਖ ਰਹੀ ਸੀ। ਪਾਰੋ ਨੂੰ ਉਹਦੇ ਨਾਲ ਨਾ ਵੇਖ ਕੇ ਮੈਂ ਪੁੱਛਿਆ, "ਮੁੰਨੀ ਕਿੱਥੇ ਐ? ਉਹ ਕਿਤੇ ਦਿਖਾਈ ਨਹੀਂ ਦੇ ਰਹੀ।"

"ਸਾਹਮਣੇ ਧਿਆਨ ਨਾਲ ਵੇਖ, ਮੇਰੇ ਮਾਹੀ, ਪਛਾਣ ਆਪਣੀ ਧੀ ਨੂੰ।"

ਮੁੰਨੀ ਸੱਚ ਮੁੱਚ ਪਛਾਣ ਵਿਚ ਨਹੀਂ ਆ ਰਹੀ ਸੀ। ਵਣਜਾਰਿਆਂ ਵਾਲੇ ਕੱਪੜੇ ਪਾਈ, ਉਹੋ ਜਹੇ ਹਾਰ ਸ਼ਿੰਗਾਰ ਨਾਲ ਸਜੀ ਉਹ ਇਕ ਵਣਜਾਰੇ ਮੁੰਡੇ ਦੀਆਂ ਬਾਹਾਂ ਵਿਚ ਬਾਹਾਂ ਪਾਈ ਮਸਤੀ ਵਿਚ ਨੱਚ ਰਹੀ ਸੀ।

ਇਹ ਨਾਚ ਖਤਮ ਹੋਇਆ ਤਾਂ ਮੁੰਨੀ ਉਸੇ ਗੱਭਰੂ ਦੀਆਂ ਬਾਹਾਂ ਵਿਚ ਬਾਹਾਂ ਪਾਈ ਮੈਨੂੰ ਕਹਿ ਰਹੀ ਸੀ, "ਬਾਪੂ! ਇਹ ਵਡਮੁੱਲਾ ਹੀਰਾ ਮੈਨੂੰ ਮਾਂ ਨੇ ਲੱਭ ਕੇ ਦਿੱਤਾ ਏ। ਮੈਨੂੰ ਇਹਦੇ ਨਾਲ ਪਰਨਾ ਦੇ।"

ਏਦਾਂ ਕਹਿੰਦੇ ਹੋਏ ਉਹਨੇ ਮੁੰਡੇ ਨੂੰ ਘੁੱਟ ਕੇ ਜੱਫੀ ਪਾਈ ਤੇ ਉਹਨੂੰ ਕਿਹਾ, "ਇਹ ਮੇਰਾ ਬਾਪੂ ਏ; ਇਹਦੇ ਪੈਰਾਂ ਨੂੰ ਹੱਥ ਲਾ।"

ਮੁੰਡਾ ਮੇਰੇ ਪੈਰਾਂ ਨੂੰ ਹੱਥ ਲਾਉਣ ਲਈ ਝੁਕਿਆ ਤਾਂ ਕੋਲ ਖਲੋਤੀ ਲੱਛੋ ਨੇ ਮੇਰਾ ਹੱਥ ਚੁੱਕ ਕੇ ਮੁੰਡੇ ਦੇ ਸਿਰ 'ਤੇ ਰੱਖ ਦਿੱਤਾ।

ਮੈਨੂੰ ਚੇਤਾ ਆਇਆ। ਲੱਛੋ ਨੇ ਕਿਹਾ ਸੀ ਕਿ ਨਾਗਣ ਬਦਲਾ ਲੈਣਾ ਕਦੇ ਨਹੀਂ ਭੁੱਲਦੀ। ਜੇ ਮੈਂ ਵਣਜਾਰਿਆਂ ਦੀ ਗੋਰੀ ਨੂੰ ਲਿਆ ਕੇ ਆਪਣੇ ਘਰ ਨੂੰ ਸਜਾ ਲਿਆ ਸੀ, ਤਾਂ ਉਹਨੇ ਮੇਰੀ ਹੀਰੇ ਵਰਗੀ ਕੁੜੀ ਵਣਜਾਰਿਆਂ ਨੂੰ ਦੇ ਕੇ ਹਿਸਾਬ ਬਰਾਬਰ ਕਰ ਦਿੱਤਾ ਸੀ।

ਮੈਂ ਬੜੀ ਕਹਿਰ ਭਰੀ ਨਜ਼ਰ ਨਾਲ ਲੱਛੋ ਵੱਲ ਵੇਖਿਆ। ਪਰ ਉਸਨੇ ਮੇਰੇ ਗੁੱਸੇ ਨੂੰ ਗੌਲ਼ਿਆ ਈ ਨਾ ਜਾਂ ਸਭ ਕੁਝ ਸਮਝਦੇ ਹੋਏ ਵੀ ਅਣਜਾਣ ਬਣ ਬੈਠੀ। ਉਹ ਤੇ ਹੱਸਦੇ ਹੱਸਦੇ ਦੋਹਰੀ ਹੁੰਦੀ, ਮੇਰੇ ਤਨ ਦੇ ਦੁਆਲੇ ਬਾਹਾਂ ਵਲਾਈ, ਨਾਗਣ ਵਾਂਗ ਮੈਨੂੰ ਆਪਣੇ ਪਿਆਰ ਬੰਧਨ ਵਿਚ ਜਕੜਦੀ ਜਾ ਰਹੀ ਸੀ।

ਮੇਰੇ ਗੁੱਸੇ ਨੂੰ ਜ਼ਾਇਲ ਕਰਨ ਲਈ ਉਹ ਹਮੇਸ਼ਾ ਏਹੋ ਢੰਗ ਅਪਨਾਉਂਦੀ ਸੀ।

ਮੈਂ ਚਾਹੁੰਦਾ ਸਾਂ ਉਹਦੀਆਂ ਬਾਹਾਂ ਨੂੰ ਝਟਕ ਕੇ ਆਪਣੇ ਆਪ ਨੂੰ ਉਹਦੇ ਬੰਧਨ ਤੋਂ ਆਜ਼ਾਦ ਕਰ ਲਵਾਂ। ਪਰ ਮੈਂ ਏਦਾਂ ਕਰ ਨਾ ਸਕਿਆ।

ਉਸ ਗੁੱਸੇ ਦੀ ਹਾਲਤ ਵਿਚ ਵੀ ਉਹ ਮੈਨੂੰ ਏਨੀ ਸੋਹਣੀ ਲੱਗ ਰਹੀ ਸੀ ਕਿ ਰਹੇ ਰੱਬ ਦਾ ਨਾਂਅ। ❑ ❑

[A-402, Beta-I, Greater Noida, U.P.]

# ਸੁਪਨੇ ਦਾ ਸੱਚ

## ਕਰਨਜੀਤ ਸਿੰਘ

"ਜਦੋਂ ਤਕ ਸਮਾਜਵਾਦ ਨਹੀਂ ਆ ਜਾਂਦਾ, ਕਾਮਰੇਡ, ਇਸ ਕਿਸਮ ਦੇ ਨਾਹਰੇ ਆਉਂਦੇ ਰਹਿਣਗੇ।"

ਭਾਰਤੀ ਕਮਿਊਨਿਸਟ ਪਾਰਟੀ ਦੀ ਕੇਂਦਰੀ ਲੀਡਰਸ਼ਿਪ ਦੇ ਇਕ ਸੀਨੀਅਰ ਆਗੂ, ਜੋ ਸ਼ਾਇਦ ਕੇਂਦਰੀ ਸਕੱਤਰੇਤ ਦਾ ਮੈਂਬਰ ਵੀ ਸੀ, ਦੇ ਇਹ ਬੋਲ ਸੁਣਕੇ ਕਰਨਜੀਤ ਭੌਚੱਕਾ ਰਹਿ ਗਿਆ ਸੀ। ਇਸ ਮੁਰਾਤਬੇ ਵਾਲਾ ਆਗੂ ਮਿੱਤਰਤਾ ਤੇ ਬਰਾਬਰੀ ਦੀ ਭਾਵਨਾ ਰਖਦਾ ਹੋਇਆ ਵੀ ਕਰਨਜੀਤ ਨਾਲ ਮਜ਼ਾਕ ਨਹੀਂ ਸੀ ਕਰ ਸਕਦਾ। ਤਾਂ ਫੇਰ ਕੀ ਉਹਦੇ ਬੋਲਾਂ ਵਿਚ ਉਹਦੇ ਅੰਦਰਲਾ ਸੱਚ ਪ੍ਰਗਟ ਹੋਇਆ ਸੀ! ਕਰਨਜੀਤ ਨੂੰ ਇਸ ਗੱਲ 'ਤੇ ਵਿਸ਼ਵਾਸ ਕਿਵੇਂ ਆ ਸਕਦਾ ਸੀ ਕਿ ਸੋਵੀਅਤ ਯੂਨੀਅਨ ਵਿਚ ਅਜੇ ਸਮਾਜਵਾਦ ਹੀ ਨਹੀਂ ਸੀ ਆਇਆ? ਅਜੇ ਕੁਝ ਮਹੀਨੇ ਪਹਿਲਾਂ ਸੋਵੀਅਤ ਯੂਨੀਅਨ ਨੇ ਅਤੇ ਦੁਨੀਆਂ ਭਰ ਦੀਆਂ ਕਮਿਊਨਿਸਟ ਪਾਰਟੀਆਂ ਤੇ ਅੱਗੇਵਧੂ ਕਿਰਤੀ ਕਿਸਾਨ ਸ਼ਕਤੀਆਂ ਨੇ ਸਮਾਜਵਾਦੀ ਇਨਕਲਾਬ ਦੀ 60ਵੀਂ ਵਰ੍ਹੇਗੰਢ ਦੇ ਜਸ਼ਨ ਮਨਾਏ ਸਨ।

ਕਰਨਜੀਤ ਨੂੰ ਪੱਕਾ ਤਾਂ ਯਾਦ ਨਹੀਂ ਪਰ ਉਸਦਾ ਅਨੁਮਾਨ ਹੈ ਕਿ ਇਹ 1979 ਦੀਆਂ ਗਰਮੀਆਂ ਦੇ ਦਿਨ ਹੋਣਗੇ। ਭਾਰਤੀ ਕਮਿਊਨਿਸਟ ਪਾਰਟੀ ਦਾ ਇਹ ਆਗੂ, ਜਿਸ ਦਾ ਕਰਨਜੀਤ ਨੂੰ ਹੁਣ ਨਾਮ ਯਾਦ ਨਹੀਂ ਕਿਉਂਕਿ ਉਹ ਹਜ਼ਾਰ ਕੋਸ਼ਿਸ਼ ਦੇ ਬਾਵਜੂਦ ਕਦੇ ਕੋਈ ਡਾਇਰੀ ਲਿਖਣ ਦੀ ਆਦਤ ਨਹੀਂ ਸੀ ਪਾ ਸਕਿਆ, ਮਾਸਕੋ ਆਇਆ ਹੋਇਆ ਸੀ। ਦੁਨੀਆਂ ਭਰ ਦੀਆਂ ਕਮਿਊਨਿਸਟ ਪਾਰਟੀਆਂ ਦੇ ਆਗੂ ਅਕਸਰ ਮਾਸਕੋ ਆਉਂਦੇ ਹੀ ਰਹਿੰਦੇ ਸਨ। ਕਦੇ ਕਿਸੇ ਮੀਟਿੰਗ ਵਿਚ ਭਾਗ ਲੈਣ ਲਈ, ਕਦੇ ਕਿਸੇ ਡੈਲੀਗੇਸ਼ਨ ਦੀ ਅਗਵਾਈ ਕਰਦਿਆਂ, ਕਦੇ ਆਪਣੀ ਕਿਸੇ ਬੀਮਾਰੀ ਦੇ ਇਲਾਜ ਲਈ। ਕਰਨਜੀਤ ਨੂੰ ਯਾਦ ਹੈ ਉਰਦੂ ਦਾ ਮਹਾਨ ਸ਼ਾਇਰ ਫ਼ੈਜ਼ ਅਹਿਮਦ ਫ਼ੈਜ਼ ਤਕਰੀਬਨ ਹਰ ਸਾਲ ਇਲਾਜ ਲਈ ਆਉਂਦਾ ਹੁੰਦਾ ਸੀ। ਇਕ ਵਾਰ ਉਹਨੂੰ ਹਸਪਤਾਲ ਮਿਲਣ ਗਏ ਕਰਨਜੀਤ ਨੂੰ ਉਸਨੇ ਹੱਸ ਕੇ ਆਖਿਆ ਸੀ, "ਸਾਲ ਬਾਅਦ ਆ ਜਾਂਦਾ ਹਾਂ, ਇਹ ਓਵਰਹਾਲ ਕਰ ਦੇਂਦੇ ਨੇ।"

ਜਦੋਂ ਵੀ ਕੋਈ ਭਾਰਤੀ ਆਗੂ ਆਉਂਦਾ ਤਾਂ ਮਾਸਕੋ ਵਿਚ ਕੰਮ ਕਰਨ ਵਾਲੇ ਭਾਰਤੀ ਕਮਿਊਨਿਸਟ ਪਾਰਟੀ ਦੇ ਮੈਂਬਰਾਂ ਦੀ ਇਕਾਈ ਦੀ ਮੀਟਿੰਗ ਅਵੱਸ਼ ਹੁੰਦੀ ਜਿਸ ਵਿਚ ਉਹ ਹਾਲਾਤ-ਇ-ਹਾਜ਼ਰਾ ਬਾਰੇ, ਸੰਸਾਰ ਦੀਆਂ ਪ੍ਰਮੁੱਖ ਰਾਜਨੀਤਕ ਘਟਨਾਵਾਂ ਬਾਰੇ, ਆਪਣੀ ਪਾਰਟੀ ਦੀਆਂ ਸਰਗਰਮੀਆਂ ਬਾਰੇ ਜਾਂ ਪਾਰਟੀ ਦੇ ਜਥੇਬੰਦਕ ਮਸਲਿਆਂ ਬਾਰੇ ਰਿਪੋਰਟ ਪੇਸ਼ ਕਰਦਾ, ਜਿਸ ਉੱਤੇ ਅਕਸਰ ਵਿਚਾਰ ਚਰਚਾ ਵੀ ਹੁੰਦੀ। ਮੀਟਿੰਗ ਆਮ ਕਰਕੇ ਕਿਸੇ ਨਾ ਕਿਸੇ ਸਾਥੀ ਦੇ ਘਰ ਵਿਚ ਹੀ ਹੁੰਦੀ, ਇਸ ਲਈ ਅਕਸਰ ਬਾਅਦ ਵਿਚ ਖਾਣੇ ਵਗੈਰਾ ਲਈ ਕੁਝ ਦੋਸਤ ਰੁਕ ਜਾਂਦੇ। ਕੌਣ ਰੁਕਦਾ ਹੈ ਅਤੇ ਕੌਣ ਨਹੀਂ, ਇਹਦਾ ਨਿਰਭਰ ਇਸ ਗੱਲ ਉੱਤੇ ਹੁੰਦਾ ਕਿ ਮੇਜ਼ਬਾਨ ਬਣਨ ਵਾਲਾ ਕਿਸ ਨੂੰ ਖਾਣੇ ਦਾ ਸੱਦਾ ਦੇਂਦਾ ਹੈ ਅਤੇ ਕਿਸ ਨੂੰ ਨਹੀਂ। ਇਸ ਮੌਕੇ ਐਸੀਆਂ ਗ਼ੈਰ-ਰਸਮੀ ਗੱਲਾਂ ਵੀ ਹੋ ਜਾਂਦੀਆਂ ਜਿਹੜੀਆਂ ਇਕਾਈ ਦੀ ਵਿਧਾਨਕ ਇਕੱਤਰਤਾ ਵਿਚ ਨਹੀਂ ਕੀਤੀਆਂ ਜਾ ਸਕਦੀਆਂ ਸਨ। ਅਰਥਾਤ ਜਿਹਨਾਂ ਗੱਲਾਂ ਨੂੰ ਅਸੀਂ ਅੰਗਰੇਜ਼ੀ ਵਿਚ 'ਔਫ ਦੀ ਰਿਕਾਰਡ' ਕਹਿ ਲੈਂਦੇ ਹਾਂ। ਇਸ ਮੌਕੇ ਕਰਨਜੀਤ ਨੇ ਆਪਣੀ ਪਾਰਟੀ ਦੇ ਆਗੂ ਤੋਂ ਇਹ ਸਵਾਲ ਪੁੱਛ ਲਿਆ ਸੀ:

"ਕਾਮਰੇਡ, ਇਕ ਗੱਲ ਪੁੱਛ ਸਕਦਾ ਹਾਂ।"

"ਹਾਂ, ਹਾਂ, ਕਿਉਂ ਨਹੀਂ?"

"ਮੈਨੂੰ ਮਾਸਕੋ ਆਏ ਨੂੰ ਮਸਾਂ ਦੋ ਕੁ ਸਾਲ ਹੀ ਹੋਏ ਨੇ, ਅਤੇ ਮੈਨੂੰ ਇਸ ਦੌਰਾਨ ਆਮ ਲੋਕਾਂ ਦੇ



ਜੀਵਨ ਵਿਚ ਆਈ ਕੋਈ ਖਾਸ ਤਬਦੀਲੀ ਨਜ਼ਰ ਨਹੀਂ ਆਉਂਦੀ। ਸਭ ਕੁਝ ਪਹਿਲਾਂ ਵਾਂਗ ਹੀ ਨਜ਼ਰ ਆਉਂਦਾ ਹੈ। ਕੁਝ ਵੀ ਬਦਲਿਆ ਨਜ਼ਰ ਨਹੀਂ ਆਉਂਦਾ। ਪਰ ਅੱਜਕੱਲ੍ਹ ਸੰਚਾਰ ਸਾਧਨਾਂ ਵਿਚ ਇਸ ਗੱਲ ਬਾਬਤ ਬੜਾ ਜ਼ੋਰ ਸ਼ੋਰ ਨਾਲ ਚਰਚਾ ਹੋ ਰਿਹਾ ਹੈ ਕਿ ਸੋਵੀਅਤ ਯੂਨੀਅਨ ਵਿਕਸਤ ਸਮਾਜਵਾਦ ਦੇ ਪੜਾਅ ਵਿਚ ਦਾਖਲ ਹੋ ਗਿਆ ਹੈ। ਤੁਹਾਡਾ ਕੀ ਕਹਿਣਾ ਹੈ?"

ਕਰਨਜੀਤ ਦਾ ਭਾਵ ਇਹ ਸੀ ਕਿ ਪਹਿਲਾਂ ਵਾਂਗ ਹੀ ਦੁਕਾਨਾਂ ਵਿਚ ਆਮ ਵਰਤੋਂ ਦੀਆਂ ਚੀਜ਼ਾਂ ਦੀ ਅਣਹੋਂਦ ਹੈ। ਰੂਸੀ ਲੋਕ ਆਪਣੀਆਂ ਨਿੱਤ ਦੀਆਂ ਸਮੱਸਿਆਵਾਂ ਬਾਰੇ ਬੜੇ ਭਾਵਪੂਰਤ ਲਤੀਫ਼ੇ ਘੜ ਲੈਂਦੇ ਹਨ। ਵਸਤਾਂ ਦੀ ਥੁੜ ਬਾਰੇ ਇਕ ਲਤੀਫਾ ਬੜਾ ਪ੍ਰਚੱਲਤ ਸੀ:

ਇਕ ਆਦਮੀ ਟਾਇਲਟ ਪੇਪਰਾਂ ਦੇ ਰੋਲ ਹਾਰ ਬਣਾ ਕੇ ਗਲ ਵਿਚ ਪਾਈ ਆ ਰਿਹਾ ਸੀ। ਅੱਗੋਂ ਮਿਲਣ ਵਾਲੇ ਬੰਦੇ ਨੇ ਪੁੱਛਿਆ, "ਕਿੱਥੇ ਵਿਕਦੇ ਟਿਸ਼ੂ ਪੇਪਰ?" "ਵਿਕਦਾ ਕਿਤੇ ਨਹੀਂ, ਮੈਂ ਡਰਾਈਕਲੀਨ ਕਰਵਾਕੇ ਲਿਆਇਆ ਹਾਂ", ਉਸਦਾ ਜਵਾਬ ਸੀ। ਕਦੇ ਕੋਈ ਲੋੜ ਵਾਲੀ ਚੀਜ਼ ਕਿਸੇ ਸਟੋਰ ਉੱਤੇ ਆਈ ਸੁਣੀਂਦੀ ਹੈ ਤਾਂ ਉਸੇ ਤਰ੍ਹਾਂ ਲੰਮੀਆਂ ਲਾਈਨਾਂ ਲੱਗ ਜਾਂਦੀਆਂ ਹਨ ਜਿਵੇਂ ਹੁਣ ਤਕ ਲੱਗਦੀਆਂ ਆਈਆਂ ਹਨ। ਲਾਈਨਾਂ ਤਾਂ ਅਸਲ ਵਿਚ ਜ਼ਾਰਸ਼ਾਹੀ ਦੇ ਵੇਲੇ ਤੋਂ ਲੱਗਦੀਆਂ ਰਹੀਆਂ ਹਨ। ਅਨੁਵਾਦ ਕਾਰਜ ਕਰਦਿਆਂ ਕਰਨਜੀਤ ਨੇ ਇਕ ਪੁਸਤਕ ਵਿਚ ਲੈਨਿਨ ਦੀ ਕਲਮ ਤੋਂ ਇਸ ਤਰ੍ਹਾਂ ਦੀਆਂ ਸਤਰਾਂ ਪੜ੍ਹੀਆਂ ਸਨ ਕਿ 'ਇਨਕਲਾਬ ਤੋਂ ਬਾਅਦ ਇਹ ਲਾਈਨਾਂ ਨਹੀਂ ਲੱਗਣਗੀਆਂ। ਇਸ ਵੇਲੇ ਅਮੀਰ ਲੋਕ ਚੋਰ-ਦਰਵਾਜ਼ੇ ਤੋਂ ਸਭ ਕੁਝ ਲੈ ਜਾਂਦੇ ਹਨ ਪਰ ਆਮ ਲੋਕ ਲਾਈਨ ਵਿਚ ਖੜ੍ਹੇ ਰਹਿ ਜਾਂਦੇ ਹਨ। ਇਹ ਸਭ ਕੁਝ ਨਹੀਂ ਹੋਵੇਗਾ।' ਪਰ ਬਦਕਿਸਮਤੀ ਨੂੰ ਇਹ ਸਭ ਕੁਝ ਉਸੇ ਤਰ੍ਹਾਂ ਹੀ ਸੀ।

ਤੇ ਕਰਨਜੀਤ ਨੂੰ ਹੂ-ਬ-ਹੂ ਉਹੋ ਜਵਾਬ ਮਿਲਿਆ ਜੋ ਇਸ ਨਿਬੰਧ ਦੇ ਸ਼ੁਰੂ ਵਿਚ ਲਿਖਿਆ ਗਿਆ ਹੈ। ਉਸ ਰਾਤ ਕਰਨਜੀਤ ਬੜੀ ਦੇਰ ਤਕ ਪਰੇਸ਼ਾਨੀ ਦੀ ਹਾਲਤ ਵਿਚ ਪਾਸੇ ਪਰਤਦਾ ਰਿਹਾ ਸੀ। ਬਾਅਦ ਵਿਚ ਕਰਨਜੀਤ ਕਈ ਦਿਨ ਇਸ ਜਵਾਬ ਨੂੰ ਉਲਟ-ਪੁਲਟ ਕੇ ਇਸ ਦੀਆਂ ਪਰਤਾਂ ਨੂੰ ਖੋਲ੍ਹਣ ਤੇ ਇਸ ਦੇ ਗੁੱਝੇ ਜਾਂ ਪਰਤੱਖ ਅਰਥ ਸਮਝਣ ਦਾ ਜਤਨ ਕਰਦਾ ਰਿਹਾ। ਕਈ ਤਰ੍ਹਾਂ ਦੇ ਨਵੇਂ ਨਵੇਂ ਸਵਾਲ ਉਹਦੇ ਮਨ ਵਿਚ ਉਭਰਦੇ ਰਹੇ। ਮਸਲਨ ਇਹ ਕਿ ਜੇ ਅਜੇ ਸਮਾਜਵਾਦ ਨਹੀਂ ਆਇਆ ਤਾਂ ਇਹ ਜੋ ਕੁਝ ਹੈ ਉਹ ਕੀ ਹੈ? 1917 ਦੇ ਇਨਕਲਾਬ ਤੋਂ ਬਾਅਦ ਇਸ ਦੇਸ਼ ਨੇ ਕਈ ਤਰ੍ਹਾਂ ਦੇ ਮਰਹਲੇ ਪਾਰ ਕੀਤੇ ਹਨ - ਸਾਮਰਾਜੀ ਤਾਕਤਾਂ ਦੀ ਘੇਰਾ-ਬੰਦੀ, ਖਾਨਾਜੰਗੀ, ਸਾਂਝੇ ਫਾਰਮਾਂ ਦੀ ਕਾਇਮੀ, ਸਤਾਲਿਨ ਦਾ ਦਮਨ ਚੱਕਰ, ਦੂਜਾ ਸੰਸਾਰ ਯੁੱਧ ਤੇ ਕਈ ਕੁਝ ਹੋਰ। ਸੋਵੀਅਤ ਕਮਿਊਨਿਸਟ ਪਾਰਟੀ ਅਤੇ ਸੰਸਾਰ ਦੀਆਂ ਦੂਜੀਆਂ ਭਰਾਤਰੀ ਪਾਰਟੀਆਂ ਜ਼ੋਰ ਸ਼ੋਰ ਨਾਲ ਪਰਚਾਰ ਤਾਂ ਇਹੋ ਕਰਦੀਆਂ ਆ ਰਹੀਆਂ ਹਨ ਕਿ ਸੋਵੀਅਤ ਯੂਨੀਅਨ ਵਿਚ ਸਮਾਜਵਾਦੀ ਸਮਾਜ ਦੀ ਸਥਾਪਨਾ ਹੋ ਗਈ ਹੈ! ਅਤੇ ਦਿਨ ਪ੍ਰਤੀ ਦਿਨ ਸਮਾਜਵਾਦ ਤਰੱਕੀ ਦੇ ਪੜਾਅ ਪਾਰ ਕਰਦਾ ਜਾ ਰਿਹਾ ਹੈ। ਕੀ ਇਹ ਸਭ ਝੂਠ ਬੋਲਿਆ ਜਾ ਰਿਹਾ ਸੀ। ਕਰਨਜੀਤ ਨੂੰ ਯਾਦ ਆਇਆ ਕਿ ਭਾਰਤ ਵਿਚ 1957 ਦੀਆਂ ਦੂਜੀਆਂ ਆਮ ਚੋਣਾਂ ਸਮੇਂ ਅੰਮ੍ਰਿਤਸਰ ਸ਼ਹਿਰ ਦੇ ਕਟੜਾ ਜੈਮਲ ਸਿੰਘ ਵਿਚ ਇਕ ਚੋਣ ਜਲਸੇ ਵਿਚ ਬੋਲਦਿਆਂ ਪੰਜਾਬ ਦੀ ਕਮਿਊਨਿਸਟ ਪਾਰਟੀ ਦੇ ਅਹਿਮ ਆਗੂ ਕਾਮਰੇਡ ਟੀਕਾ ਰਾਮ ਸੁਖ਼ਨ ਨੇ ਸੋਵੀਅਤ ਯੂਨੀਅਨ ਵਿਚ ਹੋ ਰਹੀ ਸਰਬ-ਪੱਖੀ ਤਰੱਕੀ ਦੀ ਚਰਚਾ ਕਰਦਿਆਂ ਇਕ ਮਿਸਾਲ ਇਹ ਪੇਸ਼ ਕੀਤੀ ਸੀ ਕਿ ਡਾਕਟਰੀ ਦੇ ਖੇਤਰ ਵਿਚ, ਖ਼ਾਸ ਕਰ ਦੰਦਸਾਜ਼ੀ ਦੇ ਖੇਤਰ ਵਿਚ, ਇਕ ਚਮਤਕਾਰੀ ਪ੍ਰਾਪਤੀ ਇਹ ਹੋਈ ਹੈ ਕਿ 'ਜਿਸ ਥਾਂ ਤੋਂ ਕੋਈ ਦਾੜ੍ਹ ਜਾਂ ਦੰਦ ਕੱਢਿਆ ਜਾਂਦਾ ਹੈ ਉੱਥੇ ਇਕ ਪਾਊਡਰ ਧੂੜ ਦਿੱਤਾ ਜਾਂਦਾ ਹੈ, ਜਿਸ ਨਾਲ ਕੁਦਰਤੀ ਦੰਦ ਵਰਗਾ ਦੰਦ ਉੱਥੇ ਉੱਗ ਪੈਂਦਾ ਹੈ।' ਕਰਨਜੀਤ ਨੂੰ ਇਸ ਗੱਲ ਉੱਤੇ ਵਿਸ਼ਵਾਸ ਨਹੀਂ ਸੀ ਆਇਆ। ਬਾਅਦ ਵਿਚ ਪਾਰਟੀ ਦਫਤਰ ਵਿਚ ਬੈਠਿਆਂ ਜਦੋਂ ਉਸਨੇ ਕਾਮਰੇਡ ਸੁਖ਼ਨ ਨੂੰ ਆਖਿਆ ਕਿ ਅੱਜ ਤੁਸਾਂ ਅਜਿਹੀ ਗੱਲ ਕੀਤੀ ਹੈ ਜਿਸ ਉੱਤੇ ਯਕੀਨ

ਨਹੀਂ ਕੀਤਾ ਜਾ ਸਕਦਾ ਤਾਂ ਉਸ ਨੇ ਹੱਸ ਕੇ ਜਵਾਬ ਦਿੱਤਾ ਸੀ, "ਕਾਰਮੇਡ ਤੂੰ ਹਾਲੇ ਤਕ ਪੱਲੇ ਬੰਨ੍ਹੀ ਫਿਰਦਾ ਏਂ। ਉੱਥੇ ਸੁਣਨ ਵਾਲੇ ਲੋਕ ਤਾਂ ਉਸੇ ਵੇਲੇ ਭੁੱਲ ਵੀ ਗਏ ਹੋਣਗੇ, ਇਹ ਗੱਲ।"

ਕਰਨਜੀਤ ਨੂੰ ਲੋਕਾਂ ਨੂੰ ਮੂਰਖ ਸਮਝਣ ਜਾਂ ਮੂਰਖ ਬਣਾਉਣ ਵਾਲੀ ਇਹ ਗੱਲ ਬਹੁਤ ਚੁਭੀ ਸੀ। ਉਹ ਸੋਚਦਾ ਕੀ ਕਮਿਊਨਿਸਟ ਪਾਰਟੀ ਵੀ ਲੋਕਾਂ ਨੂੰ ਮੂਰਖ ਬਣਾ ਸਕਦੀ ਹੈ ? ਇਹ ਪਾਰਟੀ ਤਾਂ ਲੋਕਾਂ ਦੀ ਜ਼ਮੀਰ ਹੋਣ ਦਾ ਦਮ ਭਰਦੀ ਹੈ। ਤੇ ਹੁਣ ਜਦੋਂ ਉਸ ਦੇ ਇਸ ਸਵਾਲ ਕਿ, ਸੋਵੀਅਤ ਯੂਨੀਅਨ ਵਿਕਸਤ ਸਮਾਜਵਾਦ ਦੇ ਪੜਾਅ 'ਤੇ ਪੁੱਜ ਗਿਆ ਹੈ ? ਦੇ ਜਵਾਬ ਵਿਚ ਇਹ ਕਿਹਾ ਗਿਆ ਕਿ ਸਮਾਜਵਾਦ ਦੇ ਆਉਣ ਤਕ ਇਸ ਤਰ੍ਹਾਂ ਦੇ ਨਾਹਰੇ ਆਉਂਦੇ ਰਹਿਣਗੇ ਤਾਂ ਉਹਦੇ ਲੂੰਅ ਕੰਡੇ ਖੜ੍ਹੇ ਹੋ ਗਏ ਸਨ। ਉਸ ਸੋਚਿਆ ਕਿ ਇਸ ਕਿਸਮ ਦੀਆਂ ਭਰਮਾਊ ਗੱਲਾਂ ਹੋਰ ਵੀ ਹੁੰਦੀਆਂ ਹੋਣਗੀਆਂ। ਲੋਕਾਂ ਨੂੰ ਮੂਰਖ ਬਣਾਉਣ ਦੀ ਇਕ ਹੋਰ ਗੱਲ ਵੀ ਕਰਨਜੀਤ ਦੇ ਚੇਤੇ ਵਿਚ ਟਿਕੀ ਹੋਈ ਸੀ। ਉਸਨੂੰ ਯਾਦ ਹੈ ਕਿ 60ਵਿਆਂ ਵਿਚ ਸੋਵੀਅਤ ਨੇਤਾ ਨਿਕੀਤਾ ਖਰੁਸ਼ਚੋਵ ਨੇ ਆਪਣੇ ਕਿਸੇ ਬਿਆਨ ਵਿਚ ਇਹ ਆਖਿਆ ਸੀ ਕਿ ਸੋਵੀਅਤ ਯੂਨੀਅਨ ਕਮਿਊਨਿਜ਼ਮ ਦੇ ਪੜਾਅ ਵਿਚ ਦਾਖਲ ਹੋ ਗਿਆ। ਜਿਸਦਾ ਮਤਲਬ ਇਹ ਲਿਆ ਜਾ ਸਕਦਾ ਸੀ ਕਿ ਦੇਸ਼ ਮਾਰਕਸ ਦੀ ਧਾਰਨਾ ਅਨੁਸਾਰ ਸਮਾਜਕ-ਆਰਥਿਕ ਬਣਤਰ ਦੇ ਦੂਜੇ ਪੜਾਅ ਵਿਚ ਦਾਖਲ ਹੋ ਗਿਆ ਹੈ ਜਿੱਥੇ ਉਤਪਾਦਨ ਏਨਾ ਵਧ ਗਿਆ ਹੈ ਕਿ ਹਰ ਇਕ ਦੀ ਲੋੜ ਪੂਰੀ ਕੀਤੀ ਜਾ ਸਕਦੀ ਹੈ। ਜਿੱਥੇ ਇਹ ਨੇਮ ਲਾਗੂ ਹੋ ਸਕਦਾ ਸੀ 'ਹਰ ਇਕ ਤੋਂ ਉਸਦੀ ਸਮਰੱਥਾ ਅਨੁਸਾਰ, ਹਰ ਇਕ ਨੂੰ ਉਸਦੀ ਲੋੜ ਅਨੁਸਾਰ।' ਕਰਨਜੀਤ ਨੇ ਇਹ ਗੱਲ ਅਖਬਾਰ ਵਿਚ ਪੜ੍ਹੀ ਸੀ ਤੇ ਇਸ ਦਾ ਕਿਸੇ ਵੱਲੋਂ ਨਾ ਖੰਡਨ ਕੀਤਾ ਗਿਆ ਸੀ ਨਾ ਮੰਡਨ। ਪਰ ਉਸ ਬਾਰੇ ਸੋਵੀਅਤ ਪ੍ਰਚਾਰ ਸਾਧਨਾਂ ਨੇ ਕੋਈ ਬਹੁਤ ਕੁਝ ਲਿਖਿਆ ਵੀ ਨਹੀਂ ਸੀ। ਫੇਰ ਖਰੁਸ਼ਚੋਵ ਦੇ ਗੱਦੀਉਂ ਲੱਥਣ ਨਾਲ ਅਤੇ ਲਿਓਨਿਦ ਬਰੇਜ਼ਨੇਵ ਦੇ ਆ ਜਾਣ ਨਾਲ ਇਸ ਗੱਲ ਨੂੰ ਭੁੱਲ-ਭੁਲਾ ਦਿੱਤਾ ਗਿਆ ਸੀ।

ਪਰ ਕਰਨਜੀਤ ਨੂੰ ਇਹ ਗੱਲ ਨਹੀਂ ਸੀ ਭੁੱਲ ਰਹੀ ਕਿ ਜਦੋਂ ਤਕ ਸਮਾਜਵਾਦ ਨਹੀਂ ਆ ਜਾਂਦਾ, ਇਸ ਕਿਸਮ ਦੇ ਨਾਹਰੇ ਆਉਂਦੇ ਰਹਿਣਗੇ। ਅਤੇ ਕਰਨਜੀਤ ਇਸ ਬਾਰੇ ਸੋਚਦਾ ਸੋਚਦਾ ਕਈ ਵਾਰ ਖਿਆਲਾਂ ਵਿਚ ਪਿੱਛੇ ਦਿੱਲੀ ਪਹੁੰਚ ਜਾਂਦਾ। 70ਵਿਆਂ ਦੇ ਸ਼ੁਰੂ ਵਿਚ ਪੰਜਾਬੀ ਕਹਾਣੀਕਾਰ ਗੁਰਵੇਲ ਪੰਨੂੰ ਨੇ 'ਸੇਧ' ਨਾਂ ਦਾ ਇਕ ਮਾਸਕ ਪਰਚਾ ਜਾਰੀ ਕੀਤਾ ਸੀ, ਜਿਹੜਾ ਮੁੱਖ ਰੂਪ ਵਿਚ ਕਮਿਊਨਿਸਟ ਲਹਿਰ ਦਾ ਆਲੋਚਕ ਸੀ। ਅੰਤਰ-ਰਾਸ਼ਟਰੀ ਕਮਿਊਨਿਸਟ ਲਹਿਰ ਦੇ ਸੰਦਰਭ ਵਿਚ ਸੋਵੀਅਤ ਕਮਿਊਨਿਸਟ ਪਾਰਟੀ ਨੂੰ ਮਾਰਕਸਵਾਦ ਦਾ ਪੈਂਤੜਾ ਛੱਡ ਕੇ ਸੋਧਵਾਦੀ ਪਾਰਟੀ ਬਣ ਜਾਣ ਦਾ ਮਿਹਣਾ ਮਾਰਿਆ ਜਾਂਦਾ ਸੀ ਅਤੇ ਭਾਰਤੀ ਕਮਿਊਨਿਸਟ ਪਾਰਟੀ (ਸੀ. ਪੀ. ਆਈ.) ਨੂੰ ਭਟਕਣਾ ਦਾ ਸ਼ਿਕਾਰ ਹੋ ਗਈ ਆਖ ਤਿੱਖੀ ਨੁਕਤਾਚੀਨੀ ਦਾ ਨਿਸ਼ਾਨਾ ਬਣਾਇਆ ਜਾਂਦਾ ਸੀ। ਪ੍ਰੋ: ਕਿਸ਼ਨ ਸਿੰਘ 'ਸੇਧ' ਦਾ ਮੁੱਖ ਬੁਲਾਰਾ ਸੀ। ਸੋਵੀਅਤ ਯੂਨੀਅਨ ਬਾਰੇ ਪ੍ਰੋ: ਕਿਸ਼ਨ ਸਿੰਘ ਦੀ ਧਾਰਨਾ ਇਹ ਸੀ ਕਿ ਇਥੇ ਸੋਵੀਅਤ ਪਾਰਟੀ ਕਮਿਊਨਿਸਟ ਮਨੁੱਖ ਜਾਂ ਨਵਾਂ ਮਨੁੱਖ ਕੋਈ ਨਹੀਂ ਸਿਰਜ ਰਹੀ ਜਿਸ ਦਾ ਉਹ ਦਾਅਵਾ ਕਰ ਰਹੀ ਹੈ। ਪ੍ਰੋ: ਸਾਹਿਬ ਅਨੁਸਾਰ ਸੋਵੀਅਤ ਯੂਨੀਅਨ ਵਿਚ ਆਰਥਿਕ ਮਨੁੱਖ (economic man) ਦੀ ਸਿਰਜਣਾ ਹੋ ਰਹੀ ਹੈ। ਇਸਦਾ ਭਾਵ ਕਰਨਜੀਤ ਇਹ ਲੈਂਦਾ ਸੀ ਕਿ ਸੋਵੀਅਤ ਯੂਨੀਅਨ ਵਿਚ ਮਨੁੱਖ ਦੇ ਸਾਹਮਣੇ ਆਰਥਿਕ ਉਨਤੀ ਦੇ ਸੁਪਨੇ ਵੇਖਣ ਦਾ ਆਦਰਸ਼ ਪੇਸ਼ ਕੀਤਾ ਜਾ ਰਿਹਾ ਹੈ ਅਤੇ ਉਸਨੂੰ ਕਮਿਊਨਿਸਟ ਨੈਤਿਕਤਾ ਦੇ ਸੱਚੇ ਵਿਚ ਨਹੀਂ ਢਾਲਿਆ ਜਾ ਰਿਹਾ। ਦੂਜੇ ਲਫ਼ਜ਼ਾਂ ਵਿਚ ਇਹ ਮਨੁੱਖ ਉੱਚੀਆਂ ਇਖਲਾਕੀ ਕਦਰਾਂ-ਕੀਮਤਾਂ ਤੋਂ ਵਿਰਵਾ ਹੋ ਰਿਹਾ ਹੈ। ਕਰਨਜੀਤ ਦੀ ਇਕ ਦੋ ਵਾਰ ਪ੍ਰੋ: ਕਿਸ਼ਨ ਸਿੰਘ ਨਾਲ ਇਸ ਬਾਰੇ ਤਿੱਖੀ ਚਰਚਾ ਵੀ ਹੋਈ। ਉਹਦਾ ਕਹਿਣਾ ਸੀ ਕਿ ਕਮਿਊਨਿਸਟ ਉਸਾਰੀ ਦੇ ਰਾਹ ਤੁਰਿਆ ਮਨੁੱਖ ਜੇ ਆਰਥਿਕ ਤੌਰ 'ਤੇ ਖ਼ੁਸ਼ਹਾਲ ਨਹੀਂ ਹੋਣਾਂ ਤਾਂ ਇਸ ਪਾਸੇ ਤੁਰਨ ਦਾ ਮਤਲਬ ਹੀ ਕੀ ਰਹਿ ਜਾਂਦਾ ਹੈ। ਉਸਨੂੰ ਪ੍ਰੋ: ਕਿਸ਼ਨ ਸਿੰਘ ਦੀ ਇਹ



ਸੋਚ ਵੀ ਉਸੇ ਕੱਚ-ਘਰੜ ਕਮਿਊਨਿਸਟ ਚੇਤਨਾ ਨਾਲ ਮੇਲ ਖਾਂਦੀ ਦਿਸਦੀ ਸੀ ਜਿਸ ਅਨੁਸਾਰ ਜੇ ਕੋਈ ਕਮਿਊਨਿਸਟ ਚੰਗੇ ਕੱਪੜੇ ਪਾ ਲੈਂਦਾ ਹੈ ਅਤੇ ਚੰਗੀ ਰੋਟੀ ਖਾ ਲੈਂਦਾ ਹੈ ਤਾਂ ਉਹ ਕਮਿਊਨਿਸਟ ਹੀ ਨਹੀਂ ਰਹਿੰਦਾ ਸਗੋਂ ਬੁਰਜੂਆ ਹੋ ਜਾਂਦਾ ਹੈ। ਗ਼ਰੀਬ ਮਜ਼ਦੂਰ ਕਿਸਾਨ ਲਾਲ ਝੰਡੇ ਹੇਠ ਜੁੜ ਕੇ ਸਰਮਾਏਦਾਰੀ ਪ੍ਰਬੰਧ ਦਾ ਤਖ਼ਤਾ ਇਸ ਲਈ ਵੀ ਉਲਟਾਣਾ ਚਾਹੁੰਦੇ ਹਨ ਕਿ ਆਦਮੀ ਆਰਥਿਕ ਰੂਪ ਵਿਚ ਲੁੱਟ-ਖਸੁੱਟ ਦਾ ਸ਼ਿਕਾਰ ਨਾ ਹੋਵੇ ਤੇ ਖ਼ੁਸ਼ਹਾਲ ਜ਼ਿੰਦਗੀ ਬਸਰ ਕਰ ਸਕੇ ਅਤੇ ਇਸ ਲਈ ਵੀ ਕਿ ਆਦਮੀ ਅਨੇਕਾਂ 'ਕਬਾਹਤਾਂ' ਤੋਂ ਛੁਟਕਾਰਾ ਪਾ ਕੇ ਜ਼ਿੰਦਗੀ ਦੇ ਸਾਫ਼ ਸੁਥਰੇ ਵਾਤਾਵਰਣ ਵਿਚ ਵਿਚਰ ਸਕੇ। ਇਸ ਲਈ ਕਰਨਜੀਤ ਪ੍ਰੋ: ਕਿਸ਼ਨ ਸਿੰਘ ਦੀ ਧਾਰਨਾ ਨਾਲ ਕਦੇ ਸਹਿਮਤ ਨਹੀਂ ਸੀ ਹੋਇਆ। ਉਸਦੀ ਆਪਣੀ ਸੋਚ ਦਾ ਆਧਾਰ ਉਹਨਾਂ ਸੋਵੀਅਤ ਅਧਿਕਾਰੀਆਂ ਤੇ ਕਰਮਚਾਰੀਆਂ ਨਾਲ ਰੋਜ਼ਮਰਾ ਦਾ ਵਾਹ ਸੀ ਜਿਹੜੇ ਸੋਵੀਅਤ ਦੂਤਾਵਾਸ ਦੇ ਸੂਚਨਾ ਵਿਭਾਗ ਵਿਚ ਕੰਮ ਕਰਨ ਆਉਂਦੇ ਰਹਿੰਦੇ ਸਨ। ਉਹ ਆਮ ਤੌਰ 'ਤੇ ਬੜੇ ਸਾਊ, ਮਿੱਠਬੋਲੜੇ ਤੇ ਮਿਲਾਪੜੇ ਸੁਭਾਅ ਵਾਲੇ ਹੁੰਦੇ ਸਨ। ਨਿਸਚੇ ਹੀ ਇਹ ਕੋਈ ਆਦਰਸ਼ ਮਨੁੱਖ ਨਹੀਂ ਹੁੰਦੇ ਸਨ। ਅਤੇ ਮਾਸਕੋ ਨਿਵਾਸ ਦੇ ਸਾਲ ਡੇਢ ਸਾਲ ਦੇ ਤਜਰਬੇ ਤੋਂ ਵੀ ਉਸਨੂੰ ਇਹੋ ਸਮਝ ਪਈ ਸੀ ਕਿ ਸੋਵੀਅਤ ਯੂਨਅਨ ਵਿਚ ਨਾ ਤਾਂ ਕਿਸੇ ਆਦਰਸ਼ ਮਨੁੱਖ ਦੀ ਸਿਰਜਣਾ ਹੋ ਰਹੀ ਜਾਂ ਹੋਈ ਹੈ ਅਤੇ ਨਾ ਹੀ ਇਹ ਕੋਈ ਸ਼ੈਤਾਨੀ ਬਿਰਤੀਆਂ ਦਾ ਮਾਲਕ ਹੈ। ਕਰਨਜੀਤ ਨੇ ਆਪਣੀ ਇਕ ਕਵਿਤਾ ਵਿਚ ਲਿਖਿਆ ਸੀ:

*ਇਥੇ ਕੋਈ ਨਾ ਦਾਨਵ, ਇਥੇ ਕੋਈ ਨਾ ਦੇਵ*
*ਇਥੇ ਤਾਂ ਬੱਸ ਆਦਮ ਤੇ ਹੱਵਾ ਦੀ ਜ਼ਾਤ*

ਰੂਸੀ ਹਿੰਦ-ਵਿਗਿਆਨੀ ਈਗੋਰ ਸਰਬ੍ਰੀਆਕੋਵ ਨੇ ਇਹ ਤੁਕਾਂ ਇਕ ਕਾਗਜ਼ 'ਤੇ ਲਿਖ ਆਪਣੇ ਦਰਵਾਜ਼ੇ ਦੇ ਬਾਹਰ ਲਾ ਛੱਡੀਆਂ ਸਨ। ਕਰਨਜੀਤ ਨੂੰ ਸਭ ਲੋਕ ਆਪਣੇ ਦੇਸ ਦੇ ਲੋਕਾਂ ਵਾਂਗ ਹੀ ਲੱਗੇ ਸਨ। ਇਹਨਾਂ ਵਿਚ ਵੀ ਕਮਜ਼ੋਰੀਆਂ ਸਨ। ਸ਼ੁਰੂ ਦੇ ਦਿਨੀਂ ਕਈ ਥਾਈਂ ਨਿੱਕੇ ਮੋਟੇ ਕੰਮ ਕਰਾਉਣ ਲਈ ਉਸਨੂੰ ਕੋਈ ਸੁਗਾਤ ਭੇਟ ਕਰਨ ਦੀ ਜੁਗਤ ਵਰਤਣੀ ਪਈ ਸੀ। ਇਸਨੂੰ ਰਿਸ਼ਵਤ ਵੀ ਆਖਿਆ ਜਾ ਸਕਦਾ ਸੀ। ਕਰਨਜੀਤ ਆਪਣੇ ਰੂਸੀ ਸਹਿਕਰਮੀ ਸਪਾਰਤਾਕ ਨੂੰ ਅਕਸਰ ਕਹਿ ਦੇਂਦਾ ਕਿ ਉਹਨਾਂ ਦੇ ਦੇਸ ਵਿਚ ਵੀ ਰਿਸ਼ਵਤ ਚਲਦੀ ਹੈ ਜਿਸਦਾ ਉਹ ਹਮੇਸ਼ਾ ਇਕੋ ਜਵਾਬ ਦੇਂਦਾ, "ਇੱਥੇ ਇਸ ਦਾ ਕੋਈ ਸਮਾਜਕ ਆਧਾਰ ਨਹੀਂ, ਇਹ ਮਨੁੱਖੀ ਕਮਜ਼ੋਰੀ ਹੈ।" ਕਰਨਜੀਤ ਕਹਿੰਦਾ ਠੀਕ ਮਨੁੱਖੀ ਕਮਜ਼ੋਰੀ ਹੈ ਅਤੇ ਅਜਿਹੀਆਂ ਕਮਜ਼ੋਰੀਆਂ ਸੋਵੀਅਤ ਸਮਾਜ ਵਿਚ ਨਹੀਂ ਰਹਿਣੀਆਂ ਚਾਹੀਦੀਆਂ।

ਅੱਜ ਕਰਨਜੀਤ ਦੇ ਅੰਦਰੋਂ ਆਵਾਜ਼ ਉੱਠਦੀ ਹੈ ਕਿ ਪ੍ਰੋ: ਕਿਸ਼ਨ ਸਿੰਘ ਠੀਕ ਹੀ ਕਿਹਾ ਕਰਦਾ ਸੀ। ਜੇ ਸੋਵੀਅਤ ਯੂਨੀਅਨ ਵਿਚ ਸੱਚਮੁੱਚ ਹੀ ਸਮਾਜਵਾਦ ਉਸਾਰਿਆ ਹੁੰਦਾ ਜਾਂ ਉਸਰ ਰਿਹਾ ਹੁੰਦਾ ਤਾਂ ਉਹ ਰਾਜ-ਪ੍ਰਬੰਧ, ਜਿਸਨੂੰ ਢਾਹ-ਢੇਰੀ ਕਰਨ ਲਈ ਦੂਜੇ ਸੰਸਾਰ ਯੁੱਧ ਵਿਚ ਪੰਜ ਕਰੋੜ ਮਨੁੱਖੀ ਜਾਨਾਂ ਗਈਆਂ, ਉਹ ਲਹੂ ਦੀਆਂ ਪੰਜ ਬੂੰਦਾਂ ਡੁੱਲ੍ਹੇ ਬਗ਼ੈਰ ਹੀ ਇਉਂ ਤਾਸ਼ ਦੇ ਪੱਤਿਆਂ ਦੇ ਮਹਿਲ ਵਾਂਗ ਨਾ ਢਹਿ ਗਿਆ ਹੁੰਦਾ। ਸੋਚਾਂ ਵਿਚਾਰਾਂ ਦੀ ਇਸ ਤਰ੍ਹਾਂ ਦੀ ਖਿੱਚੋਤਾਣ ਵਿਚ ਫਿਰ ਇਹ ਸਵਾਲ ਸਿਰ ਚੁੱਕਦਾ ਕਿ ਇਹ ਸਮਾਜ ਫਿਰ ਆਖਰ ਹੈ ਕੀ ਸੀ ? ਤਾਂ ਉਸਦੇ ਮਨ ਵਿਚ ਆਪਣੇ ਸਾਥੀ ਲੋਕ-ਸੰਗਰਾਮਾਂ ਵਿਚ ਹਿੱਸਾ ਲੈਣ ਵਾਲੇ ਅਤੇ ਇਹਨਾਂ ਸੰਗਰਾਮਾਂ ਦੀਆਂ ਕਾਵਿ-ਗਾਥਾਵਾਂ ਦੀ ਰਚਨਾ ਕਰਨ ਵਾਲੇ ਪਿਆਰਾ ਸਿੰਘ ਸਹਿਰਾਈ ਦਾ ਚਿਹਰਾ ਉਭਰਦਾ। ਇਹਨਾਂ ਦਿਨਾਂ ਵਿਚ ਹੀ ਸਹਿਰਾਈ ਕਿਹਾ ਕਰਦਾ ਸੀ, "ਕਰਨਜੀਤ ਮੈਂ ਸਮਝਦਾਂ ਸੋਵੀਅਤ ਯੂਨੀਅਨ ਵਿਚ ਸਮਾਜਵਾਦ ਵਰਗੀ ਸ਼ਾਇਦ ਕੋਈ ਚੀਜ਼ ਨਹੀਂ। ਉੱਥੇ ਰਾਜਕੀ ਸਰਮਾਏਦਾਰੀ (State Capitalism) ਦਾ ਰਾਜ ਹੈ।" ਇਸਦਾ ਮਤਲਬ ਇਹ ਸੀ ਕਿ ਪੈਦਾਵਾਰ ਦੇ ਸਾਧਨਾਂ ਉੱਤੇ ਨਿੱਜੀ ਮਾਲਕੀ ਤਾਂ ਖ਼ਤਮ ਹੋ ਗਈ ਤੇ ਉਹਦੀ ਥਾਂ ਰਾਜ ਦੀ ਮਾਲਕੀ ਸਥਾਪਤ ਹੋ ਗਈ। ਅਤੇ ਇਸ ਹਕੀਕਤ ਨਾਲ ਥੋੜ੍ਹਾ ਬਹੁਤਾ ਫਰਕ ਜ਼ਰੂਰ ਪੈ ਜਾਂਦਾ ਹੈ ਕਿ ਰਾਜ ਦੀ ਵਾਗਡੋਰ ਕਿਸਦੇ ਹੱਥ ਵਿਚ ਹੈ। ਪ੍ਰੋਲੇਤਾਰੀ ਦੀ ਡਿਕਟੇਟਰੀ ਦੀ

ਹਾਲਤ ਵਿਚ ਇਹ ਮਜ਼ਦੂਰ ਜਮਾਤ ਦੇ ਹਿਤ ਵਿਚ ਹੁੰਦਾ ਹੈ। ਮਜ਼ਦੂਰ ਜਮਾਤ ਇਸਨੂੰ ਸਾਮਵਾਦ ਵੱਲ ਵਧਣ ਲਈ ਵਰਤ ਸਕਦੀ ਹੈ। ਪਰ ਜੇ ਕੋਈ ਏਕਾ-ਅਧਿਕਾਰੀ ਸ਼ਕਤੀ ਰਾਜ ਦੀ ਮਾਲਕ ਬਣ ਜਾਂਦੀ ਹੈ ਤਾਂ ਭੈਅ ਦਾ ਵਾਤਾਵਰਣ ਬਣਿਆ ਰਹਿੰਦਾ ਹੈ। ਰਾਜ-ਸ਼ਕਤੀ ਤੇ ਆਮ ਲੋਕਾਂ ਵਿਚ ਪਾੜਾ ਬਣਿਆ ਰਹਿੰਦਾ ਹੈ।

ਸੋਵੀਅਤ ਯੂਨੀਅਨ ਵਿਚ ਲੋਕ ਰਾਜ-ਸੱਤਾ ਤੋਂ ਭੈਅ ਖਾਂਦੇ ਸਨ। ਇਸ ਗੱਲ ਦਾ ਤਾਂ ਅਨੁਭਵ ਕਰਨਜੀਤ ਨੂੰ ਦਿੱਲੀ ਵਿਚ ਹੀ ਹੋ ਚੁੱਕਾ ਸੀ। ਹਰ ਸੋਵੀਅਤ ਕਰਮਚਾਰੀ ਆਪਣੇ ਤੋਂ ਉਪਰਲੇ ਅਧਿਕਾਰੀ ਤੋਂ ਭੈਅ ਖਾਂਦਾ ਸੀ। ਉਪਰੋਂ ਆਇਆ ਕੋਈ ਹੁਕਮ ਰੱਬੀ ਹੁਕਮ ਬਰਾਬਰ ਸਮਝਿਆ ਜਾਂਦਾ ਸੀ। ਆਪਣੀ ਪਾਰਟੀ, ਭਾਰਤੀ ਕਮਿਊਨਿਸਟ ਪਾਰਟੀ, ਵਿਚ ਰਹਿੰਦਿਆਂ ਕਰਨਜੀਤ ਬੜੀ ਸ਼ਿੱਦਤ ਨਾਲ ਮਹਿਸੂਸ ਕਰਦਾ ਰਿਹਾ ਸੀ ਕਿ ਮਾਰਕਸਵਾਦ ਤੇ ਪਾਰਟੀ ਸੰਵਿਧਾਨ ਦੀਆਂ ਦੋ ਸੰਕਲਪਕ ਧਾਰਨਾਵਾਂ ਨੂੰ ਸਮਝਣ ਤੇ ਲਾਗੂ ਕਰਨ ਵਿਚ ਸ਼ਾਇਦ ਉਕਾਈ ਹੋ ਰਹੀ ਸੀ। ਉਸਨੂੰ ਜਾਪਦਾ ਮਾਰਕਸ ਦੀ ਧਾਰਨਾ 'ਪ੍ਰੋਲਤਾਰੀ ਦੀ ਡਿਕਟੇਟਰੀ' ਘਟਾਉ ਦੀ ਪ੍ਰਣਾਲੀ ਦਾ ਸ਼ਿਕਾਰ ਹੁੰਦੀ ਸ਼ਖ਼ਸੀ ਡਿਕਟੇਟਰੀ ਤਕ ਪਹੁੰਚ ਜਾਂਦੀ ਹੈ। ਜਿਵੇਂ ਪ੍ਰੋਲਤਾਰੀ ਦੀ ਨੁਮਾਇੰਦਗੀ ਕਰਦੀ ਹੈ ਕਮਿਊਨਿਸਟ ਪਾਰਟੀ, ਪਾਰਟੀ ਦੇ ਸਾਧਾਰਨ ਮੈਂਬਰਾਂ ਦੀ ਸ਼ਕਤੀ ਡੈਲੀਗੇਟਾਂ ਰਾਹੀਂ ਪਹੁੰਚ ਜਾਂਦੀ ਹੈ ਪਾਰਟੀ ਕਾਂਗਰਸ ਕੋਲ, ਕਾਂਗਰਸ ਤੋਂ ਸੈਂਟਰਲ ਕਮੇਟੀ ਜਾਂ ਨੈਸ਼ਨਲ ਕੌਂਸਲ ਕੋਲ, ਉਸ ਪਾਸੋਂ ਪੋਲਿਟ ਬਿਊਰੋ ਜਾਂ ਕਾਰਜਕਾਰਨੀ ਕੋਲ, ਉਸ ਤੋਂ ਅੱਗੇ ਸਕੱਤਰੇਤ ਰਾਹੀਂ ਜਨਰਲ ਸਕੱਤਰ ਕੋਲ। ਗੋਰਬਾਚੋਵ ਨੂੰ ਇਕ ਵਾਰ ਮਿਹਣਾ ਮਾਰਿਆ ਗਿਆ ਸੀ ਕਿ ਉਹ ਆਪਣੀਆਂ ਨੀਤੀਆਂ ਨਾਲ ਵਧੇਰੇ ਤਾਕਤ ਹਥਿਆਉਣਾ ਚਾਹੁੰਦਾ ਹੈ, ਜਿਸਦੇ ਜਵਾਬ ਵਿਚ ਉਸ ਆਖਿਆ ਸੀ ਕਿ "ਮੈਂ ਸੋਵੀਅਤ ਯੂਨੀਅਨ ਦੀ ਕਮਿਊਨਿਸਟ ਪਾਰਟੀ ਦਾ ਜਨਰਲ ਸਕੱਤਰ ਹਾਂ। ਦੁਨੀਆਂ ਵਿਚ ਇਸ ਤੋਂ ਵੱਡੀ ਕੋਈ ਹੋਰ ਤਾਕਤ ਨਹੀਂ।" ਇਸ ਤਾਕਤ ਨੂੰ ਸੋਵੀਅਤ ਕਮਿਊਨਿਸਟ ਪਾਰਟੀ ਦੇ ਜਨਰਲ ਸਕੱਤਰ ਜੋਸਿਫ ਸਤਾਲਿਨ ਨੇ ਆਪਣੇ ਰਾਜਕਾਲ ਵਿਚ ਜਿਵੇਂ ਵਰਤਿਆ, ਉਸ ਤੋਂ ਹੀ ਸਾਰੀ ਦੁਨੀਆਂ ਨੇ ਉਸਨੂੰ ਡਿਕਟੇਟਰ ਗਰਦਾਨਿਆ। ਅਤੇ ਫੇਰ ਜਦੋਂ ਨਿਕੀਤਾ ਖਰੁਸ਼ਚੋਵ ਨੇ ਉਸਦੇ ਕੁਝ ਕਾਰਨਾਮਿਆਂ ਦਾ ਪਾਜ ਉਘੇੜਿਆ ਤਾਂ ਬੜਾ ਕੁਝ ਆਪਣੇ ਆਪ ਸਪੱਸ਼ਟ ਹੋ ਗਿਆ ਸੀ। ਸੋਵੀਅਤ ਪਾਰਟੀ ਦੀ 22ਵੀਂ ਕਾਂਗਰਸ ਦੇ ਮੰਚ ਤੋਂ ਜਦੋਂ ਖਰੁਸ਼ਚੋਵ ਨੇ ਸਤਾਲਿਨ ਦੇ ਕੁਕਰਮਾਂ ਦਾ ਕਿੱਸਾ ਛੋਹਿਆ ਤਾਂ ਇਕ ਡੈਲੀਗੇਟ ਨੇ ਪਰਚੀ ਲਿਖਕੇ ਪੁੱਛਿਆ ਸੀ ਕਿ ਖਰੁਸ਼ਚੋਵ ਉਹਦੇ ਜਿਉਂਦਿਆਂ ਕਿਉਂ ਨਾ ਬੋਲਿਆ?

ਖਰੁਸ਼ਚੋਵ ਨੇ ਜਦੋਂ ਮੰਚ ਤੋਂ ਖੜ੍ਹੇ ਹੋ ਕੇ ਆਖਿਆ ਕਿ ਇਹ ਪਰਚੀ ਕਿਸ ਨੇ ਭੇਜੀ ਹੈ? ਤਾਂ ਜਦੋਂ ਕੋਈ ਹੱਥ ਖੜ੍ਹਾ ਨਹੀਂ ਸੀ ਹੋਇਆ ਤਾਂ ਉਸਨੇ ਕਿਹਾ ਸੀ, "ਬਸ, ਏਸੇ ਕਾਰਨ ਹੀ ਮੈਂ ਨਹੀਂ ਸੀ ਬੋਲਿਆ।"

ਗੱਲ ਸਾਫ਼ ਸੀ ਕਿ ਅਜੇ ਵੀ ਭੈਅ ਦਾ ਪਰਛਾਵਾਂ ਬੜਾ ਗੂੜ੍ਹਾ ਸੀ। ਕਰਨਜੀਤ ਜਿਵੇਂ ਸੋਚਦਾ ਸੀ, ਉਸਨੂੰ ਅਤਿ ਸਰਲੀਕਰਨ ਵੀ ਆਖਿਆ ਜਾ ਸਕਦਾ ਹੈ ਪਰ ਤਾਂ ਵੀ ਉਹ ਅੱਜ ਵੀ ਇਹ ਸਮਝਦਾ ਹੈ ਕਿ ਮਾਰਕਸ ਦੇ ਇਸ ਕਥਨ 'ਪ੍ਰੋਲਤਾਰੀ ਦੀ ਡਿਕਟੇਟਰੀ' ਦੀ ਸਹੀ ਅੰਤ੍ਰੀਵ ਭਾਵਨਾ ਨੂੰ ਇਕ ਪਾਸੇ ਕਰਦਿਆਂ ਉਸਨੂੰ ਮਕਾਨਕੀ ਤੌਰ 'ਤੇ ਅਮਲ ਵਿਚ ਲਿਆਂਦਾ ਗਿਆ।

ਕਰਨਜੀਤ ਨੂੰ ਕਮਿਊਨਿਸਟ ਸੰਵਿਧਾਨ ਦੀ ਧਾਰਨਾ 'ਜਮਹੂਰੀ ਕੇਂਦਰਵਾਦ' ਨਾਲ ਵੀ ਬੜਾ ਖਲਵਾੜ ਹੋਇਆ ਜਾਪਦਾ। ਉਸਨੂੰ ਮਹਿਸੂਸ ਹੁੰਦਾ ਕਿ ਇਸ ਨੇਮ ਵਿਚੋਂ 'ਜਮਹੂਰੀ' ਨੂੰ ਜਿਵੇਂ ਬੇਦਖਲ ਕਰ ਦਿੱਤਾ ਗਿਆ ਹੋਵੇ ਅਤੇ ਕੇਂਦਰਵਾਦ ਨੇ ਵਿਹਾਰ ਵਿਚ ਫਿਰ ਏਕਾ-ਅਧਿਕਾਰ ਦਾ ਰੂਪ ਲੈ ਲਿਆ ਹੋਵੇ। ਕਰਨਜੀਤ ਨੂੰ ਪਾਰਟੀ ਮੈਂਬਰ ਬਣਿਆਂ ਅਜੇ ਬਹੁਤਾ ਲੰਮਾ ਸਮਾਂ ਨਹੀਂ ਸੀ ਹੋਇਆ ਜਦੋਂ ਉਹ ਅੰਮ੍ਰਿਤਸਰ ਦੀ ਜ਼ਿਲ੍ਹਾ ਪਾਰਟੀ ਕਾਨਫਰੰਸ ਲਈ ਡੈਲੀਗੇਟ ਚੁਣਿਆ ਗਿਆ ਸੀ। ਦੋ-ਦਿਨਾਂ ਕਾਨਫਰੰਸ ਦੇ ਅੰਤ ਵਿਚ ਜਦੋਂ ਅਗਲੀ ਪਾਰਟੀ ਕਾਨਫਰੰਸ ਤਕ ਪਾਰਟੀ ਆਗੂਆਂ ਦੀ ਚੋਣ ਦਾ ਸਵਾਲ ਆਇਆ ਤਾਂ ਉਸਨੂੰ ਪਹਿਲੀ ਹੈਰਾਨੀ ਇਸ ਗੱਲ 'ਤੇ ਹੋਈ ਕਿ ਸੁਬਕਦੋਸ਼ ਹੋ ਰਹੀ ਜ਼ਿਲ੍ਹਾ ਪਾਰਟੀ



ਲੀਡਰਸ਼ਿਪ ਵੱਲੋਂ ਅਗਲੀ ਲੀਡਰਸ਼ਿਪ ਲਈ ਇਕ ਪੈਨਲ (ਨਾਵਾਂ ਦੀ ਸੂਚੀ) ਪੇਸ਼ ਕਰ ਦਿੱਤਾ ਗਿਆ। ਉਸ ਨੇ ਆਪਣੇ ਇਕ ਸਾਥੀ ਨੂੰ ਪੁੱਛਿਆ ਸੀ ਕਿ ਚੋਣ ਲਈ ਡੈਲੀਗੇਟਾਂ ਵੱਲੋਂ ਨਾਮ ਕਿਉਂ ਪੇਸ਼ ਨਹੀਂ ਕੀਤੇ ਗਏ ਤਾਂ ਉਸਨੂੰ ਦੱਸਿਆ ਗਿਆ ਕਿ ਕਮਿਊਨਿਸਟ ਪਾਰਟੀ ਦੀ ਇਹੋ ਪਰੰਪਰਾ ਹੈ। ਦੂਜੀ ਹੈਰਾਨੀ ਉਸਨੂੰ ਇਸ ਗੱਲ ਦੀ ਹੋਈ ਕਿ ਪੇਸ਼ ਨਾਵਾਂ ਦੀ ਸੂਚੀ ਵਿਚ ਅਜਿਹੇ ਸਾਥੀਆਂ ਦੇ ਨਾਮ ਵੀ ਸ਼ਾਮਲ ਸਨ ਜਿਹੜੇ ਪਹਿਲਾਂ ਤੋਂ ਹੀ ਕਿਸੇ ਨਾ ਕਿਸੇ ਪਦਵੀ ਉੱਤੇ ਬਿਰਾਜਮਾਨ ਸਨ ਅਤੇ ਕਾਨਫਰੰਸ ਵਿਚ ਬਹਿਸ ਦੌਰਾਨ ਉਹਨਾਂ ਦੀ ਕਾਰਜ-ਵਿਧੀ ਦੀ ਸਖ਼ਤ ਨੁਕਤਾਚੀਨੀ ਹੋਈ ਸੀ। ਕਰਨਜੀਤ ਨੂੰ ਪੰਜਾਬੀ ਦੇ ਇਸ ਅਖਾਣ ਦੀ ਸੱਚਾਈ ਦਾ ਪਹਿਲੀ ਵਾਰੀ ਅਹਿਸਾਸ ਹੋਇਆ ਸੀ, 'ਪੰਚਾਂ ਦਾ ਕਿਹਾ ਸਿਰ ਮੱਥੇ, ਪਰਨਾਲਾ ਉੱਥੇ ਦਾ ਉੱਥੇ।'

ਸੋਵੀਅਤ ਯੂਨੀਅਨ ਦੇ ਸੰਦਰਭ ਵਿਚ ਤਸਵੀਰ ਦਾ ਦੂਜਾ ਪਾਸਾ ਵੀ ਬਹੁਤ ਅਹਿਮੀਅਤ ਰਖਦਾ ਸੀ। ਇਸ ਦੇਸ ਦੀ ਕਮਿਊਨਿਸਟ ਪਾਰਟੀ ਨੇ ਆਪਣੇ ਸੀਮਤ ਵਸੀਲਿਆਂ ਦੇ ਬਾਵਜੂਦ ਸੰਸਾਰ ਭਰ ਦੀਆਂ ਕਮਿਊਨਿਸਟ ਪਾਰਟੀਆਂ ਦੀ ਉਹਨਾਂ ਦੇ ਸੰਗਰਾਮ ਵਿਚ ਹਰ ਕਿਸਮ ਦੀ ਮਦਦ ਕੀਤੀ ਸੀ। ਸੰਸਾਰ ਭਰ ਵਿਚ ਕੌਮੀ ਆਜ਼ਾਦੀ ਦੀਆਂ ਲਹਿਰਾਂ ਦੀ ਡਟ ਕੇ ਹਮਾਇਤ ਕੀਤੀ ਸੀ। ਸੰਸਾਰ ਅਮਨ ਲਹਿਰ ਦੀ ਅਗਵਾਈ ਕੀਤੀ ਸੀ। ਇਹਨਾਂ ਸਾਰਿਆਂ ਅੰਤਰ-ਰਾਸ਼ਟਰੀ ਮਹੱਤਵ ਦੇ ਕਾਰਜਾਂ ਵਿਚ ਉਹ ਰਾਜ ਆਪਣੇ ਲੋਕਾਂ ਦੀਆਂ ਜੀਵਨ-ਲੋੜਾਂ ਉੱਤੇ ਖਰਚ ਕੀਤੇ ਜਾਣ ਵਾਲੇ ਮਾਲੀ ਸਾਧਨਾਂ ਦੇ ਇਕ ਹਿੱਸੇ ਦਾ ਰੁਖ ਇਸ ਪਾਸੇ ਜੇ ਮੋੜ ਰਿਹਾ ਸੀ ਤਾਂ ਆਪਣਾ ਕੌਮਾਂਤਰੀ ਫ਼ਰਜ਼ ਸਮਝਕੇ ਹੀ ਅਜਿਹਾ ਕਰ ਰਿਹਾ ਸੀ। ਇਹ ਕੰਮ ਕੋਈ ਸਰਮਾਏਦਾਰੀ ਰਾਜ ਨਹੀਂ ਸੀ ਕਰ ਸਕਦਾ। ਕੋਈ ਐਸੀ ਰਾਜ-ਸੱਤਾ ਹੀ ਅਜਿਹੇ ਕੰਮਾਂ ਲਈ ਵਚਨ-ਬੱਧ ਹੋ ਸਕਦੀ ਸੀ ਜਿਹੜੀ ਸੰਸਾਰ ਦੇ ਕਿਰਤੀ-ਕਾਮਿਆਂ ਦੇ ਸੁਨਹਿਰੇ ਭਵਿੱਖ ਨੂੰ ਪਰਨਾਈ ਹੋਵੇ। ਇਸਦੇ ਨਾਲ ਹੀ ਸੋਵੀਅਤ ਪਾਰਟੀ ਨੇ ਆਪਣੀ ਰਾਜ-ਸੱਤਾ ਦੀ ਸੁਰੱਖਿਆ ਲਈ, ਦੂਜੇ ਸਾਥੀ ਤੇ ਮਿੱਤਰ ਦੇਸ਼ਾਂ ਦੀ ਹਿਫਾਜ਼ਤ ਲਈ, ਅਤੇ ਸਾਮਰਾਜੀ ਅਜਾਰੇਦਾਰੀ ਦਾ ਮੂੰਹ-ਤੋੜ ਜਵਾਬ ਦੇਣ ਲਈ ਢੇਰ ਸਾਰੇ ਮਾਲੀ ਵਸੀਲੇ ਸੁਰੱਖਿਆ ਸਾਧਨਾਂ 'ਤੇ ਖਰਚ ਕੀਤੇ ਸਨ। ਪੁਲਾੜ ਦੀ ਦੌੜ ਵਿਚ ਵੱਡੀਆਂ ਵੱਡੀਆਂ ਮੱਲਾਂ ਮਾਰੀਆ ਸਨ। ਸਟਾਰ-ਵਾਰ ਦੀ ਪੂਰੀ ਤਿਆਰੀ ਕੀਤੀ ਸੀ। ਅਜਿਹੀਆਂ ਜ਼ਿੰਮੇਵਾਰੀਆਂ ਨੂੰ ਸਮਝਣ ਵਾਲੀ ਰਾਜ-ਸੱਤਾ ਨੂੰ ਕੀ ਸਮਝਿਆ ਜਾਵੇ?

ਕਾਰਲ ਮਾਰਕਸ ਨੇ ਸਮਾਜਵਾਦ ਦੀ ਆਰਥਿਕ ਸਥਿਤੀ ਬਾਰੇ ਕਿਹਾ ਸੀ, 'ਸਮਾਜਵਾਦੀ ਸਮਾਜ ਵਿਚ, ਮਨੁੱਖ ਕੋਲੋਂ ਉਸਦੀ ਸਮਰੱਥਾ ਅਨੁਸਾਰ ਕੰਮ ਲਿਆ ਜਾਵੇਗਾ ਅਤੇ ਉਸਨੂੰ ਕੀਤੇ ਕੰਮ ਅਨੁਸਾਰ ਮੁਆਵਜ਼ਾ ਦਿੱਤਾ ਜਾਵੇਗਾ।' ਕਰਨਜੀਤ ਸੋਚਦਾ ਕੀ ਸੋਵੀਅਤ ਯੂਨੀਅਨ ਵਿਚ ਇਹ ਸਥਿਤੀ ਵਰਤਮਾਨ ਹੈ। ਉਸਨੂੰ ਆਪਣੇ ਅੰਦਰੋਂ ਇਹ ਜਵਾਬ ਮਿਲਦਾ ਕਿ ਅਜਿਹੀ ਕੋਈ ਗੱਲ ਨਹੀਂ ਹੈ। ਸੋਵੀਅਤ ਯੂਨੀਅਨ ਵਿਚ ਵੀ ਕੰਮ-ਚੋਰ ਬੰਦਿਆਂ ਦੀ ਘਾਟ ਨਹੀਂ ਸੀ ਜਿਵੇਂ ਉਸਦੇ ਆਪਣੇ ਦੇਸ ਭਾਰਤ ਵਿਚ ਜਾਂ ਹੋਰ ਥਾਈਂ ਵੇਖਣ ਵਿਚ ਆਉਂਦਾ ਸੀ। ਆਪਣੀ ਸੋਚ ਪ੍ਰਣਾਲੀ ਅਨੁਸਾਰ ਮਾਰਕਸ ਨੇ ਇਹ ਸਥਾਪਨਾ ਵੀ ਪੇਸ਼ ਕੀਤੀ ਸੀ ਕਿ ਕਮਿਊਨਿਜ਼ਮ ਦੇ ਪੜਾਅ 'ਤੇ ਮਨੁੱਖ ਕੋਲੋਂ ਉਹਦੀ ਸਮਰੱਥਾ ਅਨੁਸਾਰ ਕੰਮ ਲਿਆ ਜਾਵੇਗਾ ਅਤੇ ਉਸਨੂੰ ਉਹਦੀਆਂ ਲੋੜਾਂ ਪੂਰੀਆਂ ਕਰਨਯੋਗ ਮੁਆਵਜ਼ਾ ਦਿੱਤਾ ਜਾਵੇਗਾ। ਇਸ ਵਿਚ ਇਹ ਸਥਿਤੀ ਵੀ ਬਣ ਸਕਦੀ ਹੈ ਕਿ ਕੋਈ ਵਿਅਕਤੀ ਕੰਮ (ਸਮਰੱਥਾ ਮੁਤਾਬਕ) ਘੱਟ ਕਰੇ ਪਰ ਉਹਦੀਆਂ ਲੋੜਾਂ ਜ਼ਿਆਦਾ ਹੋਣ। ਅਜਿਹੀ ਹਾਲਤ ਵਿਚ ਆਸ-ਪਾਸ ਦੇ ਦੂਜੇ ਲੋਕਾਂ ਦੀ ਮਾਨਸਿਕਤਾ ਦਾ ਕੀ ਪ੍ਰਤਿਕਰਮ ਹੋਵੇਗਾ, ਕੁਝ ਨਹੀਂ ਕਿਹਾ ਜਾ ਸਕਦਾ। ਇਹ ਪ੍ਰਤਿਕਰਮ ਸਮਝਦਾਰੀ ਤੇ ਸਹਿਯੋਗ ਵਾਲਾ ਵੀ ਹੋ ਸਕਦਾ ਹੈ ਅਤੇ ਈਰਖਾ, ਸਾੜੇ ਜਾਂ ਵਿਰੋਧ ਵਾਲਾ ਵੀ। ਪਰ ਇਸਤੋਂ ਵੱਡੀ ਗੱਲ ਕਿ ਇਹ ਸਥਿਤੀਆਂ ਕਦੋਂ ਉਤਪੰਨ ਹੋਣਗੀਆਂ, ਇਹਨਾਂ ਦੀ ਉਤਪਤੀ ਲਈ ਕਿਹੜਾ ਨੀਤੀ-ਮਾਰਗ ਅਪਣਾਇਆ ਜਾਵੇਗਾ, ਇਸ ਬਾਰੇ ਮਾਰਕਸ ਨੇ ਦੋ-ਟੁੱਕ ਕੁਝ ਨਹੀਂ ਕਿਹਾ। ਜ਼ਾਹਰ ਹੈ ਕਿ ਇਹ ਸਭ ਕੁਝ ਹਰ ਦੇਸ, ਹਰ ਆਗੂ ਪਾਰਟੀ ਅਤੇ ਉਸਦੀਆਂ ਨੀਤੀਆਂ ਉੱਤੇ

ਹੀ ਨਿਰਭਰ ਹੋ ਸਕਦਾ ਹੈ।

ਕਰਨਜੀਤ ਅਜੇ ਮਾਸਕੋ ਵਿਚ ਹੀ ਸੀ ਜਦੋਂ ਮਿਖਾਈਲ ਗੋਰਬਾਚੋਵ ਨੇ ਕਮਿਊਨਿਸ ਪਾਰਟੀ ਦੀ ਅਗਵਾਈ ਸੰਭਾਲੀ ਅਤੇ ਗਲਾਸਨੋਤ ਤੇ ਪ੍ਰਿਸਤ੍ਰੋਇਕਾ ਨਾਂ ਦੀਆਂ ਆਪਣੀਆਂ ਨੀਤੀਆ ਨੂੰ ਅਮਲੀ ਰੂਪ ਦੇਣਾ ਸ਼ੁਰੂ ਕੀਤਾ। ਉਸਨੇ ਸਭ ਤੋਂ ਪਹਿਲੇ ਹੱਲੇ ਦੇਸ ਵਿਚੋਂ ਅਤਿ ਦੀ ਸ਼ਰਾਬਨੋਸ਼ੀ ਨੂੰ ਨੱਥ ਪਾਉਣੀ ਚਾਹੀ ਸੀ। ਵੋਦਕਾ ਮਹਿੰਗੀ ਹੋਈ, ਉਤਪਾਦਨ ਘਟਾਇਆ ਅਤੇ ਵਾਈਨ ਵਾਸਤੇ ਅੰਗੂਰਾਂ ਦੀ ਖੇਤੀ ਉੱਤੇ ਪਾਬੰਦੀ ਲਾਈ ਗਈ। ਕਰਨਜੀਤ ਨੂੰ ਮਹਿਸੂਸ ਹੁੰਦਾ ਸੀ ਕਿ ਗੋਰਬਾਚੋਵ ਦੀ ਨੀਤੀ ਭਾਵੇਂ ਚੰਗੀ ਹੈ ਪਰ ਉਹ ਕਾਹਲੀ ਦਾ ਸ਼ਿਕਾਰ ਜਾਪਦਾ ਹੈ। ਤੇ ਕਾਹਲੀ ਅੱਗੇ ਟੋਏ ਹੁੰਦੇ ਹਨ। ਕਰਨਜੀਤ ਦੀ ਇਹ ਸੋਚ ਦੋ ਜ਼ਾਤੀ ਅਨੁਭਵਾਂ ਉੱਤੇ ਆਧਾਰਤ ਸੀ। ਪਹਿਲਾ ਇਹ ਕਿ ਏ ਪੀ ਐਨ ਦੀ ਇਕ ਪ੍ਰੈੱਸ ਕਾਨਫਰੰਸ ਵਿਚ ਖੇਤੀ ਮੰਤਰੀ ਤੋਂ ਉਸ ਪੁੱਛਿਆ ਕਿ ਜਿਹੜੀ ਜ਼ਮੀਨ ਉੱਤੇ ਅੰਗੂਰ ਦੀ ਖੇਤੀ ਲਈ ਪਾਬੰਦੀ ਲਾ ਦਿੱਤੀ ਗਈ ਹੈ ਉੱਥੇ ਕਿਹੜੀ ਫਸਲ ਬੀਜੀ ਜਾਵੇਗੀ? ਮੰਤਰੀ ਕੋਲ ਕੋਈ ਜਵਾਬ ਨਹੀਂ ਸੀ। ਸ਼ਰਾਬ ਮਹਿੰਗੀ ਤੇ ਘੱਟ ਉਤਪਾਦਨ ਦੀ ਗੱਲ ਕਰਦਿਆਂ ਉਹਦੇ ਇਕ ਰੂਸੀ ਮਿੱਤਰ ਵਲਾਦੀਮੀਰ ਲਾਨਕਿਨ ਨੇ ਕਿਹਾ ਸੀ, "ਇਹ ਗੱਲ ਚੱਲਣੀ ਨਹੀਂ। ਜਿਸ ਦੇਸ ਦੇ ਲੋਕਾਂ ਨੂੰ ਪੰਜਾਹ ਸੱਠ ਸਾਲ ਤੋਂ ਸ਼ਰਾਬ ਪੀਣ ਦੀ ਆਦਤ ਪਾਈ ਗਈ ਹੈ, ਹੁਣ ਉਹ ਸ਼ਰਾਬ ਨਾ ਪੀਣ ਦੀ ਸਿੱਖਿਆ ਕਿਉਂ ਲੈਣਗੇ।" ਤੇ ਇਕ ਦਿਨ ਮਾਸਕੋ ਰੇਡਿਓ ਤੋਂ ਕਰਨਜੀਤ ਦੇ ਇਕ ਮਿੱਤਰ ਨੇ ਕਿਹਾ ਸੀ।

"ਚਾਚਾ ਚਾਹੀਦੀ ਜੇ?" (ਚਾਚਾ ਘਰ ਕੱਢੀ ਵੋਦਕਾ ਨੂੰ ਕਹਿੰਦੇ ਹਨ)

"ਮਿਲ ਜਾਂਦੀ ਹੈ?" ਕਰਨਜੀਤ ਨੇ ਪੁੱਛਿਆ।

"ਜਿੰਨੀ ਚਾਹੋ?"

"ਲਿਆਉਣ ਵਾਲੇ ਨੂੰ ਮਲੀਸ਼ੀਆ (ਰੂਸੀ ਪੁਲਸ) ਦਾ ਕੋਈ ਡਰ ਨਹੀਂ?

"ਕਿਉਂ, ਮਲੀਸ਼ੀਆ ਵਾਲਿਆਂ ਨੂੰ ਨਹੀਂ ਲੋੜ?"

ਕਰਨਜੀਤ ਖਾਮੋਸ਼ ਹੋ ਗਿਆ। ਉਸਨੂੰ ਮਲੀਸ਼ੀਆ ਤੇ ਸ਼ਰਾਬ ਬਾਰੇ ਇਕ ਰੂਸੀ ਲਤੀਫਾ ਯਾਦ ਆ ਗਿਆ:

*ਕਹਿੰਦੇ ਹਨ ਰੂਸੀ ਵੋਦਕਾ ਬੜੀ ਤੇਜ਼ ਸ਼ਰਾਬ ਹੁੰਦੀ ਹੈ। ਇਸਨੂੰ ਪੀ ਕੇ ਇਕ ਦੇ ਦੋ ਨਜ਼ਰ ਆਉਣ ਲਗਦੇ ਹਨ। ਇਕ ਸ਼ਰਾਬੀ ਸੜਕ ਉੱਤੇ ਝੂਮਦਾ ਤੁਰਿਆ ਜਾ ਰਿਹਾ ਸੀ ਕਿ ਉਸਨੂੰ ਮਲੀਸ਼ੀਆ ਵਾਲਾ ਨਜ਼ਰ ਆ ਗਿਆ। ਉਸ ਸ਼ਰਾਬੀ ਨੇ ਆਪਣੇ ਆਪ ਨੂੰ ਸੰਭਾਲਿਆ। ਕਾਲਰ ਟਾਈ ਠੀਕ ਕੀਤੇ ਤੇ ਉਹਦੇ ਕੋਲ ਜਾ ਕੇ ਆਖਣ ਲੱਗਾ, "ਸਾਹਿਬ, ਜੇ ਆਗਿਆ ਦਿਓ ਤਾਂ ਤੁਹਾਡੇ ਵਿਚੋਂ ਦੀ ਲੰਘ ਜਾਵਾਂ।"*

ਮਲੀਸ਼ੀਆ ਵਾਲਾ ਸਾਵਧਾਨ ਹੋ ਕੇ ਬੋਲਿਆ, "ਲੰਘ ਜਾਓ, ਪਰ ਇਕ ਇਕ ਕਰਕੇ।"

ਅੱਜ ਜਦੋਂ ਸੋਵੀਅਤ ਯੂਨੀਅਨ ਵਿਚ ਕਮਿਊਨਿਸਟ ਪਾਰਟੀ ਨੇ ਜੋ ਕੁਝ ਵੀ ਉਸਾਰਿਆ ਸੀ ਉਹ ਢਹਿਢੇਰੀ ਹੋ ਗਿਆ ਹੈ ਅਤੇ ਸੰਸਾਰ ਭਰ ਵਿਚ ਅਗਾਂਹਵਧੂ ਚਿੰਤਕ ਇਸਦੇ ਕਾਰਨਾਂ ਦਾ ਵਿਸ਼ਲੇਸ਼ਣ ਕਰਨ ਵਿਚ ਰੁੱਝੇ ਹੋਏ ਹਨ। ਇਸ ਬਾਰੇ ਕਈ ਗ੍ਰੰਥ ਲਿਖੇ ਜਾ ਚੁੱਕੇ ਹਨ ਅਤੇ ਕਈ ਹੋਰ ਲਿਖੇ ਜਾਣਗੇ। ਇਹਨਾਂ ਹੀ ਵਿਸ਼ਲੇਸ਼ਣਕਾਰੀ ਗ੍ਰੰਥਾਂ ਵਿਚੋਂ ਜਦੋਂ ਕਰਨਜੀਤ ਨੇ ਮਾਰਕਸਵਾਦੀ ਚਿੰਤਕ ਪ੍ਰੋ: ਰਣਧੀਰ ਸਿੰਘ ਦੀ ਪੁਸਤਕ 'ਸਮਾਜਵਾਦ ਦਾ ਸੰਕਟ' (Crisis of Socialism) ਵਿਚੋਂ ਇਹ ਧਾਰਨਾ ਪੜ੍ਹੀ ਕਿ ਸੋਵੀਅਤ ਯੂਨੀਅਨ ਵਿਚ ਸਮਾਜਵਾਦ ਅਸਫਲ ਨਹੀਂ ਹੋਇਆ ਸਗੋਂ ਸੋਵੀਅਤ ਸਿਸਟਮ (ਰਾਜ ਪ੍ਰਬੰਧ) ਅਸਫ਼ਲ ਹੋਇਆ ਹੈ ਤਾਂ ਉਸਨੂੰ ਕਈ ਸਾਲ ਪਹਿਲਾਂ ਆਖੇ ਆਪਣੇ ਆਗੂ ਦੇ ਇਹ ਬੋਲ ਯਾਦ ਆ ਗਏ ਕਿ ਜਿੰਨਾ ਚਿਰ ਸਮਾਜਵਾਦ ਨਹੀਂ ਆਉਂਦਾ ਇਸ ਕਿਸਮ ਦੇ ਨਾਹਰੇ ਆਉਂਦੇ ਰਹਿਣਗੇ।

ਸਵਾਲਾਂ ਦਾ ਸਵਾਲ ਇਹ ਵੀ ਹੈ ਕਿ ਜੇ ਸੋਵੀਅਤ ਸਿਸਟਮ ਸਮਾਜਵਾਦ ਨਹੀਂ ਸੀ ਤਾਂ ਫਿਰ ਕੀ ਸੀ? ❑❑

[B-1, Allahabad Bank Apartments, Mayur Kunj, Delhi-110 096]



# ਪੰਜਾਬੀ ਔਰਤ : ਅੰਤਰਰਾਸ਼ਟਰੀ ਸਰੋਕਾਰ

ਬਲਵਿੰਦਰ ਕੌਰ ਬਰਾੜ

ਪੰਜਾਬੀ ਲੋਕ ਇਸ ਸਮੇਂ ਭਾਰਤ ਤੋਂ ਬਾਹਰ ਘੱਟੋ ਘੱਟ ਸੌ ਦੇਸ਼ਾਂ ਤਕ ਪਸਰੇ ਹੋਏ ਹਨ। ਉਹਨਾਂ ਵਿਚ ਸਭ ਤੋਂ ਵੱਡੀ ਗਿਣਤੀ ਅੰਗਰੇਜ਼ੀ ਭਾਸ਼ਾਈ ਦੇਸ਼ਾਂ (ਇੰਗਲੈਂਡ, ਅਮਰੀਕਾ, ਕਨੇਡਾ ਜਾਂ ਆਸਟਰੇਲੀਆ) ਵਿਚ ਵਸੀ ਹੋਈ ਹੈ। ਇਕ ਥਾਂ ਤੋਂ ਦੂਜੀ ਥਾਂ 'ਤੇ ਜਾ ਵਸਣ ਸਮੇਂ ਕਈ ਔਕੜਾਂ, ਚਣੌਤੀਆਂ ਜਾਂ ਵੱਖਰੀਆਂ ਹਕੀਕਤਾਂ ਨਾਲ ਵਾਹ ਔਰਤ ਅਤੇ ਮਰਦ ਦੋਹਾਂ ਲਈ ਸਾਵਾਂ ਹੀ ਅਨੁਭਵ ਹੁੰਦਾ ਹੋਵੇਗਾ ਪਰ ਸਾਡਾ ਹੱਥਲਾ ਪ੍ਰਸੰਗ ਪੰਜਾਬੀਆਂ ਦੀ ਮਾਨਸਿਕਤਾ ਵਿਚ ਪਲਦੀ ਔਰਤ ਮਨ ਦੀ ਥਾਹ ਤਕ ਅਪੜਨਾ ਹੈ। ਮਰਦ ਨਾਲੋਂ ਵੱਖਰੀ ਅਤੇ ਵਿਸ਼ੇਸ਼ ਇਹ ਇਸ ਲਈ ਹੈ ਕਿਉਂ ਜੁ ਕਿਸੇ ਹੱਦ ਤਕ ਮਰਦ ਆਪਣੀ ਮਰਜ਼ੀ ਨਾਲ ਸਰਹੱਦਾਂ ਪਾਰ ਕਰਦਾ ਰਿਹਾ ਹੈ ਪਰ ਔਰਤ ਮਰਦ ਦੀ ਮਰਜ਼ੀ ਅਨੁਸਾਰ ਜਾਂ ਸਮਾਜਕ ਦਬਾਅ ਅਨੁਸਾਰ ਹੀ ਹੁਣ ਤਕ ਬਾਹਰ ਜਾਂਦੀ ਰਹੀ ਹੈ। ਚਾਹੇ ਇਹ ਸਥਿਤੀ ਦਿਨੋ ਦਿਨ ਤਬਦੀਲ ਹੁੰਦੀ ਜਾ ਰਹੀ ਹੈ। ਹੁਣ ਪੰਜਾਬੀ ਲੜਕੀ ਆਪ ਵੀ ਮਰਜ਼ੀ ਨਾਲ ਬਾਹਰਲੇ ਮੁਲਕ ਤਾਲੀਮ ਹਾਸਲ ਕਰਨ ਜਾਂ ਰੁਤਬਾ ਪ੍ਰਾਪਤ ਕਰਨ ਲਈ ਆਪਣੀ ਸਮਰੱਥਾ ਅਨੁਸਾਰ ਉਡਾਣਾਂ ਭਰ ਰਹੀ ਹੈ। ਭਾਰਤੀ ਪੰਜਾਬ ਵਿਚ ਵੀ ਪਿਛਲੀ ਸਦੀ ਵਿਚ ਵੱਡੀਆਂ ਤਬਦੀਲੀਆਂ ਆਈਆਂ ਹਨ ਜਿਸ ਕਾਰਨ ਪੰਜਾਬ ਦੀ ਦਿੱਖ, ਇੱਥੋਂ ਦੇ ਰਹਿਣ-ਸਹਿਣ ਅਤੇ ਰਿਸ਼ਤਾ-ਨਾਤਾ ਪ੍ਰਬੰਧ ਦੇ ਨਕਸ਼ ਬਦਲੇ ਹਨ। ਮਿਸਾਲ ਵਜੋਂ ਪਹਿਲਾਂ ਲੜਕੀ ਇਕੱਲੀ ਬਾਹਰਲੇ ਮੁਲਕਾਂ ਵਿਚ ਤਾਂ ਕੀ ਇਕੱਲੀ ਸਕੂਲ, ਕਾਲਿਜ, ਬਾਜ਼ਾਰ ਜਾਂ ਕਿਤੇ ਵੀ ਨਹੀਂ ਜਾ ਸਕਦੀ ਸੀ, ਪਰ ਹੁਣ ਇਸ ਸਥਿਤੀ ਨੇ ਪਾਸਾ ਬਦਲਿਆ ਹੈ।

ਹੁਣ ਦੀ ਔਰਤ ਨੇ ਘਰ ਦੀਆਂ ਵਲਗਣਾਂ, ਮਨਾਹੀਆਂ ਜਾਂ ਵਿਵਰਜਤ ਰੁੱਤਾਂ ਤੋਂ ਪਾਰ ਜਾਣ ਲਈ ਆਪ ਵੀ ਹੰਭਲਾ ਮਾਰਨ ਜੋਗੀ ਸਮਰੱਥਾ ਜੁਟਾ ਲਈ ਹੈ। ਬਾਹਰਲੇ ਸਮਾਜ ਵਿਚਲੀ ਖੁੱਲ੍ਹ ਔਰਤ ਨੂੰ ਵਧੇਰੇ ਹਲਾਸ਼ੇਰੀ ਵੀ ਦਿੰਦੀ ਰਹੀ ਹੈ। ਕਿਉਂ ਜੁ ਭਾਰਤੀ ਪੰਜਾਬ ਵਿਚ ਔਰਤ ਦਾ ਦੁਜੈਲਾ ਥਾਂ ਸੀ ਪਰ ਹੁਣ ਮਾਹੌਲ ਉਸ ਨੂੰ ਆਪ ਕੁਝ ਕਰ ਗੁਜ਼ਰਨ ਲਈ ਉਤਸ਼ਾਹਤ ਕਰ ਰਿਹਾ ਹੈ। ਦੂਜਾ ਉਸ ਦੀਆਂ ਪਿਛਲੀ ਸਦੀ ਦੀਆਂ ਹਰ ਪਾਸੇ ਮਰਦ ਨਾਲੋਂ ਵਧੇਰੇ ਪ੍ਰਾਪਤੀਆਂ ਨੇ ਪੰਜਾਬੀ ਔਰਤ ਵਿਚ ਸਾਹਸ, ਹੌਸਲਾ ਅਤੇ ਸਵੈ ਵਿਸ਼ਵਾਸ ਭਰਿਆ ਹੈ। ਪੱਛਮੀ ਮੁਲਕ ਦੀ ਔਰਤ ਨੂੰ ਦਿੱਤੀ ਖੁਲ੍ਹ ਵਿਚ ਦਾਖਲ ਹੋ ਕੇ ਦੇਸ਼ ਵਿਚਲੀਆਂ ਮਨਾਹੀਆਂ ਨੂੰ ਘੂਰਨ ਲਾ ਦਿੱਤਾ ਹੈ। ਹੁਣ ਤਕ ਨਿਭਦੀ ਆ ਰਹੀ ਸਾਹ-ਘੁੱਟਵੀਂ ਸਥਿਤੀ ਵਿਚੋਂ ਬਾਹਰ ਨਿਕਲ ਕੇ ਮਤਰੇਈ ਮਾਂ ਵਾਲਾ ਸਲੂਕ ਯਾਦ ਕਰਨਾ ਅੱਜ ਦੀ ਲੜਕੀ ਨੂੰ ਗਵਾਰਾ ਨਹੀਂ। ਆਪਣੇ ਮੁਲਕ ਵਿਚਲਾ ਇਹ ਦੂਜੈਲਾ ਸਥਾਨ ਤਜ ਕੇ ਅਜਿਹੇ ਸਭਿਆਚਾਰ ਦਾ ਹਿੱਸਾ ਹੋ ਜਾਣਾ, ਜਿੱਥੇ ਸਮੁੱਚਾ ਢਾਂਚਾ ਹੀ ਉਸ ਦੀ ਧਿਰ ਬਣਿਆ ਹੁੰਦਾ ਹੈ, ਔਰਤ ਲਈ ਸੁਖਦਾਇਕ ਲਗਦਾ ਹੈ। ਇਸ ਤੋਂ ਉਲਟ ਮਰਦ ਲਈ ਆਪਣੇ ਮੁਲਕ ਵਾਲਾ ਰਵਈਆ, ਜੋ ਉਸਦੇ ਹੱਕ ਵਿਚ ਹੀ ਨਿਭਦਾ ਆ ਰਿਹਾ ਹੈ, ਉਸ ਲਈ ਵਧੇਰੇ ਆਰਾਮਦੇਹ, ਸੁਖਦਾਇਕ ਅਤੇ ਮਾਨਸਿਕ ਤ੍ਰਿਪਤੀ ਵਾਲਾ ਹੁੰਦਾ ਹੈ। ਇਉਂ 'ਸਰਹੱਦਾਂ' ਤੋਂ ਬਾਹਰ ਪਹਿਲਾ ਕਦਮ ਰਖਦਿਆਂ ਹੀ ਦੋਹਾਂ ਦੇ ਅਹਿਸਾਸ ਵੱਖਰ ਜਾਂਦੇ ਹਨ। ਔਰਤ ਨੂੰ ਆਪਣੇ ਸੁਪਨਿਆਂ ਦਾ ਸੰਸਾਰ ਸਿਰਜ ਲੈਣ ਦੀ ਸੰਭਾਵਨਾ ਨਜ਼ਰ ਆਉਂਦੀ ਹੈ। ਕਿਤਾਬੀ ਗਿਆਨ, ਡਿਗਰੀਆਂ ਅਤੇ ਯੋਗਤਾ ਦਾ ਸਵੈ ਵਿਸ਼ਵਾਸ, ਟੀ.ਵੀ. ਅਤੇ ਮੀਡੀਏ ਵੱਲੋਂ ਔਰਤ ਦੀ ਧਿਰ ਬਣ ਖੜ੍ਹਨ ਦਾ ਸੁਪਨ-ਸੰਸਾਰ ਆਦਿ ਅਜਿਹੇ ਪੱਖ ਹਨ ਜੋ ਉਸਦੀ ਸਮਰੱਥਾ ਨੂੰ ਉਤਸ਼ਾਹਤ ਕਰਕੇ ਆਪਣੇ ਪੈਰਾਂ 'ਤੇ ਖੜੋਣ ਲਈ ਧਰਤ ਤਿਆਰ ਤਾਂ ਕਰਦੇ ਹਨ ਪਰ ਹਕੀਕਤ ਨਾਲ ਪੈਂਦਾ ਵਾਹ ਇਸ ਸੁਪਨ-ਸੰਸਾਰ ਨੂੰ ਟਕਰਾਉਂਦਾ ਹੋਇਆ ਅਸਲੀਅਤ ਵਿਖਾਉਂਦਾ ਹੈ। ਅਜਿਹੀ ਮਾਨਸਿਕਤਾ ਨੂੰ ਔਰਤ ਕਹਾਣੀਕਾਰਾਂ ਨੇ ਆਪਣੀਆਂ ਲਿਖਤਾਂ ਵਿਚ ਵਿਅਕਤ ਕੀਤਾ ਹੈ। ਇਸ ਸੰਬੰਧੀ ਪਰਵੇਜ਼ ਸੰਧੂ, ਵੀਨਾ ਵਰਮਾ, ਮਿੰਨੀ ਗਰੇਵਾਲ, ਕੈਲਾਸ਼ ਪੁਰੀ, ਪਰਮਜੀਤ ਮੋਮੀ, ਬਲਬੀਰ ਸੰਘੇੜਾ ਆਦਿ ਚਰਚਿਤ ਨਾਮ ਹਨ। ਗਿਆਨ, ਤਰਕ ਜਾਂ ਸੂਚਨਾ ਅਤੇ ਅੰਕੜਿਆਂ ਵਿਚ

ਪਲਦੀ ਚੇਤਨਾ ਕਾਰਨ ਔਰਤ ਦੀ ਮਾਨਸਿਕਤਾ ਭਾਵੁਕ ਸੰਸਾਰ ਤੋਂ ਵੀ ਵਿਛੁੰਨੀ ਜਾ ਰਹੀ ਹੈ। ਆਪਣਿਆਂ ਤੋਂ ਵੱਖਰ ਜਾਣ ਵਾਲੀ ਸ਼ਿੱਦਤ ਹੁਣ ਲੜਕੀਆਂ ਨੇ ਗੰਭੀਰਤਾ ਨਾਲ ਲੈਣੀ ਛੱਡ ਦਿੱਤੀ ਹੈ। ਵਿਆਹ ਦੀਆਂ ਰਸਮਾਂ ਸਮੇਂ ਬਣ ਰਹੀ ਮੂਵੀ ਦਾ ਬਹਾਨਾ ਉਸ ਨੂੰ 'ਉਪਜੇ ਮਨ ਬੈਰਾਗ ਜੀਓ' ਵਾਲੀ ਸਥਿਤੀ ਨੂੰ ਪੋਹਣ ਹੀ ਨਹੀਂ ਦਿੰਦਾ। ਉਹ ਵਰਤਮਾਨ ਵਿਚ ਰੁੱਝੀ ਪੇਕਿਆਂ ਤੋਂ ਵਿਛੜਨ ਸਮੇਂ ਅੱਖ ਸੇਜਲ ਨਹੀਂ ਕਰਦੀ ਤਾਂ ਜੋ ਮੇਕਅਪ ਖਰਾਬ ਨਾ ਹੋ ਜਾਏ। ਪਹਿਲੀ ਪੀੜ੍ਹੀ ਕਿਉਂ ਜੁ ਇਸ ਪੈਕਿੰਗ ਬਾਰੇ ਇਤਨੀ ਚੇਤਨ ਨਹੀਂ ਸੀ, ਭਾਵਨਾਵਾਂ ਦਾ ਵਹਿਣ ਉਸਨੂੰ ਵਹਾ ਲੈ ਜਾਂਦਾ ਸੀ। ਇਕ ਹੋਰ ਨੁਕਤਾ ਜੋ ਔਰਤ ਦੀ ਸਥਿਤੀ ਵਿਚ ਮਰਦ ਤੋਂ ਵੱਖਰਾ ਹੈ ਉਹ ਹੈ ਔਰਤ ਦੀ ਪੇਕੇ ਘਰ ਤੋਂ ਸਹੁਰੇ ਘਰ ਜਾਣ ਦੀ ਤਿਆਗੀ ਵਾਲੀ ਮਾਨਸਿਕਤਾ। ਪੁਰਾਤਨ ਪੰਜਾਬ ਵਿਚ ਪਲੀ ਔਰਤ ਨੂੰ ਬਚਪਨ ਤੋਂ ਹੀ ਕਿਸੇ ਪਰਾਏ ਘਰ ਲਈ ਤਿਆਰ ਕੀਤਾ ਜਾਂਦਾ ਸੀ। ਉਸ ਤੋਂ ਵੱਧ ਉਮਰ ਵਾਲੀਆਂ ਔਰਤਾਂ ਹਰ ਕਦਮ 'ਤੇ ਇਹ ਚੇਤੇ ਕਰਵਾਉਂਦੀਆਂ ਰਹਿੰਦੀਆਂ ਸਨ, 'ਲੱਗੂ ਪਤਾ ਜਦ ਬੇਗਾਨੇ ਘਰ ਜਾਏਂਗੀ, ਅਗਲੇ ਮੇਰੀ ਗੁੱਤ ਨੂੰ ਮਰੋੜਾ ਦੇਣਗੇ ਬਈ ਮਾਂ ਨੇ ਆਹ ਮੱਤ ਦੇ ਕੇ ਭੇਜੀ ਐ।' ਇਹ ਅਜਿਹੀ ਮੱਤ ਹੈ ਜੋ ਹਰ ਲੜਕੀ ਦੇ ਸੀਨੇ ਵਿਚ ਅਗਾਂਹ ਤੁਰ ਜਾਣ ਲਈ ਤਿਆਰੀ ਕਰਵਾਉਂਦੀ ਰਹੀ ਹੈ। ਇਉਂ ਆਪਣਿਆਂ (ਪੇਕਿਆਂ) ਤੋਂ ਵਿਛੜ ਕੇ ਕਿਸੇ ਪਰਾਏ (ਸਹੁਰਿਆਂ) ਥਾਂ ਜਾ ਵਸਣ ਦੀ ਰੁਚੀ ਉਸ ਅੰਦਰ ਅਕਸਰ ਪਨਪਦੀ ਹੀ ਰਹੀ ਹੈ। ਫੇਰ ਜੇ ਆਪਣਿਆਂ ਤੋਂ ਆਪਣੀ ਧਰਤੀ ਤੋਂ ਪਰਾਇਆਂ ਜਾਂ ਪਰਾਈ ਧਰਤੀ ਦਾ ਸਫ਼ਰ ਕਰਨਾ ਵੀ ਪੈ ਜਾਏ ਤਾਂ ਇਤਨਾ ਗਹਿਰਾ ਦੁੱਖ ਨਹੀਂ ਦਿੰਦਾ, ਬਸ਼ਰਤੇ ਕਿ ਜਿਸ 'ਆਪਣੇ' ਨਾਲ ਉਹ ਲੱਗ ਕੇ ਬਿਗਾਨੀ ਧਰਤ ਜਾ ਉਤਰੀ ਹੋਵੇ ਉਹ ਦਿਲ ਦਾ ਜਾਨੀ ਹੋਵੇ।

ਪਰ ਇਸ ਤੋਂ ਉਲਟ ਮਰਦ ਨੂੰ ਆਪਣੀ ਜੱਦੀ ਥਾਂ ਤਜਣੀ ਵਧੇਰੇ ਔਖੀ ਹੋਵੇਗੀ। ਜਿੱਥੇ ਉਸ ਦੀਆਂ ਪੀੜ੍ਹੀਆਂ ਨੇ ਬਸਰ ਕਰਕੇ ਉਮਰ ਭਰ ਦੇ ਸਾਥ ਨਿਭਾਉਣ ਦੀ ਠਾਣੀ ਹੁੰਦੀ ਹੈ, ਉਹਨਾਂ ਆਪਣਿਆਂ ਦਾ ਸਭ ਮਨਫ਼ੀ ਹੋ ਜਾਣਾ ਜਾਂ ਕਿਰ ਜਾਣਾ ਔਖਾ ਲਗਦਾ ਹੋਵੇਗਾ। ਅਜਿਹੀ ਭਾਵਨਾ ਪਿੰਡ ਤੋਂ ਸ਼ਹਿਰ ਵੱਲ ਹਿਜਰਤ ਕਰ ਰਹੇ ਪਰਿਵਾਰਾਂ ਨੇ ਵੀ ਪਹਿਲਾਂ ਪਹਿਲਾਂ ਹੰਢਾਈ ਹੋਵੇਗੀ। ਪਰ ਹੌਲੀ ਹੌਲੀ ਹੁੰਦੇ ਵਿਕਾਸ ਨੇ ਇਸ ਭਾਵਨਾ ਨੂੰ ਪੇਤਲਾ ਕਰ ਦਿੱਤਾ ਹੈ ਤੇ ਹੁਣ ਤਕਰੀਬਨ ਖਤਮ ਹੀ ਕਰ ਦਿੱਤਾ ਹੈ। ਹੁਣ ਹਰ ਪਰਿਵਾਰ ਪਿਛਲੇ ਨਾਲੋਂ ਵਿਛੁੰਨ ਜਾਣ ਦੇ ਅਹਿਸਾਸ ਦੀ ਥਾਂ ਪ੍ਰਾਪਤ ਸੰਸਾਰ ਵਿਚ ਜਜ਼ਬ ਹੋ ਜਾਣ ਦੀ ਭਾਵਨਾ ਨਾਲ ਵਧੇਰੇ ਬੱਝ ਰਿਹਾ ਹੈ। ਛੁੱਟ ਜਾਣ ਅਤੇ ਅਪਣਾ ਲੈਣ ਦੀ ਅਜਿਹੀ ਪ੍ਰਕਿਰਿਆ ਉਸਦੀ ਸੁਤਾਅ ਮੱਲੀ ਰਖਦੀ ਹੈ। ਉਹ ਵਰਤਮਾਨ ਵਿਚ ਭਵਿੱਖੀ ਸੰਭਾਵਨਾਵਾਂ ਵਿਉਂਤਦਾ ਇਹ ਸਭ ਕੁਝ ਵਿਸਰ ਹੀ ਜਾਂਦਾ ਹੈ। ਇਉਂ ਦੋ ਵੱਖ ਵੱਖ ਸਭਿਆਚਾਰ ਵੱਖ ਵੱਖ ਸਮੇਂ ਇਕ ਦੂਜੇ ਵਿਚ ਰਲਗੱਡ ਹੁੰਦੇ ਰਹਿੰਦੇ ਹਨ। ਮਨੁੱਖ ਦੇ ਵਿਵਹਾਰ ਵਿਚ ਹਰ ਦਿਨ ਤਬਦੀਲੀ ਵਾਪਰ ਰਹੀ ਹੁੰਦੀ ਹੈ। ਅਜਿਹੀ ਸਭਿਆਚਾਰਕ ਤਬਦੀਲੀ ਦੁਵੱਲੀ ਕਿਰਿਆ ਹੈ। ਕੁਝ ਤਾਂ ਮਨੁੱਖ ਆਪਣੀਆਂ ਪ੍ਰਾਪਤ ਸਥਿਤੀਆਂ ਅਨੁਸਾਰ ਢਲਦਾ ਹੈ ਅਤੇ ਕੁਝ ਖੁਦ ਢਲਦਾ ਹੋਇਆ ਆਪਣੇ ਚੌਗਿਰਦੇ ਨੂੰ ਵੀ ਪ੍ਰਭਾਵਤ ਕਰਦਾ ਹੈ। ਹਰ ਸਮਾਜ ਵਿਚ ਇਹ ਨਿਰੰਤਰ ਵਾਪਰ ਰਿਹਾ ਹੈ ਪਰ ਜਦੋਂ ਸਮੁੱਚਾ ਚੌਗਿਰਦਾ, ਦੇਸ ਜਾਂ ਪ੍ਰਾਂਤ ਦੀ ਭੂਗੋਲਕ ਸਥਿਤੀ ਪੂਰੀ ਹੀ ਬਦਲ ਜਾਵੇ ਤਾਂ ਇਸ ਤਬਦੀਲੀ ਦਾ ਰੂਪ ਵਧੇਰੇ ਤਿੱਖਾ, ਤੀਬਰ, ਸੰਘਣਾ ਅਤੇ ਪ੍ਰਤੱਖ ਨਜ਼ਰ ਆਉਂਦਾ ਹੈ। ਦੋਹਾਂ ਵੱਲੋਂ ਅਜਿਹੇ ਪ੍ਰਭਾਵ ਦਾ ਆਦਾਨ ਪ੍ਰਦਾਨ ਹੀ ਸਭਿਆਚਾਰਕ ਤਣਾਉ ਨੂੰ ਜਨਮਦਾ ਹੈ।

ਸਭਿਆਚਾਰਕ ਤਣਾਓ ਕਿਸੇ ਨਾ ਕਿਸੇ ਰੂਪ ਵਿਚ ਹਰ ਸਮਾਜ ਅੰਦਰ ਵਿਆਪਤ ਹੁੰਦਾ ਹੈ। ਇਹ ਇਕ ਅਜਿਹੀ ਪ੍ਰਕਿਰਿਆ ਹੈ ਜਿਸ ਵਿਚ ਮਨੁੱਖ ਸਮਾਜਕ ਪਰਿਵੇਸ਼ ਨਾਲ ਟਕਰਾਉ ਵਿਚ ਆ ਕੇ ਜਾਂ ਤਾਂ ਸਵੈ ਅਨੁਕੂਲਣ ਕਰਦਾ ਹੈ ਜਾਂ ਉਸ ਨੂੰ ਆਪਣੇ ਅਨੁਸਾਰ ਬਦਲਣ ਵੱਲ ਰੁਚਿਤ ਹੁੰਦਾ ਹੈ। ਅਤੇ ਸਿੱਟੇ ਵਜੋਂ ਤਣਾਉ ਭੋਗਦਾ ਹੈ। ਇਹ ਤਣਾਉ ਮਨੁੱਖ ਦੀ ਹਰ ਕਰਨੀ ਨਾਲ ਖਹਿ ਕੇ ਵਿਚਰਦਾ ਹੈ ਪਰ ਔਰਤ ਮਰਦ ਦੇ ਆਪਸੀ ਸੰਬੰਧ ਉਸਰਨ ਵੇਲੇ ਅਜਿਹਾ ਤਣਾਉ ਵਧੇਰੇ ਪ੍ਰਤੱਖ ਰੂਪ ਵਿਚ ਸਪਸ਼ਟ ਹੁੰਦਾ ਹੈ, ਕਿਉਂ ਜੁ ਔਰਤ-ਮਰਦ ਸੰਬੰਧਾਂ ਲਈ ਹਰ ਸਮਾਜ ਨੇ ਵੱਖਰੇ ਨਿਯਮ, ਵੱਖਰੀਆਂ ਰੀਤਾਂ ਰਸਮਾਂ, ਵੱਖਰੀਆਂ



ਕਦਰਾਂ-ਕੀਮਤਾਂ, ਵੱਖਰੀਆਂ ਮਰਿਯਾਦਾਵਾਂ ਜਾਂ ਲੋਕਲਾਜ ਜਹੇ ਸ਼ਬਦ ਉਲੀਕੇ ਹੁੰਦੇ ਹਨ।

ਕਾਮ ਪੂਰਤੀ ਸਮੇਂ ਹਰ ਮਨੁੱਖ ਆਪੋ ਆਪਣੇ ਸਮਾਜ ਦੀਆਂ ਇਹਨਾਂ ਵਲਗਣਾਂ ਅੰਦਰ ਰਹਿ ਕੇ ਹੀ ਵਿਚਰਦਾ ਹੈ। ਆਪਣੀ ਇਸ ਇੱਛਾ ਦੀ ਪੂਰਤੀ ਲੋਕ ਇਹਨਾਂ ਸੀਮਾਵਾਂ ਅੰਦਰ ਰਹਿ ਕੇ ਹੀ ਕਰ ਸਕਦੇ ਹਨ। ਪਰ ਜਦੋਂ ਮਨੁੱਖ ਇਹਨਾਂ ਸੀਮਾਵਾਂ ਜਾਂ ਵਲਗਣਾਂ ਨੂੰ ਉਲੰਘਦਾ ਹੈ ਤਾਂ ਵਿਰੋਧ ਵੀ ਤਿਖੇਰਾ ਹੋ ਜਾਂਦਾ ਹੈ। ਕਈ ਵਾਰੀ ਪਰਾਈ ਧਰਤੀ 'ਤੇ ਪਲਰੀਆਂ ਸਮਾਜਕ ਸਥਿਤੀਆਂ ਅਨੁਸਾਰ ਢਲਦਾ ਮਨੁੱਖ ਆਪਣੇ ਆਪ ਨੂੰ ਤਰਾਸ਼ਦਾ ਹੈ ਤਾਂ ਉਥੋਂ ਦੀਆਂ ਓਪਰੀਆਂ ਸਥਿਤੀਆਂ ਨੂੰ ਆਪਣੇ ਅੰਦਰ ਪਾਲੇ ਸਮਾਜ ਨਾਲ ਟਕਰਾਉਂਦਾ ਹੈ। ਇਸ ਤੋਂ ਵੀ ਵੱਧ ਦੋ ਵੱਖੋ ਵੱਖ ਸਭਿਆਚਾਰਾਂ ਦੇ ਵੱਖੋ ਵੱਖਰੇ ਕਾਇਦੇ ਕਾਨੂੰਨ ਕਾਮੁਕਤਾ ਸੰਬੰਧੀ ਵੱਖਰਦੇ ਹਨ। ਜੇ ਕਾਮੁਕਤਾ ਸਭਿਆਚਰਕ ਸੰਦਰਭ ਵਿਚ ਏਨੀ ਮਹੱਤਵਪੂਰਨ ਹੈ ਤਾਂ ਹੀ ਸਭਿਆਚਾਰਕ ਸੰਦਰਭ ਵਿਚ ਇਸਦੇ ਆਪਣੇ ਮਾਪਦੰਡ ਰਹੇ ਹਨ। ਹਰ ਸਭਿਆਚਾਰ ਕਿਉਂਕਿ ਇਕ ਖੁਦਮੁਖਤਿਆਰ ਢਾਂਚਾ ਹੈ, ਇਸ ਲਈ ਕਾਮੁਕਤਾ ਨੂੰ ਹਰ ਸਭਿਆਚਾਰ ਦੇ ਪ੍ਰਸੰਗ ਵਿਚ ਹੀ ਰੱਖ ਕੇ ਦੇਖਿਆ ਜਾ ਸਕਦਾ ਹੈ। ਇਹ ਮਸਲਾ ਉਸ ਵੇਲੇ ਗੰਭੀਰ ਰੂਪ ਅਖਤਿਆਰ ਕਰਦਾ ਹੈ ਜਦੋਂ ਦੋ ਸਭਿਆਚਾਰ ਆਪਸੀ ਮੇਲ ਵਿਚ ਪੈਂਦੇ ਹਨ। ਸਾਡੇ ਹੱਥਲੇ ਪ੍ਰਸੰਗ ਅਰਥਾਤ ਔਰਤ ਦੀ ਸਥਿਤੀ ਇਥੋਂ ਹੀ ਵੱਖਰ ਜਾਂਦੀ ਹੈ ਜਦੋਂ ਮਰਦ ਆਪ ਤਾਂ ਪੱਛਮੀ ਸਮਾਜ ਦੀਆਂ ਖੁਲ੍ਹਾਂ ਦਾ ਭਰਪੂਰ ਲਾਹਾ ਲੈਣਾ ਚਾਹੁੰਦਾ ਹੈ ਪਰ ਔਰਤ ਨੂੰ ਇਸ ਲਾਹੇ ਤੋਂ ਵੰਚਤ ਰੱਖਣਾ ਲੋਚਦਾ ਹੈ। ਇਉਂ ਮਰਦ ਆਪਣੇ ਸਮਾਜ ਵਿਚਲੀਆਂ ਕਦਰਾਂ-ਕੀਮਤਾਂ ਦੀ ਦੁਹਾਈ ਪਾਉਂਦਾ ਦੂਹਰੇ ਮਾਪ-ਦੰਡ ਅਪਣਾਉਂਦਾ ਨਜ਼ਰ ਆਉਂਦਾ ਹੈ। ਭਾਰਤੀ ਮਰਦ ਕੋਲ ਕਾਮ-ਸੰਬੰਧਾਂ ਪ੍ਰਤੀ ਦੂਹਰਾ ਮਿਆਰ ਹੈ। ਆਪ ਤਾਂ ਉਹ ਆਪਣੇ ਆਪ ਨੂੰ ਕ੍ਰਿਸ਼ਨ ਦੇ ਰੂਪ ਵਿਚ ਦੇਖਣਾ ਚਾਹੁੰਦਾ ਹੈ ਪਰ ਆਪਣੀ ਪਤਨੀ, ਭੈਣ ਅਤੇ ਮਾਂ ਨੂੰ ਕਿਸੇ ਗੋਪੀ ਵਾਂਗ ਨਹੀਂ ਸਗੋਂ ਸੀਤਾ ਦੇ ਰੂਪ ਵਿਚ ਆਦਰਸ਼ਕ ਔਰਤ ਖਿਆਲਦਾ ਹੈ। ਅਜਿਹਾ ਵਿਹਾਰ ਲੈ ਕੇ ਪਰਵਾਸੀ ਜਦੋਂ ਬਹੁਗਿਣਤੀ ਵਾਲੇ ਖੁੱਲ੍ਹੇ ਖਪਤ ਸਭਿਆਚਾਰ ਵਿਚ ਪ੍ਰਵੇਸ਼ ਕਰਦਾ ਹੈ ਤਾਂ ਉਹ ਇਕ ਸਭਿਆਚਾਰਕ ਰੂਪਾਂਤਰਣ ਦੀ ਸਥਿਤੀ ਵਿਚੋਂ ਗੁਜ਼ਰਦਾ ਹੈ।

ਇਉਂ ਮਰਦ ਵੱਖਰੀ ਸਥਿਤੀ ਨੂੰ ਵੱਖਰੀ ਮਾਨਸਿਕਤਾ ਅਨੁਸਾਰ ਸੁਚੇਤ ਯਤਨ ਰਾਹੀਂ ਢਾਲਦਾ ਸਵਾਰਥੀ ਰੁਖ ਰਖਦਾ ਹੈ। ਹੁਣ ਤਕ ਪਿਤਰੀ ਪ੍ਰਧਾਨ ਸਮਾਜ ਵਿਚ ਪਲੀ ਅਨਪੜ੍ਹ ਔਰਤ ਨੇ ਕਾਫੀ ਅਰਸੇ ਤਕ ਉਸਦੀ ਇਸ ਰੁਚੀ ਨੂੰ ਬਰਕਰਾਰ ਰਹੀ ਰੱਖਿਆ ਹੈ। ਫਲਸਰੂਪ ਔਰਤ ਕਿਸੇ ਵੀ ਸਮਾਜ ਵਿਚ ਵਿਚਰ ਰਹੀ ਹੋਵੇ, ਉਸਨੂੰ ਮਰਦ ਦੀ ਵਧੀਕੀ ਦਾ ਸ਼ਿਕਾਰ ਹੋਣਾ ਪਿਆ। ਭਾਰਤੀ ਪੰਜਾਬ ਵਿਚ ਪਲੀ ਸੰਸਕਾਰਾਂ ਦੀ ਵਲਗਣ ਅੰਦਰ ਵਿਚਰੀ ਅਤੇ ਮਨਾਹੀਆਂ ਅੰਦਰ ਕੈਦ ਬਾਲੜੀ ਨੇ ਨਵੇਂ ਸਮਾਜ ਦੀ ਇਸ ਖੁਲ੍ਹ ਦਾ ਦੁਰਉਪਯੋਗ ਕਰਨ ਬਾਰੇ ਕਾਫੀ ਸਮੇਂ ਤਕ ਨਹੀਂ ਗੌਲ਼ਿਆ। ਇਸਦੇ ਕਈ ਕਾਰਣ ਸਨ। ਪਹਿਲਾ ਤਾਂ ਉਸਨੂੰ ਸੋਝੀ ਹੀ ਇਤਨੀ ਨਹੀਂ ਸੀ ਕਿ ਉਸ ਦੁਆਲੇ ਵਾਪਰ ਰਿਹਾ ਸਮਾਜ ਉਸਦੇ ਆਪਣੇ ਸਮਾਜ ਤੋਂ ਭਿੰਨ ਕਿਵੇਂ ਹੈ? ਦੂਜਾ ਉਸਦਾ ਪਲਿਆ ਵਿਸ਼ਵਾਸ ਜਾਂ ਪਰੰਪਰਾ, ਤੀਜਾ ਉਸਦੀ ਅਗਿਆਨਤਾ। ਪੰਜਾਬੀ ਪਰਿਵਾਰਾਂ ਵਿਚ ਸੈਕਸ, ਵਿਆਹ ਜਾਂ ਜਿਨਸੀ ਸੰਬੰਧਾਂ ਬਾਰੇ ਸੁਆਲ ਕਰਨਾ ਹੀ ਵਿਵਰਜਤ ਰਿਹਾ ਹੈ। ਇਸ ਸੰਬੰਧੀ ਗੱਲ ਕਰਨੀ, ਖਾਸ ਕਰਕੇ ਔਰਤ ਵੱਲੋਂ ਗੱਲ ਕਰਨੀ ਅਪਵਿੱਤਰ ਮੰਨੀ ਜਾਂਦੀ ਰਹੀ ਹੈ। ਇੱਥੋਂ ਤਕ ਕਿ ਔਰਤ ਦਾ ਆਪਣੀ ਇਸ ਰੁਚੀ ਸੰਬੰਧੀ ਆਪਣੇ ਪਤੀ ਕੋਲ ਵੀ ਇੱਛਾ ਜ਼ਾਹਰ ਕਰਨਾ ਉਸਦੀ ਚਰਿੱਤਰਹੀਣਤਾ ਵੱਲ ਸੰਕੇਤ ਸਿਰਜਦਾ ਰਿਹਾ ਹੈ। ਅਜਿਹੀ ਮਾਨਸਿਕਤਾ ਜਦੋਂ ਪੱਛਮ ਦੇ ਖਪਤ ਸੰਸਾਰ ਵਿਚ ਬਨਾਵਟੀ ਅੰਗਾਂ ਨਾਲ ਸਰੀਰਕ ਤ੍ਰਿਪਤੀ ਬਾਰੇ ਸੁਣਦੀ, ਵੇਖਦੀ ਜਾਂ ਜਰਦੀ ਹੈ ਤਾਂ ਉਸ ਲਈ ਇਹ ਸਭ ਪਰੀ ਲੋਕ ਜਹੀ ਗੱਲ ਉਸਨੂੰ ਅਸਲੋਂ ਹੀਣੀ ਅਤੇ ਅਸਭਿਅਕ ਲਗਦੀ ਹੈ। ਮੇਰਾ ਵਾਹ ਪਿਛਲੇ ਤੀਹ ਸਾਲਾਂ ਤੋਂ ਯੂਨੀਵਰਸਿਟੀ ਵਿਚ ਪੜ੍ਹਦੀਆਂ ਲੜਕੀਆਂ ਨਾਲ ਹੈ। ਅੱਜ ਦੇ ਯੁਗ ਵਿਚ ਵੀ ਅਜਿਹੀਆਂ ਅਨਾੜੀ ਲੜਕੀਆਂ ਵੇਖਣ ਵਿਚ ਆਈਆਂ ਹਨ ਜਿਹਨਾਂ ਨੂੰ ਵਿਆਹ ਤੋਂ ਕਈ ਮਹੀਨੇ ਤਕ ਪਤੀ ਦੇ ਨਿਪੁਸਕ ਹੋਣ ਬਾਰੇ ਸਮਝ ਨਹੀਂ ਲਗਦੀ। ਇਕ ਪੜ੍ਹੀ ਲਿਖੀ ਲੜਕੀ ਦੇਹੀ ਖੇਡ ਤੋਂ ਇਤਨੀ ਅਣਜਾਣ ਹੋਵੇ ਤਾਂ ਅਸੀਂ ਕਿਆਸ ਕਰ ਸਕਦੇ ਹਾਂ ਕਿ ਅਨਪੜ੍ਹ ਔਰਤ ਨੂੰ ਮਰਦ ਨੇ ਕਿਵੇਂ ਵਰਗਲਾ ਰੱਖਿਆ

ਹੋਵੇਗਾ।

ਮਰਦ ਆਪ ਵੀ ਦੂਹਰੇ ਮਾਪਦੰਡ ਰਖਦਾ ਤ੍ਰਿਪਤ ਇਨਸਾਨ ਵਜੋਂ ਨਹੀਂ ਵਿਚਰ ਸਕਦਾ। ਉਹ ਆਪਣੇ ਆਪ ਨੂੰ ਵੀ ਨਾ ਆਰ ਦਾ ਤੇ ਨਾ ਪਾਰ ਦਾ ਹੋਇਆ ਠਗਿਆ ਠਗਿਆ ਮਹਿਸੂਸ ਕਰਦਾ ਹੈ। ਵਿਸ਼ੇਸ਼ ਕਰਕੇ ਜਦੋਂ ਉਸ ਨੇ ਵਿਆਹ-ਸੰਬੰਧ ਕਿਸੇ ਹੋਰ ਦੇਸ਼ ਦੀ ਔਰਤ ਨਾਲ ਸਥਾਪਤ ਕੀਤੇ ਹੁੰਦੇ ਹਨ। ਅੰਤਰ ਸਭਿਆਚਾਰਕ ਵਿਆਹ ਦੇ ਕੇਸ ਵਿਚ ਪਰਵਾਸੀ ਮਰਦ ਆਪਣੇ ਸਭਿਆਚਾਰਕ ਦਾਇਰਿਆਂ ਵਿਚੋਂ ਖਾਰਜ ਹੋਣ, ਬਦੇਸ਼ੀ ਸਭਿਆਚਾਰ ਵੱਲੋਂ ਅਸਵੀਕਾਰੇ ਜਾਣ ਅਤੇ ਮੁੜ ਆਪਣੇ ਸਭਿਆਚਾਰਕ ਦਾਇਰਿਆਂ ਵਿਚ ਨਾ ਪਰਤ ਸਕਣ ਦੀ ਤਸੱਲੀ ਖਾਰਜ਼ ਕਰਕੇ ਕਈ ਘਰਾਂ ਦੇ ਪ੍ਰਾਹੁਣੇ ਵਾਂਗ ਭੁੱਖਾ, ਅਤ੍ਰਿਪਤ ਅਤੇ ਅਸੰਤੁਸ਼ਟ ਹੀ ਰਹਿ ਜਾਂਦਾ ਹੈ ਜਿਸ ਵਿਚੋਂ ਨਿਰਾਸ਼ਾ, ਨੀਰਸਤਾ ਅਤੇ ਤੰਗਦਿਲੀ ਪੈਦਾ ਹੋ ਕੇ ਦੰਪਤੀ ਜੀਵਨ ਵਿਚ ਦਰਾੜਾਂ ਪੈਦਾ ਕਰਦੀ ਹੈ। ਇਸ ਨਾਲ ਵੀ ਔਰਤ ਨੂੰ ਹੀ ਵਧੇਰੇ ਸੰਤਾਪ ਭੋਗਣਾ ਪੈਂਦਾ ਹੈ। ਔਰਤ ਅਤੇ ਮਰਦ ਦੋਵੇਂ ਹੀ ਨਵੀਆਂ ਸਹੇੜੀਆਂ ਜ਼ਿੰਮੇਵਾਰੀਆਂ ਹੱਥੋਂ ਔਖੇ ਹੋ ਕੇ ਆਪੋ ਵਿਚ ਉਲਝਦੇ ਹਨ। ਘਰ ਦੀ ਚਾਰ ਦੀਵਾਰੀ ਤਕ ਹੀ ਸੀਮਤ ਬਾਲੜੀ ਨੂੰ ਜਵਾਨੀ ਦੀ ਦਹਿਲੀਜ਼ 'ਤੇ ਵੱਖਰਾ ਸੰਸਾਰ ਸਮੁੱਚੀ ਕਾਇਨਾਤ ਦਾ ਹੀ ਵੱਖਰਾ ਰੂਪ ਪੇਸ਼ ਕਰਦਾ ਹੈ। ਜਿੱਥੇ ਉਸਨੂੰ ਘਰੋਂ ਬਾਹਰਲੀਆਂ ਜ਼ਿੰਮੇਵਾਰੀਆਂ ਆਰਥਿਕ ਮਜਬੂਰੀ ਨਾਲ ਦੋ ਚਾਰ ਹੋਣਾ ਸਿਖਾ ਰਹੀਆਂ ਹੁੰਦੀਆਂ ਹਨ, ਘਰ ਦੇ ਅੰਦਰ ਮਰਦ ਨੇ ਹਾਲੇ ਘਰੇਗੀ ਕੰਮਾਂ ਵਿਚ ਹੱਥ ਵਟਾਉਣਾ ਆਪਣੀ ਹੇਠੀ ਜਾਣ ਕੇ ਕਬੂਲਿਆ ਨਹੀਂ ਹੁੰਦਾ। ਇਉਂ ਔਰਤ ਦੂਹਰਾ ਸੰਤਾਪ ਹੀ ਨਹੀਂ ਭੋਗਦੀ ਸਗੋਂ ਮਰਦ ਦੀ ਨਿਰਾਸ਼ਾ ਵਿਚੋਂ ਉਪਜੀ ਕੈਰੀ ਅੱਖ ਵੀ ਜਰਦੀ ਹੈ ਅਤੇ ਬੁੱਕਲ ਵਿਚ ਪਲਦੇ ਬੱਚੇ ਦੀਆਂ ਆਲੀਆਂ, ਭੋਲੀਆਂ, ਤੋਤਲੀਆਂ ਗੱਲਾਂ ਤੋਂ ਵੀ ਵਿਛੁੰਨੀ ਜਾਂਦੀ ਹੈ। ਉਸਦੇ ਬੱਚੇ ਵਾਪਸ ਪੰਜਾਬ ਪਾਲਣ ਭੇਜੇ ਜਾਂਦੇ ਹਨ ਜਾਂ ਸਮਾਂ ਨਾ ਮਿਲਣ ਕਾਰਨ ਕਿਸੇ ਹੋਰ ਗੋਦ ਦਾ ਨਿੱਘ ਬਣਦੇ ਹਨ। ਇਉਂ ਔਰਤ ਦੀ ਮਾਨਸਿਕਤਾ ਵਿਚ ਕਈ ਦੁਸ਼ਵਾਰੀਆਂ ਪਲਦੀਆਂ ਹਨ। ਪੰਜਾਬ ਵਿਚ ਪਲਕੇ ਗਈ ਔਰਤ ਨੂੰ ਆਪਣੇ ਆਲੇ ਦੁਆਲੇ ਪਸਰੀ ਮੰਡੀ ਮਾਨਸਿਕਤਾ ਦੀ ਸੋਝੀ ਇਸ ਲਈ ਨਹੀਂ ਹੁੰਦੀ ਕਿਉਂ ਜੁ ਉਹ ਆਪਣੇ ਵਤਨ ਵਿਚ ਮਿਸ਼ਨਰੀ ਮਾਨਸਿਕਤਾ ਵਾਲੀ ਰੰਗਣ ਵਿਚ ਪਲੀ ਹੁੰਦੀ ਹੈ, ਜਿੱਥੇ ਰਿਸ਼ਤਿਆਂ ਦਾ ਨਿੱਘ ਬਰਕਰਾਰ ਰੱਖਣ ਲਈ ਕਈ ਕੁਰਬਾਨੀਆਂ ਦੀ ਸਿੱਖਿਆ ਹਾਲੇ ਵੀ ਹੈ।

ਪੜ੍ਹਨ ਵਾਲੀਆਂ ਲੜਕੀਆਂ 'ਤੇ ਬਾਹਰਲੀ ਹਵਾ ਦਾ ਪ੍ਰਭਾਵ ਦਿਨੋ ਦਿਨ ਅਸਰ ਕਰ ਰਿਹਾ ਹੈ। ਉਹ ਅੰਦਰ ਖਾਤੇ ਘਰਦਿਆਂ ਦੇ, ਸਮਾਜ ਦੇ , ਜਾਂ ਆਲੇ ਦੁਆਲੇ ਦੇ ਦਬਾਅ ਹੇਠ ਪਲਦੀ ਇਕ ਡਰ, ਸਹਿਮ ਜਾਂ ਖਦਸ਼ਾ ਪਾਲਦੀ ਹੋਈ ਹੌਲੀ ਹੌਲੀ ਲਛਮਣ ਰੇਖਾਵਾਂ ਨੂੰ ਘੂਰਨ ਦੀ ਪ੍ਰਵਿਰਤੀ ਰੱਖਦੀ ਹੈ। ਇਸ ਵਿਚ ਮੀਡੀਏ ਦਾ ਯੋਗਦਾਨ ਕੁਝ ਵਧੇਰੇ ਹੀ ਰਿਹਾ ਹੈ। ਪੰਜਾਬੀ ਗਾਇਕ ਬਿਨਾਂ ਕਾਬਲੀਅਤ ਤੋਂ ਹੀ ਚਮਕ ਜਾਣ ਲਈ ਲੜਕੀਆਂ ਦੇ ਨੰਗੇ ਬਦਨ ਦਾ ਪ੍ਰਦਸ਼ਨ ਕਰਕੇ ਸਮੁੱਚੀ ਸੋਚ ਦੇ ਹੀ ਨਕਸ਼ ਬਦਲ ਰਹੇ ਹਨ,ਜਿਸ ਨਾਲ ਪਰੰਪਰਕ ਕਦਰਾਂ-ਕੀਮਤਾਂ, ਸੰਗ-ਸ਼ਰਮ ਜਾਂ ਸਮਾਜਕ ਦਬਾਅ ਨੂੰ ਠੇਸ ਲੱਗੀ ਹੈ। ਲੜਕੀਆਂ ਆਪਣੇ 'ਬੋਆਏ ਫਰੈਂਡ' ਦੀ ਗੱਲ ਨੂੰ ਛੁਪਾਣ ਦੀ ਥਾਂ ਉਸ ਬਾਰੇ ਗੱਲਾਂ ਕਰਨੀਆਂ ਆਪਣੇ ਹੁਸਨ ਦੀ ਉਗਰਾਹੀ ਵਜੋਂ ਜਾਣਦੀਆਂ ਹਨ। ਇਸ ਦੌਰ ਦੀ ਲੜਕੀ ਨੂੰ ਘਰਦਿਆਂ ਸਾਹਮਣੇ ਹੋਰ ਅਤੇ ਆਪਣੇ ਦਾਇਰੇ ਸਾਹਮਣੇ ਹੋਰ ਮਖੌਟਾ ਪੇਸ਼ ਕਰਦਿਆਂ ਇਕ ਦਿਆਨਤਦਾਰ ਜ਼ਿੰਦਗੀ ਦੀ ਥਾਂ ਮੰਡੀ ਦੀ ਵਸਤ ਵਜੋਂ ਪੇਸ਼ ਹੋਣਾ ਪੈ ਰਿਹਾ ਹੈ।

ਬਾਹਰਲੇ ਮੁਲਕਾਂ ਦੀ ਚਕਾਚੌਂਧ ਕਾਰਣ ਪੰਜਾਬੀ ਕਦਰਾਂ-ਕੀਮਤਾਂ ਦੇ ਧੁੰਧਲੇ ਹੋਣ ਦੇ ਆਸਾਰ ਨਜ਼ਰ ਆ ਰਹੇ ਹਨ। ਸਭ ਤੋਂ ਵੱਧ ਹਮਉਮਰ ਦੇ ਲੜਕਿਆਂ ਦਾ ਹਰ ਖੇਤਰ ਵਿਚ ਲੜਕੀਆਂ ਹੱਥੋਂ ਪਛੜਨਾ ਜਾਰੀ ਹੈ। ਇਉਂ ਇਕ ਅੰਸਤੁਲਤ ਸੋਚ ਕਿਸੇ ਖੁਸ਼ਗਵਾਰ ਮਾਹੌਲ ਸਿਰਜਣ ਜਾਂ ਸ਼ਾਂਤ, ਕਲੇਸ਼ਹੀਣ ਅਤੇ ਖੁਸ਼ਹਾਲ ਦੰਪਤੀ ਜੀਵਨ ਤੋਂ ਵਾਂਝੇ ਰਹਿਣ ਦਾ ਖਦਸ਼ਾ ਅੱਜੋਕੀ ਔਰਤ ਦੀਆਂ ਸੋਚਾਂ ਵਿਚ ਤਰਥੱਲੀ ਪੈਦਾ ਕਰ ਰਿਹਾ ਹੈ। ਬਾਹਰਲੇ ਮੁਲਕਾਂ ਵੱਲ ਲੜਕੀ ਦੀ ਹਿਜਰਤ ਦਾ ਕਾਰਣ ਉਥੋਂ ਦੀ ਖੁਲ੍ਹ ਨੂੰ ਰੱਜ ਕੇ ਮਾਨਣ ਦੇ ਸੁਪਨੇ ਨਾਲ ਬੱਝਾ ਹੈ। ਚਾਹੇ ਕੁਝ ਚਿਰ ਪਿੱਛੋਂ ਪੱਛਮੀ ਦੇਸ਼ਾਂ ਦੇ ਸੁਖ ਸਾਧਨ ਵੀ ਹਾਥੀ ਦੰਦ ਵਾਂਗ



ਜਾਂ ਦੂਰ ਦੇ ਢੋਲ ਸੁਹਾਵਣੇ ਹੋਣ ਵਾਂਗ ਹੀ ਪ੍ਰਾਪਤ ਹੁੰਦੇ ਹੋਣ,ਪਰ ਇਕ ਵਾਰੀ ਇਸ ਸਥਿਤੀ ਤਕ ਅਪੜ ਜਾਣ ਦੀ ਹੋੜ ਜਾਰੀ ਹੈ। ਪੰਜਾਬ ਵਿਚਲੀ ਅਤ੍ਰਿਪਤੀ ਉਸਨੂੰ ਪੱਛਮੀ ਜੀਵਨ-ਜਾਚ ਅਪਣਾਕੇ ਪੂਰਨ ਵਿਚ ਲਗਦੀ ਹੈ। ਇਉਂ ਆਪਣੀਆਂ ਨਿੱਜੀ ਭਾਵਨਾਵਾਂ ਉਹ ਮਾਪਿਆਂ ਦੀਆਂ ਗਰਜਾਂ ਦੇ ਗਜ਼ਾਂ ਨਾਲ ਬਰ ਮੇਚਦੀ ਕਿਸੇ ਪਾਸੇ ਜੋਗੀ ਵੀ ਪੂਰੀ ਨਹੀਂ ਉਤਰਦੀ । ਉਸਨੂੰ ਦੂਹਰੀ ਮਾਰ ਪੈ ਰਹੀ ਹੈ। ਪੜ੍ਹੀ-ਲਿਖੀ ਹੋ ਕੇ ਕਈ ਵਾਰੀ ਅਨਪੜ੍ਹਾਂ ਵਾਲਾ ਰਵੱਈਆ ਇਖਤਿਆਰ ਕਰਨਾ ਪੈ ਜਾਂਦਾ ਹੈ, ਕਿਉਂ ਜੁ ਉਸਦਾ ਜੀਵਨ ਸਾਥੀ ਪੜ੍ਹਾਈ ਦੀਆਂ ਡਿਗਰੀਆਂ ਤੋਂ ਕੋਰਾ ਹੁੰਦਾ ਹੈ। ਤੇ ਕਈ ਵਾਰੀ ਅਨਪੜ੍ਹ ਹੋ ਕੇ ਪੜ੍ਹੀ-ਲਿਖੀ ਬਣਨਾ ਪੈਂਦਾ ਹੈ ਜਦੋਂ ਜੀਵਨ ਸਾਥੀ ਵਧੀਆ ਅਹੁਦਾ ਪ੍ਰਾਪਤ ਕਰਕੇ ਇਕ ਵਿਸ਼ੇਸ਼ ਦਾਇਰੇ ਵਿਚ ਵਿਚਰਦਿਆਂ ਆਪਣੀ ਪਤਨੀ ਤੋਂ ਅਜਿਹੀ ਮੰਗ ਰੱਖਦਾ ਹੈ। ਸਪਸ਼ਟ ਹੈ ਕਿ ਉਸਦਾ ਆਪਣਾ ਆਪਾ ਕਈ ਹਿੱਸਿਆਂ ਵਿਚ ਵੰਡ ਕੇ ਵੀ ਅਧੂਰਾ ਹੀ ਰਹਿ ਜਾਂਦਾ ਹੈ। ਟੁਕੜਿਆਂ ਵਿਚ ਬਤੀਤ ਹੋ ਰਿਹਾ ਅਜਿਹਾ ਜੀਵਨ ਉਹ ਕਦੇ ਸਮਾਜ ਲਈ ਪਤੀ ਦੇ ਲੇਖੇ ਲਾਉਂਦੀ ਹੈ, ਕਦੇ ਔਲਾਦ ਲਈ ਪਤੀ ਦੀ ਵਧੀਕੀ ਜਰਦੀ ਹੈ ਜਾਂ ਕਈ ਵਾਰੀ ਮਾਪਿਆਂ ਦੀ ਲਾਜ ਪਾਲਦੀ ਖਾਮੋਸ਼ ਹੰਝੂ ਕੇਰਦੀ ਹੈ। ਪਰ ਆਪਣੇ ਨਿੱਜ ਆਪਣੇ ਆਪੇ ਜਾਂ ਭਾਵਨਾਵਾਂ ਨੂੰ ਮਨ ਦੇ ਕਿਸੇ ਖੂੰਜੇ ਵਿਚ ਦਫਨ ਕਰੀ ਰਖਦੀ ਹੈ। ਅਜਿਹਾ ਵਿਖਾਵਾ ਕਰਦਿਆਂ ਉਸਦੀ ਆਪਣੀ ਮਰਜ਼ੀ ਖਾਰਜ ਹੀ ਰਹੀ ਹੈ। ਇਉਂ ਬਹੁ ਦਿਸ਼ਾਵੀ ਚੇਤਨਤਾ ਦਾ ਭਾਰ ਢੋ ਰਹੀ ਇਕ ਦੋਫਾੜ ਮਾਨਸਿਕਤਾ ਵਾਲੀ ਸਥਿਤੀ ਬਿਗਾਨੀ ਧਰਤ 'ਤੇ ਜਾ ਕੇ ਹੋਰ ਵੀ ਭਾਰੂ ਹੋ ਜਾਂਦੀ ਹੈ ਜਦੋਂ ਉਹ ਆਪਣੀ ਤੇ ਬਿਗਾਨੀ ਧਰਤ ਵਿਚਲੀ ਵਿੱਥ 'ਤੇ ਆਪਣਿਆਂ ਅਤੇ ਬਿਗਾਨਿਆਂ ਵਿਚਕਾਰ ਵੰਡੀ ਜਾਂਦੀ ਹੈ। ਸਹੁਰਿਆਂ ਅਤੇ ਪੇਕਿਆਂ ਦੀਆਂ ਸਾਕ ਸਕੀਰਆਂ ਅਨੁਸਾਰ ਵਿਭਾਜਤ ਹੁੰਦੀ ਹੈ। ਆਪਣੀਆਂ ਭਾਵਨਾਵਾਂ ਅਤੇ ਬਾਹਰਲੇ ਕਈ ਪ੍ਰਕਾਰ ਦੇ ਦਬਾਵਾਂ ਅਧੀਨ ਤਕਸੀਮ ਹੁੰਦੀ ਰਹਿੰਦੀ ਹੈ। ਇਥੋਂ ਹੀ ਔਰਤ ਦੀ ਮਾਨਸਿਕ ਦੁਬਿਧਾ ਪੁੰਗਰਦੀ ਹੈ।

ਪੁਰਾਤਨ ਪੰਜਾਬ ਵਿਚ ਪਲਿਆ ਲੜਕੀ ਦਾ ਦੂਜੈਲਾ ਸਥਾਨ ਕਿਸੇ ਹੱਦ ਤਕ ਉਸਦੇ ਪਿਛਲੇ ਸਾਲਾਂ ਦੇ ਅਕਾਦਮਿਕ ਨਤੀਜਿਆਂ ਦੀ ਪ੍ਰਾਪਤੀ ਸਦਕਾ ਘਟਿਆ ਤਾਂ ਹੈ ਪਰ ਖਤਮ ਨਹੀਂ ਹੋਇਆ । ਘਰੋਂ ਬਾਹਰ ਵਿਚਰਦੇ ਮਰਦ ਦੀ ਉਡੀਕ ਕਰਨਾ ਉਸਦੀ ਹੋਣੀ ਰਿਹਾ ਹੈ। ਮਰਦ ਚਾਹੇ ਖੇਤ ਗਿਆ ਹੋਵੇ, ਲਾਮ 'ਤੇ ਗਿਆ ਹੋਵੇ ਜਾਂ ਬਾਹਰਲੇ ਮੁਲਕਾਂ ਵਿਚ ਪੈਸੇ ਕਮਾਉਣ ਗਿਆ ਹੋਵੇ। ਵਿਕਸਤ ਪੂੰਜੀਵਾਦ ਨੇ ਔਰਤ ਦੇ ਸ਼ੋਸ਼ਣ ਵਿਚ ਹੋਰ ਵੀ ਵਾਧਾ ਕੀਤਾ ਹੈ। ਆਧੁਨਿਕ ਹੋ ਰਹੀ ਤਬਦੀਲੀ ਵੀ ਔਰਤ ਦੀ ਬਿਹਤਰੀ ਵੱਲ ਰੁਖ ਨਹੀਂ ਕਰ ਸਕੀ। ਬਸਤੀਕ੍ਰਿਤ ਸਮਾਜਕ ਸਪੇਸ ਵਿਚ ਔਰਤ ਨੂੰ ਦੂਹਰੇ ਮਾਨਦੰਡਾਂ ਦਾ ਸ਼ਿਕਾਰ ਬਣਨਾ ਪੈਂਦਾ ਹੈ। ਉਹ ਬਾਹਰੀ ਸਮਾਜ ਵਿਚ ਬਸਤੀਕਾਰ ਦਾ ਦਮਨ ਸਹਿੰਦੀ ਹੈ ਅਤੇ ਘਰ ਦੀ ਸਪੇਸ ਵਿਚ ਉਸ ਲਈ ਮਰਦ ਦਾ ਬਸਤੀਵਾਦ ਸਾਹ ਘੁੱਟਵੀਂ ਹਾਲਤ ਪੈਦਾ ਕਰਦੇ ਹਨ। ਉਹ ਕੁਦਰਤੀ ਨਿਯਮਾਂ ਅਨੁਸਾਰ ਮਾਨਵ ਜੀਵਨ ਦੀ ਇਕਾਈ ਵਜੋਂ ਵਿਚਰਨਾ ਲੋੜਦੀ ਹੈ। ਕਿਉਂਕਿ ਪੱਛਮੀ ਮੁਲਕਾਂ ਦਾ ਨਾਰੀਵਾਦ ਤੀਜੀ ਦੁਨੀਆਂ ਦੀ ਔਰਤ ਲਈ ਬਸਤੀਵਾਦ ਤੋਂ ਜ਼ਿਆਦਾ ਹੋਰ ਕੁਝ ਨਹੀਂ। ਨਵੀਂ ਨੀਤੀ ਦੀ ਅਜ਼ਾਦੀ ਉਸਨੂੰ ਨਵੀਆਂ ਕੈਦਾਂ ਅਤੇ ਹੱਥਕੜੀਆਂ ਵਿਚ ਜਕੜ ਦਿੰਦੀ ਹੈ। ਇਸ ਸਮੇਂ ਉਹ ਕੁਦਰਤੀ ਸਪੇਸ ਵਿਚ ਸਮਾਜ ਦਾ ਅੱਧਾ ਹਿੱਸਾ ਹੁੰਦੀ ਹੋਈ ਆਪਣੇ ਲਈ ਬਰਾਬਰ ਹੱਕਾਂ ਦੀ ਮੰਗ ਕਰਦੀ ਹੈ। ਇਸ ਨਾਲ ਹੀ ਸਮਾਜਕ ਤੇ ਕੁਦਰਤੀ ਸਪੇਸ ਵਿਚ ਤਣਾਅ ਕਾਇਮ ਹੋ ਜਾਂਦਾ ਹੈ। ਸਥਾਪਤੀ ਆਪਣੀ ਸਵੈ ਸਿੱਧੀ ਲਈ ਔਰਤ ਦਾ ਜੀਣਾ ਹੀ ਦੁੱਭਰ ਨਹੀਂ ਕਰਦੀ ਸਗੋਂ ਆ ਰਹੀ ਸੰਭਾਵਨਾ ਤੋਂ ਵੀ ਮੁਨਕਰ ਹੋ ਖੜਦੀ ਹੈ।

ਤਬਦੀਲੀ ਨੇ ਮਨੁੱਖੀ ਸੋਚ ਨੂੰ ਸਵੱਛ ਕਰਨ ਦਾ ਹੋਕਾ ਦੇ ਕੇ ਹੋਰ ਵੀ ਗੰਧਲਾ ਦਿੱਤਾ ਹੈ। ਆਧੁਨਿਕ ਖਪਤ ਸਭਿਆਚਾਰ ਵਿਚ ਆਰਥਿਕਤਾ ਰਿਸ਼ਤਿਆਂ ਨੂੰ ਨਿਰਦੇਸ਼ਤ ਕਰ ਰਹੀ ਹੈ। ਆਰਥਿਕਤਾ ਅਜਿਹੀ ਜ਼ਰਖੇਜ਼ ਭੂਮੀ ਹੈ ਕਿ ਰਿਸ਼ਤਿਆਂ ਦੀ ਨਵੀਂ ਭੂਮਿਕਾ ਤੇ ਪ੍ਰਭਾਵ-ਪ੍ਰਬੰਧ ਨੂੰ ਨਿਰੂਪਤ ਕਰਦੀ ਹੋਈ ਦ੍ਰਿਸ਼ਟੀਗੋਚਰ ਹੁੰਦੀ ਹੈ। ਆਰਥਿਕਤਾ ਵਿਚੋਂ ਨਵੇਂ ਰਿਸ਼ਤੇ ਪੈਦਾ ਹੋ ਰਹੇ ਹਨ, ਜੋ ਸਵਾਰਥ ਤੇ ਪਦਾਰਥ ਦੇ

ਪ੍ਰਭਾਵ ਅਧੀਨ ਯਾਤਰਾ ਕਰਦੇ ਹੋਏ ਜ਼ਿੰਦਗੀ ਵੱਲ ਪਿੱਠ ਕਰੀ, ਪੂੰਜੀ ਨੂੰ ਹੀ ਜ਼ਿੰਦਗੀ ਤੇ ਮਾਨਵੀ ਰਿਸ਼ਤਿਆਂ ਦਾ ਅੰਤਮ ਯਥਾਰਥ ਸਮਝੀ ਬੈਠੇ ਹਨ। ਪੱਛਮੀ ਮੁਲਕਾਂ ਵਿਚ ਹਰ ਵਸਤ ਦੀ ਵੰਨ ਸੁਵੰਨਤਾ ਨੇ ਸੁਆਦਾਂ ਦਾ ਵਖਰੇਵਾਂ ਅਤੇ ਵੱਖਰੀ ਜੀਵਨ-ਸ਼ੈਲੀ ਦੇ ਕੇ ਹੰਢਣਸਾਰ ਰਿਸ਼ਤੇ ਨਾਤੇ ਮਧੋਲ ਦਿੱਤੇ ਹਨ। ਨਿੱਜਮੁਖਤਾ ਦੀ ਇਸ ਰੌਂ ਨੇ ਪਰਿਵਾਰਕ ਪਿਛੋਕੜ ਕੇਰ ਦਿੱਤਾ ਹੈ,ਧਰਤੀ ਮੋਹ, ਅਤੀਤ ਜਾਂ ਇਤਿਹਾਸ ਅਰਥਹੀਣ ਕਰ ਦਿੱਤੇ ਹਨ। ਪੰਜਾਬੀ ਪਰਿਵਾਰਾਂ ਵਿਚ ਪਲਦੀਆਂ ਸਾਂਝਾਂ ਕਾਮੁਕ ਰਿਸ਼ਤਿਆਂ ਨੂੰ ਵੀ ਅਧਿਆਤਮਕ ਰੰਗਣ ਜਾਂ ਸੰਯੋਗ ਦੇ ਰੂਪ ਵਿਚ ਕਿਆਸਦੀਆਂ ਰਹੀਆਂ ਹਨ ਜਦੋਂ ਕਿ ਹੁਣ ਦੀ ਲੜਕੀ ਆਪਣੀਆਂ ਸਭ ਕਾਮੁਕ ਅਦਾਵਾਂ ਦਾ ਮੁੱਲ ਉਗਰਾਹੁਣ 'ਤੇ ਤੁਲੀ ਹੋਈ ਹੈ। ਪਰਵਾਸੀ ਔਰਤ ਰੱਦਣ ਜਾਂ ਸਵੀਕਾਰਨ ਦੇ ਵਿਚਕਾਰ ਕਦੇ ਦਿਮਾਗ਼ ਹਵਾਲੇ ਹੋਈ ਦੁਆਲੇ ਵਿਚਰਦੀ ਜ਼ਿੰਦਗੀ ਦੇ ਹਾਣ ਦਾ ਹੋਣ ਦੀ ਸੋਚਦੀ ਹੈ ਤੇ ਕਦੇ ਦਿਲ ਦੇ ਆਖੇ ਲੱਗ ਅਤੀਤ ਫਰੋਲਦੀ ਪੁਰਾਣੀਆਂ ਕਦਰਾਂ-ਕੀਮਤਾਂ ਦਾ ਲੇਖਾ-ਜੋਖਾ ਕਰਦੀ ਹੈ। ਵਿਸ਼ਵਵਿਆਪੀ ਪੱਧਰ 'ਤੇ ਚੱਲੀਆਂ ਨਾਰੀਵਾਦੀ ਲਹਿਰਾਂ ਨੇ ਉਸ ਵਿਚ ਲੱਛਮਣ ਰੇਖਾਵਾਂ ਨੂੰ ਘੂਰਨ ਵਾਲੀ ਜਾਗ੍ਰਤੀ ਤਾਂ ਲਿਆਂਦੀ ਹੈ ਪਰ ਉਸ ਤੋਂ ਪਾਰ ਜਾਣ ਦੀ ਸਥਿਤੀ ਹਾਲੇ ਤਕ ਡਾਵਾਂਡੋਲ ਹੀ ਰਹੀ ਹੈ। ਹੁਣ ਸਾਡੀਆਂ ਮਾਡਲਾਂ ਸੁਸ਼ਮਿਤਾ ਸੇਨ, ਐਸ਼ਵਰਯ ਜਾਂ ਬਿਪਾਸ਼ਾ ਬਾਸੂ ਵਰਗੀਆਂ ਹੋ ਰਹੀਆਂ ਹਨ, ਜੋ ਟੀ. ਵੀ. 'ਤੇ ਵਿਕਣ ਵਾਲੀਆਂ ਵਸਤਾਂ ਵਿਚ ਰਲ ਕੇ ਪੇਸ਼ ਹੋ ਰਹੀਆਂ ਹਨ। ਇਕ ਸਾਬਣ ਦੀ ਟਿੱਕੀ ਤੋਂ ਜਹਾਜ਼ ਦੀ ਟਿਕਟ ਤਕ ਦੀ ਵਿਕਰੀ ਇੰਨ੍ਹਾਂ ਮਾਡਲਾਂ ਦੀ ਮੁਸਕਾਨ, ਇੰਨ੍ਹਾਂ ਦੇ ਵਾਲਾਂ, ਇਹਨਾਂ ਦੀਆਂ ਅੱਖਾਂ ਜਾਂ ਸਰੀਰ ਦੀਆਂ ਕਾਮੁਕ ਅਦਾਵਾਂ ਨਾਲ ਹੀ ਵਿਕਦੀਆਂ ਹਨ। ਅੱਜ ਕੁੜੀਆਂ ਮੀਡੀਏ ਤਕ ਵਿਚਰਦੀਆਂ ਇਹਨਾਂ ਮਾਡਲਾਂ ਵਰਗਾ ਹੋਣਾ ਲੋਚਦੀਆਂ ਇਹਨਾਂ ਵਰਗੇ ਕੱਪੜੇ, ਇਹਨਾਂ ਵਰਗੇ ਵਾਲਾਂ ਦਾ ਤਰੀਕਾ ਜਾਂ ਪਹਿਰਾਵਾ ਅਪਣਾ ਕੇ ਇਹਨਾਂ ਵਰਗਾ ਹੀ ਜੀਵਨ ਬਣਾ ਲੈਣ ਦੇ ਸੁਪਨੇ ਸਿਰਜਦੀਆਂ ਹਨ। ਮਰਦ ਅੱਖਾਂ ਨਾਲ ਹੀ ਇਉਂ ਵਿਕ ਰਹੇ ਸਰੀਰ ਦਾ ਨਿੱਤ ਬਲਾਤਕਾਰ ਕਰਦਾ ਹੈ। ਵਿਹੜੇ ਪਲਦੀ ਧੀ ਦੀ ਪਵਿੱਤਰਤਾ ਵੀ ਨਗਨ ਤਸਵੀਰ ਤਕ ਤਬਦੀਲ ਹੁੰਦੀ ਲਗਦੀ ਹੈ। ਇਉਂ ਰਿਸ਼ਤਿਆਂ ਵਿਚਲੀ ਪਾਕੀਜ਼ਗੀ ਨੂੰ ਜ਼ਰਬ ਆਉਂਦੀ ਹੈ। ਕੋਈ ਵੀ ਪਦਾਰਥ ਜਦੋਂ ਗਾਹਕ ਦੀ ਨਜ਼ਰ ਤਕ ਅੱਪੜਦਾ ਹੈ ਉਸ ਨਾਲ ਔਰਤ ਦਾ ਬਦਨ ਵੀ ਵਿਕਦਾ ਹੈ। ਮੰਡੀਕਰਣ ਦੇ ਇਸ ਯੁਗ ਵਿਚ ਉਸਦੀ ਮੁਸਕਰਾਹਟ, ਸੁਪਨੇ, ਹਉਕੇ ਵੀ ਸਰੀਰ ਦੇ ਹਰ ਅੰਗ ਨਾਲ ਵਿਕ ਰਹੇ ਹਨ। ਔਰਤ ਅਤੇ ਮਰਦ ਦੇ ਰਿਸ਼ਤੇ ਨੂੰ ਅਜਿਹਾ ਪ੍ਰਦਰਸ਼ਨ ਧੁਰ ਅੰਦਰ ਤਕ ਹਲੂਣ ਕੇ ਰੱਖ ਦਿੰਦਾ ਹੈ। ਪਰੰਪਰਕ ਮੁੱਲਾਂ ਦੇ ਨਕਸ਼ ਤਬਦੀਲ ਕਰਦਾ ਹੈ।

ਇਸ ਤਬਦੀਲੀ ਅਧੀਨ ਹੀ ਇਕ ਹੋਰ ਨੁਕਤਾ ਔਰਤ ਦੀ ਸਥਿਤੀ ਨੂੰ ਨਿਘਾਰ ਵੱਲ ਲਿਜਾ ਰਿਹਾ ਹੈ ਉਹ ਹੈ ਭਰੂਣ ਹੱਤਿਆ ਪਿੱਛੋਂ ਪੈਂਦਾ ਮਾਰੂ ਅਸਰ। *'ਗੁੜ ਖਾਹ ਤੇ ਪੂਣੀ ਕੱਤ ਕੁੜੇ, ਆਪ ਜਾਹ ਤੇ ਵੀਰੇ ਨੂੰ ਘੱਤ ਕੁੜੇ'* ਦੀ ਸਥਿਤੀ ਵਿਚ ਤਬਦੀਲੀ ਇਹ ਆਈ ਹੈ ਕਿ ਹੁਣ ਲੜਕੀ ਮਾਂ ਦੀ ਕੁੱਖ ਤੋਂ ਹੀ ਵਾਪਸ ਤੋਰ ਦਿੱਤੀ ਜਾਂਦੀ ਹੈ। ਪੰਜਾਬ ਵਿਚ ਔਰਤ ਮਰਦ ਦੀ ਇਹ ਬਰਾਬਰੀ ਸਵਾਲੀਆ ਨਿਸ਼ਾਨ ਬਣੀ ਹੋਈ ਹੈ, ਬਾਵਜੂਦ ਇਸ ਗੱਲ ਦੇ ਕਿ ਲੜਕੀਆਂ ਪ੍ਰਾਪਤ ਸਹੂਲਤਾਂ ਤੋਂ ਵੱਧ ਮੁੱਲ ਤਾਰਨ ਵਿਚ ਕਾਮਯਾਬ ਹੋ ਰਹੀਆਂ ਹਨ। ਅਸੀਂ ਉਹਨਾਂ ਨੂੰ ਆ ਰਹੇ ਕਈ ਸਾਲਾਂ ਤਕ ਬਣਦਾ ਸਥਾਨ ਨਹੀਂ ਦੇ ਸਕਾਂਗੇ। ਕਿਉਂ ਜੁ ਹੁਣ ਦੀ ਸਥਿਤੀ ਵਿਚ ਜਦੋਂ ਲੜਕੇ ਹਰ ਮੈਦਾਨ ਵਿਚ ਉਸ ਤੋਂ ਪਛੜ ਰਹੇ ਹਨ, ਸੁਰੱਖਿਅਤ, ਸ਼ਾਂਤ ਅਤੇ ਕਲੇਸ਼ਹੀਣ ਘਰਾਂ ਦਾ ਉਸਰਨਾ ਸ਼ਾਇਦ ਸੰਭਵ ਨਾ ਹੋਵੇ।

ਰਿਸ਼ਤਿਆਂ ਦੇ ਇਸ ਅਸਾਵੇਂਪਣ 'ਤੇ ਵੀ ਆਰਥਿਕ ਪਾਸਾਰ ਹਾਵੀ ਹੈ। ਲੜਕੀਆਂ ਦੀ ਗਿਣਤੀ ਸਮਾਜ ਦੇ ਹਰ ਅਦਾਰੇ ਵਿਚ ਘਟ ਜਾਣ ਨਾਲ ਜਾਂ ਲੜਕੀਆਂ ਦੇ ਮਾਨਸਿਕ ਪੱਧਰ ਅਤੇ ਡਿਗਰੀਆਂ ਸਦਕਾ ਲੜਕਿਆਂ ਨਾਲੋਂ ਪਈ ਵਿੱਥ ਕਾਰਣ ਹੋਰ ਵੀ ਅਸਾਂਵੇਂਪਣ ਜਾਂ ਉਲਾਰ ਸਥਿਤੀ ਦੀ ਸੰਭਾਵਨਾ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ। ਅਰਥ ਸ਼ਾਸਤਰ ਦੇ ਡਿਮਾਂਡ ਅਤੇ ਸਪਲਾਈ ਦਾ ਤਾਲਮੇਲ ਥਿੜਕਣ ਹਿਤ ਲੜਕੀਆਂ ਦੀ ਗਿਣਤੀ ਦਾ ਇਉਂ ਕਿਰ ਜਾਣਾ ਮਰਦਾਂ ਦੇ ਮੈਟਰੀਮੋਨੀਅਲ ਸੰਬੰਧਾਂ 'ਤੇ ਵੀ ਭਾਰੂ ਹੋ



ਸਕਦਾ ਹੈ। ਇਸ ਨਾਲ ਇਕ ਉਸਾਰੂ ਸੋਚ ਵੀ ਉਭਰ ਸਕਦੀ ਹੈ। ਜਦੋਂ ਦਾਜ ਲੜਕੀ ਦੀ ਥਾਂ ਲੜਕੇ ਨੂੰ ਬਟੋਰਨਾ ਪਏਗਾ, ਦੂਜਾ ਜਾਤ ਪ੍ਰਥਾ ਵਿਚ ਤ੍ਰੇੜਾਂ ਆ ਕੇ ਯੋਗਤਾ ਨੂੰ ਅੰਕੜੇ ਮਿਲਣ ਦੀ ਸੰਭਾਵਨਾ ਵੀ ਹੋ ਸਕਦੀ ਹੈ। ਪਰ ਲੜਕੀਆਂ ਦੇ ਅੰਕੜੇ ਗਿਰਨਾ ਇਕ ਤੰਦਰੁਸਤ ਸਮਾਜ ਦੀ ਥਾਂ ਉਲਾਰ ਸੰਬੰਧਾਂ ਤਕ ਅੱਪੜੇਗਾ। ਸਮੁੱਚੇ ਪੰਜਾਬੀ ਸਭਿਆਚਾਰ ਦੀ ਬਦਲਦੀ ਨੁਹਾਰ ਹੀ ਇਸ ਅਸਾਵੇਂਪਣ ਅਤੇ ਉਲਾਰ ਸਥਿਤੀ ਦਾ ਸ਼ਿਕਾਰ ਹੈ। ਇਕ ਚੰਗੀ ਪੜ੍ਹੀ ਲੜਕੀ ਅਨਪੜ੍ਹ ਜਾਂ ਅਧਪੜ੍ਹੇ ਲੜਕੇ ਨੂੰ ਵਿਆਹੀ ਜਾਂਦੀ ਹੈ। ਇਸ ਮਾਨਸਿਕ ਵਿੱਥ ਵਿਚ ਉਸਰਦਾ ਘਰ ਕਿਆਸ ਕੀਤਾ ਜਾ ਸਕਦਾ ਹੈ। ਇਹ ਉਲਾਰ ਸਥਿਤੀ ਬਾਹਰਲੇ ਮੁਲਕਾਂ ਤੋਂ ਆਏ ਲੜਕਾ/ਲੜਕੀ ਦੇ ਸੰਬੰਧਾਂ ਸਮੇਂ ਹੋਰ ਵੀ ਗੰਭੀਰ ਹੋ ਜਾਂਦੀ ਹੈ। ਜਦੋਂ ਬਾਹਰਲੇ ਮੁਲਕ ਵਿਚ ਅਨਪੜ੍ਹ ਟਰੱਕ ਡਰਾਈਵਰ ਜਾਂ ਫੈਕਟਰੀ ਦਾ ਮਜ਼ਦੂਰ ਲੜਕਾ ਜਾਂ ਲੜਕੀ ਪੰਜਾਬ ਤੋਂ ਸੁਸਿੱਖਿਅਤ ਇੰਜਨੀਅਰ ਜਾਂ ਡਾਕਟਰ ਲੜਕਾ/ਲੜਕੀ ਵਿਆਹ ਕੇ ਉੱਡ ਜਾਂਦੇ ਹਨ । ਪੰਜਾਬ ਵਿਚ ਲੜਕੀਆਂ ਦੀ ਗਿਣਤੀ ਘਟਣ ਨਾਲ ਆ ਰਹੇ ਸਮੇਂ ਵਿਚ.ਲੜਕਿਆਂ ਲਈ ਨਿਰਾਸ਼ਾ ਦੀ ਸਥਿਤੀ ਦੇ ਹੋਰ ਵੀ ਗੰਭੀਰ ਰੂਪ ਧਾਰਣ ਕਰਨ ਦੀ ਸੰਭਾਵਨਾ ਹੈ।

ਔਰਤ ਮਰਦ ਸੰਬੰਧਾਂ ਦਾ ਆਧਾਰ ਜਦੋਂ ਤੋਂ ਪਦਾਰਥ ਬਣਿਆ ਹੈ, ਰੂਹ ਦੇ ਹਾਣ ਦੀ ਗੱਲ ਖਾਰਜ ਹੁੰਦੀ ਜਾ ਰਹੀ ਹੈ। ਗਰਜਾਂ ਦੇ ਮੇਚ ਦਾ ਸੰਸਾਰ ਤਲਾਸ਼ਦਿਆਂ ਬਹੁਤੇ ਰਿਸ਼ਤੇ ਅਣਜੋੜ ਜਾਂ ਨਰੜ ਹੀ ਕੀਤੇ ਜਾ ਰਹੇ ਹਨ, ਜਿੱਥੇ ਉਮਰ, ਦੇਹੀ, ਨਸਲ, ਰੂਪ ਰੰਗ, ਰੁਤਬਾ ਅਤੇ ਡਿਗਰੀਆਂ ਸਭ ਅਣਗੌਲਿਆਂ ਕਰਕੇ ਰਿਸ਼ਤੇ ਪਦਾਰਥਕ ਹਾਣ ਨਾਲ ਨਿਭਦੇ, ਉਸਰਦੇ, ਵਿਗਸਦੇ ਜਾਂ ਬਿਨਸਦੇ ਹਨ, ਜੋ ਉਮਰਾਂ ਜਿੱਡੀ ਲੰਮੀ ਬਾਤ ਦਾ ਹੁੰਗਾਰਾ ਭਰਨ ਦੇ ਸਮਰੱਥ ਨਹੀਂ ਹੁੰਦੇ। ਫਲਸਰੂਪ ਤਲਾਕ, ਹੱਤਿਆਵਾਂ, ਆਤਮ ਹੱਤਿਆਵਾਂ, ਬਲਾਤਕਾਰ ਅਤੇ ਵਿਆਹ-ਬਾਹਰੇ ਜਿਨਸੀ ਸੰਬੰਧ ਹੀ ਅਖ਼ਬਾਰਾਂ ਦੀਆਂ ਸੁਰਖੀਆਂ ਵਿਚ ਪਲਦੇ ਨਜ਼ਰ ਆ ਰਹੇ ਹਨ। ਅਜਿਹੇ ਅਸਾਵੇਂਪਣ ਵਿਚ ਪਨਪਦੇ ਸਮਾਜ ਅੰਦਰ ਅਸੀਂ ਮਰਦ ਪ੍ਰਧਾਨ ਸਮਾਜ ਦੀਆਂ ਸੋਚਾਂ ਅਨੁਸਾਰ ਪਲਰਦੀ ਔਰਤ ਦੀ ਮਾਨਸਿਕਤਾ ਅੰਦਰ ਪਲਿਆ ਖਲਾਅ ਕਿਆਸ ਕੇ ਉਸਦੇ ਦਰਪੇਸ਼ ਔਕੜਾਂ ਦੀ ਥਾਹ ਪਾ ਸਕਦੇ ਹਾਂ। ਔਰਤ ਦੀ ਮਾਨਸਿਕਤਾ ਤਕ ਅਪੜਨ ਲਈ ਸਾਨੂੰ ਉਸਦੀ ਹੋਂਦ ਦੇ ਪਿਛੋਕੜ 'ਤੇ ਖੜ੍ਹਾ ਅਜਿਹਾ ਉਲਾਰ, ਅਤ੍ਰਿਪਤ ਅਤੇ ਅਸੰਤੁਸ਼ਟ ਸਮਾਜ ਵੀ ਸਮਝਣਾ ਪਏਗਾ। ਉਹ ਸਥਿਤੀਆਂ ਵੀ ਵਿਚਾਰਨੀਆਂ ਹੋਣਗੀਆਂ ਕਿ ਬਾਹਰਲੇ ਮੁਲਕਾਂ ਵੱਲ ਰੁਖ ਕਰਦੀ ਔਰਤ ਕਿੰਨ੍ਹਾ ਹਾਲਤਾਂ ਵਸ ਆਪਣਾ ਮੁਲਕ ਤਜ ਕੇ ਹੋਰਨਾਂ ਮੁਲਕਾਂ ਨੂੰ ਜਾਂਦੀ ਰਹੀ ਹੈ।

ਨਿਰਸੰਦੇਹ ਪੰਜਾਬੀ ਕੰਵਾਰੀ ਲੜਕੀ ਨੂੰ ਹੁਣ ਤਕ ਲੰਘ ਚਲੀ ਪੀੜ੍ਹੀ ਨੇ ਇਕੱਲਿਆਂ ਸਰਹੱਦਾਂ ਟੱਪ ਜਾਣਾ ਤਾਂ ਇਕ ਪਾਸੇ ਰਿਹਾ ਪ੍ਰਾਂਤ ਟੱਪਣ ਦੀ ਵੀ ਆਗਿਆ ਨਹੀਂ ਦਿੱਤੀ ਹੋਵੇਗੀ। ਚਾਹੇ ਹੁਣ ਪਿਛਲੇ ਕੁਝ ਅਰਸੇ ਤੋਂ ਲੜਕੀਆਂ ਪੜ੍ਹਾਈ ਕਰਨ ਜਾਂ ਉੱਚਾ ਰੁਤਬਾ ਹਾਸਲ ਕਰਨ ਹਿਤ ਘਰ ਦੀਆਂ ਦਹਿਲੀਜ਼ਾਂ ਉਲੰਘਣ ਲੱਗ ਪਈਆਂ ਹਨ। ਪਰ ਇਸ ਤੋਂ ਪਹਿਲਾਂ ਮਰਦ ਹੀ ਵਿਆਹ ਕੇ ਲੈ ਜਾਂਦੇ ਰਹੇ ਹਨ। ਇਸ ਵਿਆਹ ਪਿੱਛੇ ਵੀ ਔਰਤ ਦੀ ਮਰਜ਼ੀ ਤਕਰੀਬਨ ਖਾਰਜ ਹੀ ਰਹੀ ਹੈ। ਇਸ ਪਿੱਛੇ ਬਾਹਰਲੇ ਮੁਲਕ ਜਾ ਉਤਰਨ ਦੀ ਉਸਦੀ ਆਪਣੀ ਜਾਂ ਪਰਿਵਾਰ ਦੀ ਸਾਂਝੀ ਲਲ੍ਹਕ ਰਹੀ ਹੈ ਜਾਂ ਕਿਸੇ ਧੀ ਨੂੰ ਬਾਹਰ ਵਿਆਹ ਕੇ ਆਪ ਪਿੱਛੇ ਚਲੇ ਜਾਣ ਦਾ ਸਵਾਰਥ ਰਿਹਾ ਹੈ। ਅਜਿਹੇ ਸਵਾਰਥ ਆਖੇ ਲਗ ਕੇ ਸਤਿਬਚਨੀ ਲੜਕੀ ਆਪਣੀਆਂ ਰੀਝਾਂ ਦੀ ਬਲੀ ਦਿੰਦੀ ਹੈ। ਆਪਣੀ ਹੋਂਦ ਹੋਰਨਾਂ ਦੇ ਲੇਖੇ ਲਾ ਕੇ ਤੁਰ ਜਾਣ ਦੀ ਜੂਨ ਭੋਗਦੀ ਹੈ।

ਚੇਤਨੰਤਾ ਦੇ ਇਸ ਯੁੱਗ ਵਿਚ ਅਜਿਹੀਆਂ ਵਧੀਕੀਆਂ ਜਰ ਰਹੇ ਹਰ ਵਰਗ ਨੇ ਆਪੋ ਆਪਣੀ ਪਛਾਣ ਸਥਾਪਤ ਕਰਨ ਲਈ ਹੰਭਲਾ ਅਰੰਭਿਆ ਹੈ। ਪਿਛਲੇ ਅਰਸੇ ਤੋਂ ਸਮਾਜਕ ਚੌਗਠੇ ਦੇ ਹਾਸ਼ੀਏ 'ਤੇ ਖੜ੍ਹੇ ਹਰ ਵਰਗ ਨੇ ਆਪੋ ਆਪਣੀ ਥਾਂ ਜਾਂ ਹੱਕ ਮੰਗਣ ਦੀ ਠਾਣ ਲਈ ਹੈ, ਚਾਹੇ ਉਹ ਦਲਿਤ ਹੋਣ ਜਾਂ ਔਰਤਾਂ ਹੋਣ ਜਾਂ ਸਮਾਜ ਵੱਲੋਂ ਅਣਗੌਲਿਆ ਕੋਈ ਵੀ ਹੋਰ ਵਰਗ ਹੋਵੇ। ਇਸ ਜਾਗ੍ਰਤੀ ਕਾਰਣ ਔਰਤ ਨੇ ਆਪਣੀ ਹੋਂਦ ਵੱਲ ਧਿਆਨ ਕਰਦਿਆਂ ਮਰਦ ਪ੍ਰਧਾਨ ਸਮਾਜ ਵਿਚ ਸਥਾਪਤ ਸਭ ਧਾਰਣਾਵਾਂ ਰੱਦ

ਕਰਨ ਦੀ ਠਾਣੀ ਹੈ। ਸਭ ਪਰਿਭਾਸ਼ਾਵਾਂ ਪੁਨਰ ਪਰਿਭਾਸ਼ਤ ਹੋਣ ਦੇ ਰਾਹ ਪਈਆਂ ਹਨ। ਹੁਣ ਔਰਤ ਆਪਣੇ ਆਪ ਨੂੰ ਮਰਦ ਅਨੁਸਾਰ ਅਧੂਰਾ ਆਦਮੀ ਅਖਵਾਏ ਜਾਣ ਦੇ ਹੱਕ ਵਿਚ ਨਹੀਂ ਹੈ। ਪੰਜਾਬੀ ਸਭਿਆਚਾਰ ਵਿਚ ਪਲਦੀ ਲੜਕੀ ਦੀ ਸੋਚ ਵਿਚ ਵੀ ਅੰਤਾਂ ਦਾ ਨਿਖਾਰ ਅਤੇ ਉਸਾਰ ਆਇਆ ਹੈ। ਪੜ੍ਹੀਆਂ-ਲਿਖੀਆਂ ਲੜਕੀਆਂ ਆਪਣੀ ਯੋਗਤਾ ਕਰਕੇ ਅਤੇ ਅਨਪੜ੍ਹ ਲੜਕੀਆਂ ਉਨ੍ਹਾਂ ਵੱਲ ਵੇਖ ਕੇ ਸਮੇਂ ਨਾਲ ਕਦਮ ਤਾਲ ਕਰਨੀ ਸਿੱਖ ਰਹੀਆਂ ਹਨ। ਇਸ ਚੇਤਨਾ ਨੇ ਨਾਰੀ ਮੁਕਤੀ ਜਹੀ ਹਵਾ ਦੇ ਰੁਖ ਨੇ ਜਾਂ ਮੀਡੀਏ 'ਤੇ ਪਲਦੀਆਂ ਸੁਰਖੀਆਂ ਨੇ ਜਾਂ ਚੁਫੇਰੇ ਔਰਤ ਦੇ ਹੱਕਾਂ ਵਿਚ ਘੱਟੋ ਘੱਟ ਕਾਗਜ਼ਾਂ ਦੀ ਹਿੱਕ 'ਤੇ ਬਦਲ ਰਹੇ ਹੱਕੀ ਕਾਨੂੰਨਾਂ ਨੇ ਔਰਤ ਨੂੰ ਵੀ ਆਪਣੇ ਆਪ ਵੱਲ ਝਾਕਣ ਲਾ ਦਿੱਤਾ ਹੈ। ਉਸਨੂੰ ਅਹਿਸਾਸ ਹੋ ਗਿਆ ਹੈ ਕਿ ਉਸਦੀ ਮਰਦ ਤੋਂ ਬਿਨਾਂ ਵੀ ਇਕ ਵੱਖਰੀ ਹੋਂਦ ਹੈ।

ਇਉਂ ਸਮਾਜਕ ਵੇਗ ਦੀ ਤਬਦੀਲੀ ਨਾਲ ਹੀ ਔਰਤ ਦੇ ਵਿਕਾਸ ਦੀ ਕੜੀ ਨਾਲ ਕੜੀ ਜੁੜਦੀ ਗਈ ਹੈ। ਇਸ ਤਬਦੀਲੀ ਦੇ ਕਈ ਨਾਂਹ-ਮੁਖੀ ਨਤੀਜੇ ਵੀ ਸਾਹਮਣੇ ਆਏ ਹਨ। ਕੁੱਕੜ ਨੂੰ ਕੌਡੀ ਖਵਾ ਕੇ ਵਸ ਵਿਚ ਕਰਨ ਵਾਂਗ ਮਰਦ ਨੇ ਉਸਦੀ ਡੋਰ ਹਾਲੇ ਵੀ ਆਪਣੇ ਹੱਥ ਹੀ ਰੱਖੀ ਹੋਈ ਹੈ। ਪਰਿਵਾਰ, ਸੰਸਕਾਰ, ਵਿਆਹ ਅਤੇ ਆਰਥਿਕ ਸੰਸਥਾਵਾਂ ਦੇ ਖੀਣ ਹੋਣ ਜਾਂ ਨਕਸ਼ ਬਦਲਣ ਨੂੰ ਮਰਦ ਨੇ ਆਪਣੀ ਧਿਰ ਕਰਕੇ ਹੀ ਨਿਭਾਇਆ ਹੋਇਆ ਹੈ। ਔਰਤ ਉਸਦੇ ਸਭ ਦਾਅ ਪੇਚਾਂ ਨੂੰ ਜਾਣਦੀ ਹੋਈ ਵੀ ਸ਼ਿਕੰਜੇ ਵਿਚ ਆ ਜਾਂਦੀ ਹੈ। ਹੌਲੀ ਹੌਲੀ ਇਸ ਸਥਿਤੀ ਦੇ ਵੀ ਕਰਵਟ ਬਦਲ ਲੈਣ ਦੀ ਸੰਭਾਵਨਾ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ।

ਅੱਜ ਜਦੋਂ ਅਸੀਂ ਇਸ ਸਥਿਤੀ ਵਿਚ ਵਿਚਰਦੀ ਔਰਤ ਦੀ ਮਾਨਸਿਕਤਾ ਤਕ ਅਪੜਨ ਦੀ ਕੋਸ਼ਿਸ਼ ਕਰਨੀ ਹੋਵੇ ਤਾਂ ਇਸਦੀ ਪੁਸ਼ਟੀ ਉਸਦੀਆਂ ਲਿਖਤਾਂ ਤੋਂ ਜਾਂ ਉਸ ਬਾਰੇ ਲਿਖੀਆਂ ਰਚਨਾਵਾਂ ਤੋਂ ਹੀ ਕਰਨੀ ਹੋਵੇਗੀ । ਜੋ ਔਰਤ ਭਾਰਤੀ ਸੰਸਕ੍ਰਿਤੀ ਅਨੁਸਾਰ ਪਲੀ ਮਾਨਸਿਕਤਾ ਲੈ ਕੇ ਬਿਗਾਨੀਆਂ ਧਰਤੀਆਂ ਵੱਲ ਰੁਖ ਕਰਦੀ ਹੈ, ਖਾਸ ਕਰਕੇ ਮਰਦ ਦੇ ਮਗਰ ਲੱਗ ਕੇ ਪਹੁੰਚੀ ਹੁੰਦੀ ਹੈ, ਉਸ ਨੂੰ ਮਰਦ ਦਾ ਇਕ ਆਸਰੇ ਵਾਂਗ ਹੀ ਹੁੰਦਾ ਹੈ। ਅਜਿਹੀ ਔਰਤ ਨੂੰ ਅਨੇਕ ਦੁਸ਼ਵਾਰੀਆਂ, ਮੁਸ਼ਕਲਾਂ, ਔਕੜਾਂ ਦੇ ਰੂ-ਬ-ਰੂ ਹੋਣਾ ਪੈਂਦਾ ਹੈ। ਪੰਜਾਬੀ ਸਭਿਆਚਾਰ ਵਿਚ ਪਲੀ ਲੜਕੀ ਬੋਲਾਂ ਰਾਹੀਂ ਨਹੀਂ ਸਗੋਂ ਕਈ ਵਾਰੀ ਅੱਖ ਨਾਲ ਗੱਲ ਕਰਦੀ ਕੇਵਲ ਨਜ਼ਰਾਂ ਰਾਹੀਂ ਹੀ ਆਪਣਾ ਦੁਖ ਦੱਸਦੀ ਹੈ। ਇਸ ਲਈ ਉਸਦੀ ਨਜ਼ਰ ਪੜ੍ਹ ਸਕਣ ਦੀ ਸਮਰੱਥਾ ਜਾਂ ਕਹੇ ਹੋਏ ਪਿਛਲਾ ਅਣਕਿਹਾ ਦਰਦ ਪਛਾਨਣ ਦੀ ਲੋੜ ਹੈ। ਇਨ੍ਹਾਂ ਔਕੜਾਂ ਦੀ ਟੋਹ ਲੈਣ ਲਈ ਸਾਨੂੰ ਪਰਵਾਸੀ ਸਾਹਿਤ ਦਾ ਆਸਰਾ ਲੈਣਾ ਪਏਗਾ। ਪਰਵਾਸੀ ਪੰਜਾਬੀ ਨਾਰੀ ਲੇਖਕਾਵਾਂ ਦੀਆਂ ਲਿਖਤਾਂ ਵਿਚ ਪੇਸ਼ ਸਮੱਸਿਆਵਾਂ ਦਾ ਲੇਖਾ-ਜੋਖਾ ਕਰਨ ਸਮੇਂ ਸਾਨੂੰ ਇਹਨਾਂ ਦੇ ਹਵਾਲੇ ਰਾਹੀਂ ਹੀ ਉਥੋਂ ਦੇ ਸਮਾਜ ਦੇ ਜੀਵਨ ਪਾਸਾਰ ਨੂੰ ਸੱਚ ਮੰਨਣਾ ਪਏਗਾ, ਜਿਸਦਾ ਜ਼ਿਕਰ ਇਹਨਾਂ ਲਿਖਤਾਂ ਵਿਚ ਹੋਇਆ ਹੈ। ਲਿਖਤਾਂ ਹੀ ਵੇਲੇ ਦੀ ਤਸਵੀਰ ਪੇਸ਼ ਕਰਦੀਆਂ ਹਨ ਅਤੇ ਆ ਰਹੇ ਸਮੇਂ ਦੇ ਪੱਲੇ ਕੋਈ ਹੱਲ ਤਲਾਸ਼ਣ ਦਾ ਹੀਲਾ ਬਣਦੀਆਂ ਹਨ। ਨਰਿੰਦਰ ਕਪੂਰ ਅਨੁਸਾਰ- "ਸਮਾਜ ਮਨੁੱਖ ਨੂੰ ਜ਼ਖ਼ਮੀ ਕਰਦਾ ਰਹਿੰਦਾ ਹੈ, ਕਲਾ ਇਹਨਾਂ ਜਖ਼ਮਾਂ ਦੀ ਮਲ੍ਹਮ ਪੱਟੀ ਕਰਦੀ ਹੈ।" ਹੁਣ ਅਸੀ ਇਹਨਾਂ ਲਿਖਤਾਂ ਨੂੰ ਵਾਚਦੇ ਵੇਖ ਸਕਦੇ ਹਾਂ ਕਿ ਇਹਨਾਂ ਨਾਲ ਔਰਤ ਮਨ ਦੇ ਜ਼ਖ਼ਮਾਂ ਦੀ ਮਲ੍ਹਮ ਪੱਟੀ ਹੋਈ ਹੈ ਜਾਂ ਜ਼ਖਮ ਉਚੜੇ ਹਨ। ਕੁਝ ਵੀ ਹੋਵੇ ਘੱਟੋ ਘੱਟ ਉਸਦੀ ਖਾਮੋਸ਼ੀ ਨੂੰ ਅੱਖਰ ਅਹੁੜੇ ਹਨ। ਉਸਦੀ ਇਸ ਅਹੁੜ ਦੀ ਪ੍ਰਸ਼ੰਸਾ ਕਰਨੀ ਬਣਦੀ ਹੈ।

ਸਪਸ਼ਟ ਹੈ ਕਿ ਆਪਣੇ ਸਮਾਜਕ ਵੇਗਵਿਆਂ ਨੂੰ ਵਿਅਕਤ ਕਰਦਿਆਂ ਔਰਤ ਆਪਣੇ ਨਿਜ 'ਤੇ ਪਏ ਪ੍ਰਭਾਵਾਂ ਨੂੰ ਬਰਕਰਾਰ ਰਖਦੀ ਹੈ।□□

[ਪ੍ਰੋਫ਼ੈਸਰ, ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ]



# ਗੁਰਬਚਨ ਸਿੰਘ ਭੁੱਲਰ ਦੀ ਕਹਾਣੀ ਦਾ ਸਮਾਜ ਸ਼ਾਸਤਰੀ ਪਰਿਪੇਖ

ਚੰਦਰ ਮੋਹਨ

ਪੁਸਤਕ 'ਵੀਹਵੀਂ ਸਦੀ ਦੀ ਪੰਜਾਬੀ ਕਹਾਣੀ' ਦੀ ਪ੍ਰਵੇਸ਼ਿਕਾ ਵਿਚ ਪੰਜਾਬੀ ਕਹਾਣੀ ਦੇ ਇਤਿਹਾਸਕ ਵਿਕਾਸ ਬਾਰੇ ਆਪਣੀ ਧਾਰਨਾ ਪੇਸ਼ ਕਰਦਿਆਂ ਡਾ. ਰਘਬੀਰ ਸਿੰਘ ਨੇ ਕਿਹਾ ਹੈ ਕਿ, "ਦੇਸ਼ ਦੀ ਵੰਡ ਤੋਂ ਮਗਰੋਂ ਦੇ ਵਰ੍ਹਿਆਂ ਵਿਚ, ਜਦੋਂ ਮੱਧ ਵਰਗ ਨੂੰ ਵਧਣ ਫੁੱਲਣ ਦੇ ਵਧੇਰੇ ਮੌਕੇ ਮਿਲੇ ਅਤੇ ਜਦੋਂ ਸਾਧਾਰਨ ਕਿਰਤੀ ਲੋਕਾਂ ਵਿਚੋਂ ਵੀ ਪੜ੍ਹੇ-ਲਿਖੇ ਨੌਜਵਾਨ ਉਭਰੇ ਤਾਂ ਕਹਾਣੀ ਦੀ ਵਿਧਾ ਦੇ ਰਚਨਾਕਾਰਾਂ ਦਾ ਇਕ ਤਕੜਾ ਸਮੂਹ ਸਾਹਮਣੇ ਆਇਆ ਜਿਹਨਾਂ ਦੀ ਰਚਨਾਤਮਕ ਪ੍ਰਾਪਤੀ ਸਦਕਾ ਪੰਜਾਬੀ ਵਿਚ ਆਧੁਨਿਕ ਕਹਾਣੀ ਇਕ ਗੌਰਵ ਵਾਲੀ ਥਾਂ ਬਣਾ ਸਕੀ। ਪੰਜਾਹਵਿਆਂ ਸੱਠਵਿਆਂ ਦੇ ਵਰ੍ਹੇ ਪੰਜਾਬੀ ਵਿਚ ਸਿਰਜਣਾਤਮਕ ਸਰਗਰਮੀ ਦੇ ਪੱਖੋਂ ਬਹੁਤ ਹੀ ਜ਼ਰਖੇਜ਼ ਵਰ੍ਹੇ ਸਨ ਜਦੋਂ ਵਿਆਪਕ ਸਮਾਜੀ ਜੀਵਨ ਵਿਚਲੀ ਹਲਚਲ ਦੇ ਅਨੁਰੂਪ ਸਭਿਆਚਾਰਕ ਪੱਖ ਤੋਂ ਇਕ ਤਰ੍ਹਾਂ ਪੁਨਰ ਜਾਗ੍ਰਤੀ ਵਰਗੀ ਲਹਿਰ ਚੱਲ ਰਹੀ ਸੀ।" ਇਸ ਹਲਚਲ ਨੂੰ ਕਹਾਣੀ ਦੀ ਵਿਧਾ ਵਿਚ ਰੂਪਮਾਨ ਕਰਨ ਵਾਲਿਆਂ ਵਿਚ ਗੁਲਜ਼ਾਰ ਸਿੰਘ ਸੰਧੂ, ਅਜੀਤ ਕੌਰ, ਪ੍ਰੇਮ ਪ੍ਰਕਾਸ਼ ਮੋਹਨ, ਭੰਡਾਰੀ, ਜਸਵੰਤ ਸਿੰਘ ਵਿਰਦੀ, ਰਘੁਬੀਰ ਢੰਡ, ਦਲਜੀਤ ਸਿੰਘ, ਮਹਿਰਮਯਾਰ, ਪਿਆਰਾ ਸਿੰਘ ਭੋਗਲ, ਬੂਟਾ ਸਿੰਘ, ਗੁਰਦੇਵ ਸਿੰਘ ਰੁਪਾਣਾ ਆਦਿ ਦੇ ਜੋ ਨਾਉਂ ਉਭਰੇ ਸਨ, ਉਹਨਾਂ ਵਿਚ ਹੀ ਇਕ ਅਹਿਮ ਨਾਉਂ ਸੀ ਗੁਰਬਚਨ ਸਿੰਘ ਭੁੱਲਰ।

ਗੁਰਬਚਨ ਸਿੰਘ ਭੁੱਲਰ ਨੇ 'ਵਿਆਪਕ ਸਮਾਜੀ ਜੀਵਨ ਵਿਚਲੀ ਹਲਚਲ' ਨੂੰ ਪ੍ਰਗਟਾਉਣ ਲਈ ਅੱਜ ਤਕ ਚਾਰ ਕਥਾ ਪੁਸਤਕਾਂ ਦੀ ਸਿਰਜਣਾ ਕੀਤੀ ਹੈ, ਜਿਹਨਾਂ ਦਾ ਪ੍ਰਕਾਸ਼ਨ-ਕਾਲ ਦੀ ਦ੍ਰਿਸ਼ਟੀ ਤੋਂ ਵੇਰਵਾ ਇੰਝ ਹੈ: *ਓਪਰਾ ਮਰਦ* (1969), *ਵਖ਼ਤਾਂ ਮਾਰੇ* (1975), *ਮੈਂ ਗ਼ਜ਼ਨਵੀ ਨਹੀਂ* (1985) ਅਤੇ *ਅਗਨੀ-ਕਲਸ* (2001) । ਇਹਨਾਂ ਪੁਸਤਕਾਂ ਵਿਚਲੀਆਂ ਕਹਾਣੀਆਂ ਨੂੰ ਜਦੋਂ ਵਿਅਕਤੀ ਵੰਡ ਦੀ ਦ੍ਰਿਸ਼ਟੀ ਤੋਂ ਦੇਖਦੇ ਹਾਂ ਤਾਂ ਮੋਟੇ ਤੌਰ ਉੱਤੇ ਇਹਨਾਂ ਦੇ ਦੋ ਵਰਗ ਬਣਦੇ ਹਨ। ਪਹਿਲਾ, ਮਰਦਾਂ ਬਾਰੇ ਲਿਖੀਆਂ ਕਹਾਣੀਆਂ। ਦੂਸਰਾ, ਔਰਤਾਂ ਬਾਰੇ ਲਿਖੀਆਂ ਕਹਾਣੀਆਂ। ਸ਼ਾਇਦ ਇਸ ਵਿਅਕਤੀ ਵੰਡ ਨੂੰ ਤਰਜੀਹ ਦਿੰਦਿਆਂ ਹੀ ਗੁਰਬਚਨ ਸਿੰਘ ਭੁੱਲਰ ਨੇ ਉਪਰੋਕਤ ਕਥਾ ਸੰਗ੍ਰਹਿਆਂ ਵਿਚੋਂ ਕਹਾਣੀਆਂ ਚੁਣ ਕੇ ਸੰਨ 1986 ਵਿਚ ਪੁਰਸ਼ ਪਾਤਰ ਪ੍ਰਧਾਨ ਕਹਾਣੀਆਂ ਦਾ ਸੰਗ੍ਰਹਿ *'ਜਨਨੀ ਜਣੈ ਤਾਂ...'* ਅਤੇ ਇਸਤਰੀ ਪਾਤਰ ਪ੍ਰਧਾਨ ਕਹਾਣੀਆਂ ਦਾ ਸੰਗ੍ਰਹਿ *'ਧਰਤੀ ਦੀਆਂ ਧੀਆਂ'* ਨਾਂ ਦੇ ਸਿਰਲੇਖਾਂ ਹੇਠ ਪ੍ਰਕਾਸ਼ਤ ਕਰਵਾਏ। ਉਸਨੇ ਚੋਣਵੀਆਂ ਕਹਾਣੀਆਂ ਦੇ ਦੋ ਕਥਾ-ਸੰਗ੍ਰਹਿ, ਇਕ, *ਦੀਵੇ ਵਾਂਗ ਬਲਦੀ ਅੱਖ* (1986) ਸਿਰਲੇਖ ਹੇਠ ਅਤੇ ਦੂਸਰਾ, *ਤਿੰਨ ਮੂਰਤੀਆਂ ਵਾਲਾ ਮੰਦਰ* (2001) ਸਿਰਲੇਖ ਹੇਠ ਪ੍ਰਕਾਸ਼ਤ ਕਰਵਾਏ। ਇਸੇ ਤਰ੍ਹਾਂ ਗਿਣਤੀ ਦੀ ਦ੍ਰਿਸ਼ਟੀ ਤੋਂ ਅਰਧ ਸੈਂਕੜਾ ਨੂੰ ਟੱਪਦੀਆਂ ਕਹਾਣੀਆਂ ਨੂੰ *'51 ਕਹਾਣੀਆਂ'* (2001) ਦੇ ਸਿਰਲੇਖ ਹੇਠ ਪ੍ਰਕਾਸ਼ਤ ਕਰਵਾਇਆ ਹੈ। ਏਥੇ ਵਿਚਾਰਨ ਵਾਲੀ ਇਕ ਗੱਲ ਇਹ ਹੋ ਸਕਦੀ ਹੈ ਕਿ ਮੌਲਿਕ ਰਚਨਾਵਾਂ ਨੂੰ ਵੱਖ-ਵੱਖ ਸਿਰਲੇਖਾਂ ਹੇਠ ਵੱਖ-ਵੱਖ ਕਿਤਾਬਾਂ ਦੇ ਰੂਪ ਵਿਚ ਪ੍ਰਕਾਸ਼ਤ ਕਰਵਾਉਣ ਦਾ ਪ੍ਰਕਾਸ਼ਨ-ਅਮਲ ਕਿਤੇ ਰਚਨਾਤਮਕ ਲੇਖਕ ਦੇ ਉਸ ਡਰ ਵਿਚੋਂ ਤਾਂ ਨਹੀਂ ਪੈਦਾ ਹੋਇਆ ਜਿਹੜਾ ਸਮੇਂ ਦੇ ਵਹਾਉ ਵਿਚ ਉਸਦੀ ਲੇਖਕੀ ਹੋਂਦ ਦੀ ਬਰਕਰਾਰੀ ਨੂੰ ਖਤਰੇ ਵਿਚ ਪਾਉਂਦਾ ਹੋਵੇ। ਜਵਾਬ ਬਣਦਾ ਹੈ ਕਿ ਘੱਟੋ ਘੱਟ ਭੁੱਲਰ ਵਰਗੇ ਰਚਨਾਕਾਰ ਉੱਤੇ ਇਹ ਗੱਲ ਲਾਗੂ ਨਹੀਂ ਹੁੰਦੀ।

ਗਿਣਾਤਮਕ ਦ੍ਰਿਸ਼ਟੀ ਤੋਂ ਭੁੱਲਰ ਦੀ ਕਲਮ ਨੇ ਲਗਪਗ ਸਾਢੇ ਕੁ ਚਾਰ ਦਰਜਨ ਕਹਾਣੀਆਂ ਨੂੰ ਜਨਮ ਦਿੱਤਾ ਹੈ। ਸੰਨ 2007 ਵਿਚ ਭੁੱਲਰ ਦੀਆਂ ਕਥਾ ਪੁਸਤਕਾਂ ਨੂੰ ਪਹਿਲਾਂ ਪ੍ਰਕਾਸ਼ਤ ਕਥਾ ਪੁਸਤਕਾਂ ਦੇ ਸਿਰਲੇਖਾਂ ਹੇਠ ਹੀ ਦੁਬਾਰਾ ਜਨਮ ਦੇ ਕੇ ਪਾਠਕਾਂ ਦੇ ਹਵਾਲੇ ਕੀਤਾ ਗਿਆ ਹੈ। ਕਿਸੇ ਲੇਖਕ ਦੀ ਰਚਨਾ ਦਾ ਦੁਬਾਰਾ ਜਾਂ ਮੁੜ ਮੁੜ ਪ੍ਰਕਾਸ਼ਤ ਹੋਣਾ ਸਮੇਂ ਨਾਲ ਤੁਰਦੀ ਉਸਦੀ ਰਚਨਾਤਮਕ ਸਾਰਥਕਤਾ ਦਾ ਸੰਕੇਤ ਦਿੰਦਾ ਦਿਸਣਯੋਗ ਤੱਥ ਹੈ।

ਕਿਸੇ ਲਿਖਤ ਦੀ ਰਚਨਾਤਮਕ ਸਾਰਥਕਤਾ ਦਾ ਸੰਬੰਧ ਉਸ ਵਿਚਲੀ ਰਚਨਾ-ਸਮੱਗਰੀ ਤੇ ਉਸ ਸਮੱਗਰੀ ਨੂੰ ਯੋਗ ਕਲਾਤਮਕ ਤੇ ਵਿਚਾਰਧਾਰਕ ਨਿਭਾਅ ਵਿਚ ਢਾਲਣ ਦੀ ਰਚਨਾਕਾਰ ਦੀ ਬੌਧਿਕ ਤੇ ਕਲਾਤਮਕ ਸਮਰੱਥਾ ਨਾਲ ਹੁੰਦਾ ਹੈ। ਗੁਰਬਚਨ ਸਿੰਘ ਭੁੱਲਰ ਦੀ ਕਥਾਤਮਕ ਸਮੱਗਰੀ ਨੂੰ ਜਦੋਂ ਵਿਸ਼ੈਗਤ ਦ੍ਰਿਸ਼ਟੀ ਤੋਂ ਪੜਚੋਲਦੇ ਹਾਂ ਤਾਂ ਮੋਟੇ ਤੌਰ ਉੱਤੇ ਇਸ ਦੇ ਦੋ ਵਰਗ ਬਣਦੇ ਹਨ। ਪਹਿਲਾ, ਕਿਰਸਾਨੀ ਜੀਵਨ ਵਿਚੋਂ ਪਾਤਰ ਤੇ ਘਟਨਾਵਾਂ ਲੈ ਕੇ ਵਿਉਂਤੀਆਂ ਕਹਾਣੀਆਂ, ਜਿਹਨਾਂ ਵਿਚ ਭੁੱਲਰ ਨੇ ਰੁਮਾਂਟਿਕਤਾ ਤੋਂ ਮੁਕਤ ਹੋ ਕੇ ਇਸਦੇ ਯਥਾਰਥਕ ਚਿਤਰਨ ਦਾ ਸਫਲ ਪ੍ਰਯਾਸ ਕੀਤਾ ਹੈ। ਦੂਸਰਾ, ਸ਼ਹਿਰੀ ਜੀਵਨ ਵਿਚੋਂ ਪਾਤਰ ਤੇ ਘਟਨਾਵਾਂ ਲੈ ਕੇ ਵਿਉਂਤੀਆਂ ਕਹਾਣੀਆਂ, ਜਿਹਨਾਂ ਵਿਚ ਭੁੱਲਰ ਨੇ ਉਸ ਸ਼ਹਿਰੀ ਮਧ ਵਰਗ ਦਾ ਜੀਵਨ ਚਿਤਰਿਆ ਹੈ ਜਿਹੜਾ ਕਲਰਕ, ਅਧਿਆਪਕ ਜਾਂ ਹੋਰ ਛੋਟੇ-ਵੱਡੇ ਸਰਕਾਰੀ ਤੇ ਗ਼ੈਰ ਸਰਕਾਰੀ ਅਧਿਕਾਰੀ ਦੇ ਰੂਪ ਵਿਚ ਪਿੰਡ ਤੋਂ ਸ਼ਹਿਰ ਵੱਲ ਪਰਵਾਸ ਧਾਰਨ ਕਰ ਚੁੱਕਾ ਹੈ। ਇਥੇ ਗੁਰਬਚਨ ਸਿੰਘ ਭੁੱਲਰ ਦੇ ਪ੍ਰਸੰਗ ਵਿਚ ਪੰਜਾਬੀ ਕਹਾਣੀਕਾਰਾਂ ਦੀ ਸ਼੍ਰੇਣੀ ਵੰਡ ਕਰਦੀ ਡਾ. ਰਘਬੀਰ ਸਿੰਘ ਦੀ ਹੀ ਇਹ ਧਾਰਨਾ ਉਧਰਿਤ ਯੋਗ ਹੈ ਕਿ "ਜੱਟ ਕਿਰਸਾਨੀ ਵਿਚੋਂ ਉਭਰਨ ਵਾਲੇ ਸੰਤ ਸਿੰਘ ਸੇਖੋਂ, ਕੁਲਵੰਤ ਸਿੰਘ ਵਿਰਕ, ਗੁਲਜ਼ਾਰ ਸਿੰਘ ਸੰਧੂ ਤੋਂ ਸ਼ੁਰੂ ਹੋ ਕੇ ਵਰਿਆਮ ਸਿੰਘ ਸੰਧੂ, ਗੁਰਬਚਨ ਸਿੰਘ ਭੁੱਲਰ, ਗੁਰਦੇਵ ਸਿੰਘ ਰੁਪਾਣਾ, ਗੁਰਪਾਲ ਲਿੱਟ ਤੇ ਗੁਰਮਲੇ ਮਡਾਹੜ ਤਕ ਸਭ ਲੇਖਕ ਆਪਣੇ ਪੇਂਡੂ ਪਰਿਵੇਸ਼ 'ਚੋਂ ਨਿਕਲ ਕੇ ਸ਼ਹਿਰੀ ਮਧ ਵਰਗ ਦਾ ਅੰਗ ਬਣਦੇ ਗਏ। ਇੰਝ ਉਹਨਾਂ ਦੀਆਂ ਕਹਾਣੀਆਂ ਦੇ ਵਿਸ਼ੈ-ਵਸਤ ਵਿਚ ਸਮੇਂ ਦੇ ਬੀਤਣ ਨਾਲ ਤਬਦੀਲੀ ਆਉਂਦੀ ਗਈ। ਆਪਣੀ ਸਥਿਤੀ ਦੇ ਬਦਲਾਉ ਅਤੇ ਸਮੇਂ ਦੇ ਪ੍ਰਭਾਵ ਕਾਰਨ ਉਹਨਾਂ ਦੀ ਦ੍ਰਿਸ਼ਟੀ ਵਿਚ ਵੀ ਉਸੇ ਭਾਂਤ ਦਾ ਫ਼ਰਕ ਪੈਂਦਾ ਗਿਆ ਜੋ ਸ਼ਹਿਰੀ ਮਧ-ਵਰਗ ਦੇ ਲੇਖਕਾਂ ਦੀ ਰਚਨਾ ਵਿਚ ਪਛਾਣਿਆ ਜਾ ਸਕਦਾ ਹੈ (ਉਹੀ ਪੁਸਤਕ)।"

ਗੁਰਬਚਨ ਸਿੰਘ ਭੁੱਲਰ ਦੀ ਕਥਾ ਦੇ ਵਿਸ਼ੈ-ਵਸਤ ਵਿਚ ਤਬਦੀਲੀ ਲਿਆਉਣ ਵਾਲੇ ਸਮਾਜ ਤੇ ਕਲਾ ਦੇ ਉਹ ਵਿਵਿਧ ਪੱਖ ਕਾਰਕ ਦਾ ਰੋਲ ਨਿਭਾਉਂਦੇ ਰਹੇ ਹਨ ਜਿਹਨਾਂ ਨੂੰ ਪ੍ਰਮੁੱਖ ਤੌਰ ਉੱਤੇ ਪੰਜ ਵਰਗਾਂ ਵਿਚ ਵੰਡ ਕੇ ਵਿਚਾਰਿਆ ਜਾ ਸਕਦਾ ਹੈ। ਪਹਿਲਾ, ਪੰਜਾਬੀ ਸਭਿਆਚਾਰਕ ਜੀਵਨ ਨੂੰ ਪੇਸ਼ ਕਰਦਾ ਭੁੱਲਰ ਦੀ ਮਲਵਈ ਸਭਿਆਚਾਰਕ ਸੋਚਣੀ ਵਾਲਾ ਪੈਂਤੜਾ। ਦੂਸਰਾ, ਮਨੁੱਖੀ ਮਨ ਦੀ ਕਾਰਜਸ਼ੀਲਤਾ ਨੂੰ ਸਮਝਣ ਵਾਲੀ ਉਸ ਦੀ ਮਨੋਵਿਗਿਆਨਕ ਸੋਝੀ। ਤੀਸਰਾ, ਸਮਾਜਕ ਰਿਸ਼ਤਿਆਂ ਦੀ ਬਣਤਰ ਦੀ ਚੀਰ-ਫਾੜ ਕਰਦਾ ਭੁੱਲਰ ਦਾ ਸਮਾਜ-ਸ਼ਾਸਤਰੀ ਚਿੰਤਨ। ਚੌਥਾ, ਕਹਾਣੀ ਨੂੰ ਵਿਚਾਰਧਾਰਕ ਗਹਿਰਾਈ ਦਿੰਦੀ ਉਸ ਦੀ ਰਾਜਨੀਤਕ ਤੇ ਦਾਰਸ਼ਨਿਕ ਸਮਝ। ਪੰਜਵਾਂ, ਕਹਾਣੀ ਨੂੰ ਨਿਵੇਕਲੀ ਹੋਂਦ ਦਿੰਦਾ ਭੁੱਲਰ ਦਾ ਸ਼ੈਲੀਕਾਰਕ ਅੰਦਾਜ਼। ਇਹਨਾਂ ਪੰਜਾਂ ਵਰਗਾਂ ਜਾਂ ਕਾਰਕਾਂ ਨੂੰ ਏਥੇ ਸਮੁੱਚਤਾ ਸਹਿਤ ਵਿਚਾਰਿਆ ਜਾਵੇਗਾ ਅਤੇ ਵਿਚਾਰਨ ਲਈ ਉਸ ਦੀਆਂ ਪ੍ਰਮੁੱਖ ਕਹਾਣੀਆਂ ਦਾ ਵਿਹਾਰਕ ਅਧਿਐਨ-ਵਿਸ਼ਲੇਸ਼ਣ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ।

ਸਭ ਤੋਂ ਪਹਿਲਾਂ 'ਰਾਤਾਂ ਕਾਲੀਆਂ' ਕਹਾਣੀ ਨੂੰ ਵਿਚਾਰਦੇ ਹਾਂ। ਇਸ ਕਹਾਣੀ ਦਾ ਮੁੱਢਲਾ ਵਾਕ ਹੈ: "ਮੰਡੀ ਦਾਣੇ ਵੇਚਣ ਆਏ ਗੁਆਂਢੀਆਂ ਦੇ ਗੱਡੇ ਉੱਤੇ ਸਾਮਾਨ ਰੱਖ ਕੇ ਜਦੋਂ ਗੁਰਨਾਮ ਸ਼ਹਿਰੋਂ ਬਾਹਰ ਆਇਆ, ਉਹਦੇ ਪੈਰ ਕਾਹਲੇ ਪੈ ਗਏ।" ਇਹ ਵਾਕ 'ਰਾਤਾਂ ਕਾਲੀਆਂ' ਦੇ ਬਿਰਤਾਂਤ ਦੀ ਉਸਾਰੀ ਦਾ ਮੁੱਢਲਾ ਗਲਪੀ ਸੋਮਾ ਹੈ। ਗੁਰਨਾਮ ਨਾਮੀਂ ਪਾਤਰ ਕਹਾਣੀ ਵਿਚ ਪੇਸ਼ ਹੋਈਆਂ ਚਾਰ ਪੀਹੜੀਆਂ ਵਿਚੋਂ ਤੀਸਰੀ ਪੀਹੜੀ ਦਾ ਪਾਤਰ ਹੈ। ਤੀਸਰੀ ਪੀਹੜੀ ਦੀਆਂ ਪਹਿਲੀਆਂ ਦੋ ਪੀਹੜੀਆਂ ਹਨ : ਗੁਰਨਾਮ ਦਾ ਬਾਪ ਦਰਬਾਰਾ ਸਿੰਘ ਅਤੇ ਅਗਾਂਹ ਦਰਬਾਰਾ ਸਿੰਘ ਦਾ ਬਾਪ। ਚੌਥੀ ਪੀਹੜੀ ਦੀ ਸ਼ੁਰੂਆਤ ਹੁੰਦੀ ਹੈ ਪੰਘੂੜੇ ਵਿਚ ਪਏ ਗੁਰਨਾਮ ਸਿੰਘ ਦੇ ਪੁੱਤਰ ਤੋਂ। ਕਹਾਣੀ ਇਹਨਾਂ ਚਾਰੇ ਪੀਹੜੀਆਂ ਦੀ ਸਮਾਜਕ ਤੇ ਆਰਥਿਕ ਦਸ਼ਾ ਦੇ ਚਿਤਰਣ ਰਾਹੀਂ ਪੰਜਾਬ ਅੰਦਰਲੇ ਛੋਟੇ ਕਿਰਸਾਨੀ ਵਰਗ ਦੇ ਭੂਤ, ਵਰਤਮਾਨ ਤੇ ਭਵਿੱਖਤ ਕਾਲਾਂ ਦੇ ਜੀਵਨ-ਬਿਰਤਾਂਤ ਨੂੰ ਸਾਹਵੇਂ ਲਿਆਉਂਦੀ ਹੈ। ਕਹਾਣੀ ਦੀ ਬਿਰਤਾਂਤਕ ਚਾਲ ਚੇਤਿਆਂ ਦੀ ਜੁਗਤ ਰਾਹੀਂ ਕਲਪੀ ਗਈ ਹੈ। ਕਲਪਣ ਦਾ ਮੂਲ ਆਧਾਰ ਪਾਤਰਾਂ ਦੀ ਡਾਵਾਂ-ਡੋਲ ਆਰਥਿਕ ਸਥਿਤੀ ਬਣਦਾ ਹੈ। ਭੁੱਲਰ ਨੇ ਘੱਟ ਜ਼ਮੀਨੇ ਉਸ ਕਿਰਸਾਨ ਦੀ ਜੀਵਨ



ਦਸ਼ਾ ਨੂੰ ਚਿਤਰਿਆ ਹੈ ਜਿਹੜਾ ਜ਼ਮੀਨ ਨੂੰ ਆਪਣੀ ਮਾਂ ਸਮਝਦਾ ਹੈ। ਲੇਖਕ ਨੇ ਅਜਿਹੇ ਕਿਰਸਾਨ ਦੀ ਹੋਂਦ ਤੇ ਹੋਣੀ ਨੂੰ ਦਰਸਾਉਣ ਲਈ ਪਹਿਲਾਂ ਕਹਾਣੀ ਵਿਚ ਇਕ ਪ੍ਰਸ਼ਨ ਦਿੱਤਾ ਹੈ ਅਤੇ ਫਿਰ ਉਸੇ ਪ੍ਰਸ਼ਨ ਦਾ ਉੱਤਰ ਦੇਣ ਲਈ ਕਹਾਣੀ ਦੇ ਬਿਰਤਾਂਤ ਦੀ ਉਸਾਰੀ ਦਾਰਸ਼ਨਿਕ ਅੰਦਾਜ਼ ਵਾਲੇ ਕਲਾਤਮਕ ਸ਼ੈਲੀਕਾਰ ਵਾਂਗ ਕੀਤੀ ਹੈ। ਪ੍ਰਸ਼ਨ ਹੈ: "ਜ਼ਮੀਨ ਕਿਸਾਨ ਦੀ ਮਾਂ ਹੁੰਦੀ ਹੈ, ਪਰ ਜੇ ਮਾਂ ਦੇ ਹੀ ਹਿੱਕ ਵਿਚ ਦੁੱਧ ਨਾ ਹੋਵੇ ਤਾਂ ਉਸ ਬਿਚਾਰੀ ਦਾ ਕੀ ਦੋਸ਼ ? ਪੀੜ੍ਹੀਆਂ ਤੋਂ ਵੰਡੀ ਜਾਂਦੀ ਜ਼ਮੀਨ ਨੇ ਬੰਜਰ ਕਿਆਰੀਆਂ ਦਾ ਰੂਪ ਧਾਰ ਲਿਆ ਸੀ। ਇਹਨਾਂ ਕਿਆਰੀਆਂ ਵਿਚ ਵਾਹੀ ਕਰਨਾ ਐਵੇਂ ਮੱਥਾ ਮਾਰਨ ਵਾਲੀ ਗੱਲ ਸੀ। ਮਿਹਨਤ ਨੂੰ ਆਸ ਅਤੇ ਹੱਕ ਜਿੰਨਾ ਸਿੱਟਾ ਕਦੇ ਨਹੀਂ ਸੀ ਪੈਂਦਾ।"

ਕਹਾਣੀ ਦਾ ਇਹ ਪ੍ਰਸ਼ਨ ਹੀ ਇਸ ਸਮਾਜ-ਸ਼ਾਸਤਰੀ ਵਿਚਾਰ ਨੂੰ ਉਘਾੜਦਾ ਹੈ ਕਿ ਵੀਹਵੀਂ ਸਦੀ ਦੀ ਪੰਜਾਬੀ ਕਿਰਸਾਨੀ ਦਾ ਆਰਥਿਕ ਇਤਿਹਾਸ ਉਹਦੇ ਸਮਾਜਕ ਇਤਿਹਾਸ ਜਿੰਨਾ ਸੁਖਾਵਾਂ ਨਹੀਂ ਹੈ। ਕਹਾਣੀ ਨੇ ਇਸ ਇਤਿਹਾਸ ਦੇ ਪਛਾਨਣ ਯੋਗ ਗਲਪੀ ਬਿੰਦੂ ਇੰਝ ਦਿੱਤੇ ਹਨ: ਜਦੋਂ ਕਿਰਸਾਨੀ ਪਰਿਵਾਰ ਦੇ ਹਰਿਕ ਮੈਂਬਰ ਦੇ ਚੇਤਿਆਂ ਵਿਚ ਇਕ ਦੂਸਰੇ ਲਈ ਮਿੱਠੀ ਮਿੱਠੀ ਸੁਗੰਧੀ ਰੁਮਕਦੀ ਰਹਿੰਦੀ ਸੀ, ਜਦੋਂ ਵਾਹੀ ਦੇ ਨਾਲ ਨਾਲ ਕਿਰਸਾਨੀ ਘਰਾਂ ਅੰਦਰ ਚਰਖੇ ਦੀ ਘੂੰ-ਘੂੰ ਦੀ ਆਵਾਜ਼ ਗੂੰਜਦੀ ਸੀ, ਜਦੋਂ ਖੇਤਾਂ ਨੂੰ ਪਾਣੀ ਲਾਉਣ ਲਈ ਖੂਹਾਂ ਤੇ ਸੂਇਆਂ ਦੀ ਵਰਤੋਂ ਹੁੰਦੀ ਸੀ, ਜਦੋਂ ਬਲਦਾਂ ਨੂੰ ਪੁੱਤਾਂ ਵਾਂਗ ਪਾਲਿਆ ਜਾਂਦਾ ਸੀ ਪਰ ਆਰਥਿਕ ਤੰਗੀ-ਤੁਰਸ਼ੀ ਕਾਰਨ ਉਹਨਾਂ ਨੂੰ ਵੇਚ ਵੀ ਦਿੱਤਾ ਜਾਂਦਾ ਸੀ ਤੇ ਵੇਚਣ ਉਪਰੰਤ ਕਿਰਸਾਨ ਦਾ ਧੁਰ-ਅੰਦਰਲਾ ਚੀਰਿਆ ਵੀ ਜਾਂਦਾ ਸੀ, ਜਦੋਂ ਕਿਰਸਾਨ ਨੂੰ ਫੌਜ ਵਿਚ ਭਰਤੀ ਹੋ ਕੇ ਆਪਣੇ ਘਰ ਦਾ ਗੁਜ਼ਾਰਾ ਤੋਰਨ ਲਈ ਆਪਣੀ ਜਵਾਨੀ ਦੀ ਅਉਧ ਨੂੰ ਕਹਾਣੀ ਦੇ ਦਰਬਾਰਾ ਸਿੰਘ ਨਾਮੀ ਪਾਤਰ ਵਾਂਗ ਫੌਜ ਦੀ ਲੈਫਟ-ਰਾਈਟ ਵਿਚ ਅਤੇ ਉਸਦੀ ਪਤਨੀ, ਪਰੇਮ ਕੌਰ ਵਾਂਗ ਚਰਖਾ ਕੱਤਣ ਵਿਚ ਗੁਆ ਕੇ ਗੁਜ਼ਾਰਨਾ ਪੈਂਦਾ ਸੀ, ਜਦੋਂ 'ਭੈਣ ਘਰ ਭਾਈ ਕੁੱਤਾ' ਵਾਲੀ ਕਹਾਵਤ ਦਾ ਜ਼ੋਰ-ਸ਼ੋਰ ਸੀ, ਜਦੋਂ ਮੇਲੇ ਲਗਦੇ ਸਨ। ਗੱਲ ਕੀ, 'ਰਾਤਾਂ ਕਾਲੀਆਂ' ਵਿਚ ਪੰਜਾਬੀ ਕਿਰਸਾਨੀ ਦੇ ਸਮਕਾਲੀ ਇਤਿਹਾਸ ਦਾ ਗਲਪੀ ਰੂਪਾਂਤਰਨ ਪੰਜਾਬੀ ਸਭਿਆਚਾਰ ਦੇ ਸੰਦਰਭ ਚਿਤਰਣ ਨਾਲ ਹੀ ਸੰਪੂਰਨ ਹੁੰਦਾ ਹੈ। ਮਿਸਾਲ ਦੇ ਤੌਰ ਉੱਤੇ ਕਿਹਾ ਜਾ ਸਕਦਾ ਹੈ ਕਿ ਕਹਾਣੀ ਵਿਚ ਜੇ ਮੇਲੇ ਦਾ ਜ਼ਿਕਰ ਨਾ ਹੁੰਦਾ ਤਾਂ ਕਹਾਣੀ ਦੇ ਬਿਰਤਾਂਤ ਨੇ ਰੁਕ ਜਾਣਾ ਸੀ, ਜੇ ਚਰਖਾ ਨਾ ਗੂੰਜਦਾ ਤਾਂ ਕਹਾਣੀ ਨੇ ਖੁਸ਼ਕ ਹੋ ਜਾਣਾ ਸੀ, ਜੇ ਦਰਬਾਰਾ ਸਿੰਘ ਦਾ ਪਿਉ 'ਭਲਾ ਲੋਕ' ਨਾ ਹੁੰਦਾ ਤਾਂ ਵੇਲੇ ਦੀ ਕਿਰਸਾਨੀ ਮਾਨਸਿਕਤਾ ਨੇ ਵਿਸਰ ਜਾਣਾ ਸੀ, ਜੇ ਦਰਬਾਰਾ ਸਿੰਘ ਦਾ ਪੁੱਤਰ, ਗੁਰਨਾਮ, ਦਰਬਾਰੇ ਵਾਂਗ ਫੌਜ ਵਿਚ ਭਰਤੀ ਨਾ ਹੁੰਦਾ ਤਾਂ ਬਿਰਤਾਂਤ ਨੇ ਖਤਮ ਹੋ ਜਾਣਾ ਸੀ, ਜੇ ਬਾਰ ਵੱਲ ਪਿੱਠ ਕਰਕੇ ਚਰਖਾ ਕੱਤ ਰਹੀ ਭਗਵੰਤ ਕੋਲ ਪੀੜ੍ਹੀ ਉੱਤੇ ਪਿਆ ਗੁਰਨਾਮ ਦਾ ਕਾਕਾ ਨਾ ਖੇਡ ਰਿਹਾ ਹੁੰਦਾ ਤਾਂ ਬਿਰਤਾਂਤ ਨੇ ਆਪਣੀ ਮੂਲ ਆਤਮਾ, ਜਿਹੜੀ ਕਿ ਇਸਦੇ ਸਿਰਲੇਖ 'ਕਾਲੀਆਂ ਰਾਤਾਂ' ਨਾਲ ਨਿਆਂ ਕਰਦੀ ਹੈ, ਨੇ ਨਿਆਂ ਨਹੀਂ ਸੀ ਕਰ ਸਕਣਾ ਅਤੇ ਨਾ ਹੀ ਗੁਰਨਾਮ ਨੂੰ 'ਦੋ ਪਰਛਾਵੇਂ' ਦਿਸਣੇ ਸਨ, ਜਿਹੜੇ ਉਸਦੇ ਚੇਤੇ ਉੱਤੋਂ ਕਈ ਵਰ੍ਹਿਆਂ ਦੀ ਤਹਿ ਉਖੇੜ ਕੇ ਇਸ ਕਹਾਣੀ ਦੀ ਵਸਤੂ ਤੇ ਰੂਪ ਨੂੰ ਇਕਰੂਪਤਾ ਪ੍ਰਦਾਨ ਕਰਦੇ ਹਨ। ਕਹਿਣ ਦਾ ਭਾਵ ਹੈ ਕਿ ਭੁੱਲਰ ਨੇ ਇਸ ਕਹਾਣੀ ਦਾ ਬਿਰਤਾਂਤ ਯਾਨੀ ਪਾਤਰ, ਘਟਨਾਵਾਂ, ਸਥਿਤੀਆਂ ਅਤੇ ਵਾਤਾਵਰਣ ਕਿਰਸਾਨੀ ਜੀਵਨ ਦੇ ਯਥਾਰਥ ਨੂੰ ਉਸਦੇ ਸਮਾਜਕ ਇਤਿਹਾਸਕ ਅਤੇ ਆਰਥਿਕ ਸਭਿਆਚਾਰਕ ਪਰਿਪੇਖ ਵਿਚ ਰੱਖ ਕੇ ਹੀ ਉਸਾਰਿਆ ਹੈ। ਇਸੇ ਕਰਕੇ ਕਹਾਣੀ ਦੇ ਮੁੱਖ ਪਾਤਰ, ਗੁਰਨਾਮ, ਦੇ ਚੇਤੇ ਦੇ ਪਿੜ ਉੱਤੇ ਭਾਂਤ-ਭਾਂਤ ਦੀਆਂ ਘਟਨਾਵਾਂ ਨੱਚ ਨੱਚ ਇਕ ਦੂਸਰੀ ਨੂੰ ਪਛਾੜਨ ਦੇ ਆਹਰ ਵਿਚ ਹਨ। ਕਲਾ ਦੀ ਪੱਧਰ ਉੱਤੇ ਇਸ ਆਹਰ-ਪ੍ਰਕਿਰਿਆ ਵਿਚ ਜਿੰਨਾ ਯੋਗਦਾਨ ਪੰਜਾਬ ਦੇ ਕਿਰਸਾਨੀ ਸਮਾਜ ਦੇ ਵਸਤੂਗਤ ਸੱਚ ਦਾ ਹੈ ਉਤਨਾ ਹੀ ਯੋਗਦਾਨ ਇਸ ਸੱਚ ਦੇ ਬਿਰਤਾਂਤ ਨੂੰ ਘੜਨ ਸੰਵਾਰਨ ਵਿਚ ਲੇਖਕ ਦੀ ਦ੍ਰਿਸ਼ਟੀ ਦਾ ਵੀ ਹੈ, ਜਿਹੜੀ ਆਰਥਿਕ ਮਸਲਿਆਂ ਨੂੰ ਸਮਾਜਕ, ਸਭਿਆਚਾਰਕ ਅਤੇ ਮਨੋਵਿਗਿਆਨਕ, ਰਾਜਨੀਤਕ ਪਹਿਲੂਆਂ ਤੋਂ ਤਲਾਸ਼-ਤਰਾਸ਼ ਕੇ ਕਲਾ ਦੇ ਪੱਧਰ ਨੂੰ ਨਿਰਧਾਰਤ ਕਰਦੀ ਹੈ।

ਗੁਰਬਚਨ ਸਿੰਘ ਭੁੱਲਰ ਦੀ ਅਜਿਹੀ ਦ੍ਰਿਸ਼ਟੀ ਦੀ ਕਰਾਮਾਤ 'ਨਾਗਰਿਕ ਨੰਬਰ 236' ਕਹਾਣੀ ਦੇ ਅਧਿਐਨ-ਵਿਸ਼ਲੇਸ਼ਣ ਵਿਚੋਂ ਵੀ ਪਛਾਣੀ ਜਾ ਸਕਦੀ ਹੈ। ਇਸ ਕਹਾਣੀ ਦੇ ਆਖਰੀ ਬਿਰਤਾਂਤਕ ਵਾਕ ਹਨ: "ਏਨੇ ਨੂੰ ਨੇਤਾ ਜੀ ਮੇਰੇ ਬਾਰੇ ਹੋਰ ਜਾਣਕਾਰੀ ਦੇਣ ਲੱਗ ਪਏ, 'ਇਹਨਾਂ ਦਾ ਨੰਬਰ ਦੋ ਸੌ ਛੱਤੀ ਹੈ...' ਇਕਦਮ ਲੱਗਿਆ, ਮੇਰੇ ਕੋਟ, ਪੈਂਟ, ਟਾਈ, ਸ਼ਰਟ, ਸਭ ਲੋਪ ਹੋ ਗਏ ਹਨ, ਮੈਂ ਗੋਡਿਆਂ ਤੋਂ ਨੀਵੀਂ ਡੋਕਲ ਕੱਛ ਪਾਈ ਹੋਈ ਹੈ ਅਤੇ ਮੇਰੀ ਅੱਧੀਆਂ ਬਾਹਾਂ ਵਾਲੀ ਝੱਗੀ ਦੀ ਹਿੱਕ ਉੱਤੇ 236 ਦਾ ਠੱਪਾ ਲੱਗਿਆ ਹੋਇਆ ਹੈ।" ਕਹਾਣੀ ਦੀਆਂ ਇਹਨਾਂ ਬਿਰਤਾਂਤਕ ਸਤਰਾਂ ਵਿਚ ਬਿਰਤਾਂਤਕਾਰ 'ਮੈਂ' ਪਾਤਰ ਦੇ ਰੂਪ ਵਿਚ ਹਾਜ਼ਰ ਹੈ। ਉਸਦੀ ਇਸ ਰੂਪ ਵਿਚ ਹਾਜ਼ਰੀ ਇਹ ਗੱਲ ਸਾਬਤ ਕਰਦੀ ਹੈ ਕਿ ਰਚਨਾ ਦਾ ਰਚਨਾਕਾਰ ਨਾਲ ਅਟੁੱਟ ਸੰਬੰਧ ਹੁੰਦਾ ਹੈ, ਜਿਸਨੂੰ ਕਾਇਮ ਰੱਖਣ ਲਈ ਉਹ ਵਸਤੂਗਤ ਜਗਤ ਨਾਲੋਂ ਇਕ ਫਾਸਲੇ ਉੱਤੇ ਵਿਚਰਦਾ ਹੈ ਅਤੇ ਜਿਸਦੀ ਪਛਾਣ ਰਚਨਾਕਾਰ ਦੀ ਗਲਪ-ਦ੍ਰਿਸ਼ਟੀ ਦੀ ਪਰਖ ਰਾਹੀਂ ਹੋ ਸਕਦੀ ਹੈ। ਵਿਚਾਰ ਅਧੀਨ ਕਹਾਣੀ ਦੀ ਗਲਪ-ਦ੍ਰਿਸ਼ਟੀ ਸੁਝਾਉਂਦੀ ਹੈ ਕਿ ਵਿਅਕਤੀ ਦੇ ਰੂਪ ਵਿਚ ਭੁੱਲਰ ਨਾਲ ਜਾਂ ਉਸ ਦੇ ਨੇੜੇ-ਤੇੜੇ ਕੋਈ ਅਜਿਹੀ ਹੀ ਘਟਨਾ ਵਾਪਰੀ ਹੋਵੇਗੀ ਜਿਸਨੇ ਉਸਨੂੰ 'ਨਾਗਰਿਕ ਨੰਬਰ 236' ਕਹਾਣੀ ਲਿਖਣ ਲਈ ਪ੍ਰੇਰਿਆ। ਇਸ ਕਹਾਣੀ ਦੇ ਅੰਦਰ ਇਕ ਫਿਲਮੀ ਬਿਰਤਾਂਤ ਚਲਦਾ ਹੈ। ਪ੍ਰਸ਼ਨ ਉੱਭਰਦਾ ਹੈ ਕਿ ਕੀ ਫਿਲਮੀ ਬਿਰਤਾਂਤ ਵਿਚਲੇ ਵਿਅਕਤੀ ਦੇ ਅਪਰਾਧਕ ਕੱਦ ਦਾ ਭੇਤ ਪਾਉਣ ਯਾਨੀ ਅਪਰਾਧ ਦੀ ਦੁਨੀਆਂ ਨੂੰ ਲੱਭਣ ਲਈ ਕਹਾਣੀ ਦੀ ਸਿਰਜਣਾ ਕੀਤੀ ਗਈ ਹੈ ਜਾਂ ਕਿ ਸ਼ਹਿਰੀ ਮੱਧ ਵਰਗੀ ਵਿਅਕਤੀ ਦੇ ਸਮਾਜਕ-ਸਭਿਆਚਾਰਕ ਬੌਨੇ ਕੱਦ ਨੂੰ ਮਾਪਣ ਲਈ ? ਦੋਹਾਂ ਪ੍ਰਸ਼ਨਾਂ ਦੇ ਉੱਤਰ 'ਨਾਗਰਿਕ ਨੰਬਰ 236' ਕਹਾਣੀ ਦੀ ਹਿੱਕ ਉੱਤੇ ਇਕੋ ਬਿਰਤਾਂਤਕ ਚਾਲ ਨਾਲ ਖੁਣ ਕੇ ਦਿੱਤੇ ਗਏ ਹਨ।

ਕਾਲ ਦੀ ਪੱਧਰ ਉੱਤੇ ਇਹ ਕਹਾਣੀ ਪੰਜ ਸੱਤ ਘੰਟਿਆਂ ਵਿਚ ਵਾਪਰਦੀ ਵਿਖਾਈ ਗਈ ਹੈ। ਐਪਰ ਪੰਜ ਸੱਤ ਘੰਟਿਆਂ ਵਿਚ ਵਾਪਰਦੀਆਂ ਘਟਨਾਵਾਂ ਤੇ ਪਾਤਰਾਂ ਦੀ ਆਪਸੀ ਵਾਰਤਾਲਾਪ ਵਿਚ ਸ਼ਹਿਰੀ ਮੱਧ ਵਰਗ ਦੇ ਸੰਕਟਗ੍ਰਸਤ ਮਸਲੇ ਵਿਅੰਗ ਅਤੇ ਚਿੰਤਨ ਦੇ ਪੱਧਰਾਂ ਉੱਤੇ ਦ੍ਰਿਸ਼ਟਾਏ ਗਏ ਹਨ, ਜਿਹਨਾਂ ਵਿਚੋਂ ਕੁਝ ਇਸ ਪ੍ਰਕਾਰ ਹਨ: ਨਾਵਾਂ ਵਿਚ ਹੁਣ ਕੀ ਦਮ ਰਹਿ ਗਿਆ ਹੈ, ਵਿਆਹ-ਸ਼ਾਦੀਆਂ ਵਿਚ ਬਹੁਤੇ ਲੋਕਾਂ ਦਾ ਉਦੇਸ਼ ਸ਼ਗਨ ਦੇਣਾ ਅਤੇ ਭੋਜਨ ਛਕਣਾ ਹੁੰਦਾ ਹੈ, ਸੈਮੀਨਾਰਾਂ ਵਿਚ ਨਿਸਚਤ ਸਮੇਂ ਉੱਤੇ ਬਹੁਤ ਘੱਟ ਲੋਕ ਪਹੁੰਚਦੇ ਹਨ, ਹਰਿਕ ਕੰਮ ਉਡੀਕ ਤੋਂ ਬਾਅਦ ਪੂਰਨ ਹੁੰਦਾ ਹੈ, ਸ਼ਹਿਰਾਂ ਵਿਚ ਕੋਈ ਕਿਸੇ ਦਾ ਨਾਮ ਨਹੀਂ ਜਾਣਦਾ ਤੇ ਆਪਣੇ ਬੱਚਿਆਂ ਨਾਲ ਖੇਡਦੇ ਜਾਂ ਪੜ੍ਹਦੇ ਬੱਚਿਆਂ ਦੇ ਨਾਂ ਹੀ ਸਭ ਜਾਣਦੇ ਹੁੰਦੇ ਨੇ ਤੇ ਉਹਨਾਂ ਦੇ ਮਾਪਿਆਂ ਨੂੰ ਉਹਨਾਂ ਦੇ ਮੰਮੀ-ਪਾਪਾ ਆਖ ਕੇ ਹੀ ਕੰਮ ਸਾਰ ਲਿਆ ਜਾਂਦਾ ਹੈ। ਜਦੋਂ ਬੰਦਿਆਂ ਦੀ ਪਛਾਣ ਨਹੀਂ, ਘਰਾਂ ਦੀ ਪਛਾਣ ਕਿੱਥੇ। ਘਰਾਂ ਦੀ ਥਾਂ ਮਕਾਨ ਹਨ ਅਤੇ ਮਕਾਨਾਂ ਦੇ ਨਾਂ ਨਹੀਂ ਹੁੰਦੇ, ਨੰਬਰ ਹੁੰਦੇ ਹਨ। ਚੰਗਾ-ਭਲਾ, ਹੱਡ-ਮਾਸ ਦਾ ਜਿਉਂਦਾ-ਜਾਗਦਾ ਆਦਮੀ ਇਕ ਨੰਬਰ ਬਣ ਕੇ ਰਹਿ ਜਾਂਦਾ ਹੈ। ਨਾਂ ਮਿਟ ਜਾਂਦਾ ਹੈ, ਨੰਬਰ ਹੀ ਹੋਂਦ ਦਾ ਚਿੰਨ੍ਹ ਹੋ ਨਿਬੜਦਾ ਹੈ। ਜੇ ਮਕਾਨਾਂ ਦੇ ਨੰਬਰਾਂ ਦੀ ਥਾਂ ਉਹਨਾਂ ਵਿਚ ਵਸਣ ਵਾਲਿਆਂ ਦੇ ਨਾਂ ਲਏ ਜਾਂਦੇ ਹਨ, ਉਹ ਵੀ ਅਜੀਬ ਢੰਗ ਨਾਲ ਲਏ ਜਾਂਦੇ ਹਨ। ਅਸਲ ਨਾਂ ਤਾਂ ਕਿਸੇ ਦਾ ਕੋਈ ਘੱਟ-ਵੱਧ ਹੀ ਜਾਣਦਾ ਹੈ। ਪੁਰਸ਼ਾਂ ਨੂੰ ਘੱਟੋ-ਘੱਟ ਗੋਤ-ਜਾਤ ਨਾਲ ਬੁਲਾ ਲਿਆ ਜਾਂਦਾ ਹੈ ਜਿਵੇਂ ਸ਼ਰਮਾ, ਵਰਮਾ, ਛਾਬੜਾ, ਕੋਹਲੀ, ਪੁਰੀ, ਭਾਟੀਆ ਇਤਿਆਦਿ। ਪਰ ਇਸਤਰੀਆਂ ਦੀ ਇਸ ਪੱਖੋਂ ਹਾਸੋਹੀਣੀ ਹਾਲਤ ਹੈ। ਮੂੰਹ ਉੱਤੇ ਤਾਂ ਉਹਨਾਂ ਨੂੰ ਮਿਸਿਜ਼ ਸ਼ਰਮਾ, ਮਿਸਿਜ਼ ਵਰਮਾ, ਮਿਸਿਜ਼ ਛਾਬੜਾ, ਮਿਸਿਜ਼ ਕੋਹਲੀ, ਮਿਸਿਜ਼ ਪੁਰੀ, ਮਿਸਿਜ਼ ਭਾਟੀਆ ਆਦਿ ਕਹਿ ਲਿਆ ਜਾਂਦਾ ਹੈ ਪਰ ਪਿੱਠ ਪਿੱਛੇ ਹੋਰ ਹੀ ਨਾਂ ਲਏ ਜਾਂਦੇ ਹਨ ਜਿਵੇਂ ਸ਼ਰਮੇ ਦੀ ਸ਼ਰਮੀ, ਵਰਮੇ ਦੀ ਵਰਮੀ, ਛਾਬੜੇ ਦੀ ਛਾਬੜੀ ਆਦਿ। ਮੋਟੀ ਜ਼ਨਾਨੀ ਦਾ ਨਾਂ ਟੁਨਟੁਨ ਹੈ, ਨਖਰੇਲੋ ਦਾ ਰੇਖਾ ਤੇ ਕਾਲੀ ਮਿਰਚ ਹੈ, ਅਤੇ ਛੋਟੇ ਕੱਦ ਵਾਲੀ ਨੂੰ ਗੱਠੀ ਕਿਹਾ ਜਾਂਦਾ ਹੈ। ਘਰ ਦੀ ਮਾਲਕਣ ਦੀ ਗ਼ੈਰ-ਹਾਜ਼ਰੀ ਵਿਚ ਬਿਗ਼ਾਨੇ ਘਰ ਵੜੀ ਸ਼ਰੀਫ਼ ਜ਼ਨਾਨੀ ਵੀ ਤੁਹਮਤਾਂ ਤੋਂ ਬਚ ਨਹੀਂ ਸਕਦੀ। ਵਿਆਹ ਸ਼ਾਦੀ ਦੇ ਮੌਕਿਆਂ ਉੱਤੇ



ਖ਼ੂਬਸੂਰਤ ਗੀਤਾਂ ਨੂੰ ਬੇਸੁਰੇ ਢੰਗ ਨਾਲ ਬੇਸੁਰੀਆਂ ਆਵਾਜ਼ਾਂ ਵਿਚ ਗਾ ਕੇ ਉਹਨਾਂ ਦੀ ਖ਼ੂਬਸੂਰਤੀ ਦੀ ਮਿੱਟੀ ਪਲੀਤ ਕਰ ਦਿੱਤੀ ਜਾਂਦੀ ਹੈ। ਇੰਝ 'ਨਾਗਰਿਕ ਨੰਬਰ 236' ਕਹਾਣੀ ਅਸਤਿਤਵੀ ਇਕੱਲ ਨੂੰ ਹੰਢਾਉਂਦੇ ਵਿਅਕਤੀ ਦੇ ਸਮਾਜਕ ਤੇ ਮਾਨਸਿਕ ਸੰਕਟਾਂ ਨੂੰ ਮੂਰਤੀਮਾਨ ਕਰਦੀ ਹੈ। ਅਜਿਹੇ ਸੰਕਟਾਂ ਕਰਕੇ ਹੀ ਕਦੇ ਉਹ ਲਫੰਗੇ, ਚਾਕੂਬਾਜ਼, ਚੋਰ-ਉਚੱਕੇ, ਲੁਟੇਰੇ, ਜੇਬਕਤਰੇ ਅਤੇ ਅਪਰਾਧਕ ਟੋਲਿਆਂ ਦੇ 'ਗੁਰੂ' ਬਣ ਜਾਂਦੇ ਹਨ ਅਤੇ ਕਦੇ ਉਹ ਕਹਾਣੀ ਵਿਚਲੇ ਸ਼ਰਮਾ ਜੀ, ਚੱਢਾ ਸਾਹਿਬ, ਗੋਇਲ ਸਾਹਿਬ, ਅਰੋੜਾ ਜੀ ਤੇ ਮੈਂ ਪਾਤਰ ਵਾਂਗ ਸਾਧਾਰਨ ਕਿਸਮ ਦੇ ਸ਼ਹਿਰੀ ਨਾਗਰਿਕ ਬਣਕੇ ਇਕ ਦੂਸਰੇ ਦੀ ਪਛਾਣ ਲੱਭਣ ਦੇ ਆਹਰ ਵਿਚ ਲੱਗੇ ਰਹਿੰਦੇ ਹਨ। ਪਰ ਉਹਨਾਂ ਦੀ ਆਹਰ-ਪ੍ਰਕਿਰਿਆ ਕਦੇ ਮੁਸਕਰਾਹਟ ਅਤੇ ਕਦੇ ਵਿਅੰਗ ਦਾ ਰੂਪ ਧਾਰ ਕੇ ਅੰਤ ਨੂੰ ਸਵੈ-ਪਛਾਣ ਦੇ ਸੰਕਟ ਦੀ ਅਨੋਖੀ ਕਹਾਣੀ ਨੂੰ ਆਪਣੇ ਧੁਰ-ਅੰਦਰ ਸਮੋਈ ਰੱਖਦੀ ਹੈ। ਜਿਸਦੇ ਇਕ ਰੂਪ ਨੂੰ ਗੁਰਬਚਨ ਸਿੰਘ ਭੁੱਲਰ ਨੇ 'ਦੋ ਜਣੇ' ਕਹਾਣੀ ਸਿਰਜ ਕੇ ਬਾਹਰ ਕੱਢਣ ਦਾ ਕਲਾਤਮਕ ਪ੍ਰਯਾਸ ਕੀਤਾ ਹੈ।

ਕਹਾਣੀ 'ਦੋ ਜਣੇ' ਦਾ ਮੁੱਢਲਾ ਬਿਰਤਾਂਤਕ ਬੋਲ ਹੈ : "ਬਾਊ ਜੀ ਦੀ ਨੀਂਦ ਅੱਜ ਕੁਝ ਸੁਵਖਤੇ ਹੀ ਖੁੱਲ੍ਹ ਗਈ ਸੀ। ਉਂਝ ਤਾਂ ਸਵੇਰੇ ਹਰ ਰੋਜ਼ ਹੀ ਉਹਨਾਂ ਨੂੰ ਆਪਣੇ ਸੰਘ ਵਿਚ ਕੁਝ ਫਸਿਆ ਲਗਦਾ ਸੀ, ਪਰ ਅੱਜ ਤਾਂ ਮੂੰਹ ਕੁਝ ਵਧੇਰੇ ਹੀ ਬੇਸੁਆਦਾ ਅਤੇ ਖਰਾਬ ਹੋਇਆ ਪਿਆ ਸੀ।" ਇਹਨਾਂ ਸਤਰਾਂ ਵਿਚ ਤਿੰਨ ਸ਼ਬਦ ਮਹੱਤਵਪੂਰਨ ਹਨ : ਨੀਂਦ, ਸਵੇਰ ਤੇ ਬੇਸੁਆਦਾ ਜਾਂ ਖਰਾਬ। 'ਸਵੇਰ' ਤੇ 'ਨੀਂਦ' ਤਾਂ ਕਥਾ ਦੇ ਬਿਰਤਾਂਤ ਨੂੰ ਕਾਲ ਦੀ ਸੀਮਾਂ ਵਿਚ ਬੰਨ੍ਹਦੇ ਹਨ। ਉਂਝ ਵੀ ਬਿਰਤਾਂਤ ਨੂੰ ਕਾਲ ਦੀ ਸੀਮਾ ਵਿਚ ਬੰਨ੍ਹਣਾ ਭੁੱਲਰ ਦੀ ਕਥਾ-ਸ਼ੈਲੀ ਦਾ ਨਿਵੇਕਲਾ ਪਹਿਲੂ ਹੈ ਜਿਹੜਾ ਉਸਨੂੰ ਪੰਜਾਬੀ ਦੇ ਹੋਰਨਾਂ ਕਹਾਣੀਕਾਰਾਂ ਨਾਲੋਂ ਵਖਰਿਆਉਂਦਾ ਹੈ। 'ਬੇਸੁਆਦਾ' ਜਾਂ 'ਖਰਾਬ' ਕਹਾਣੀ ਦੇ ਬਿਰਤਾਂਤ ਦੀ ਮੂਲ ਆਤਮਾ ਨੂੰ ਉਜਾਗਰ ਕਰਦੇ ਸ਼ਬਦ ਹਨ। ਕਿਉਂਜੁ ਕਹਾਣੀ ਵਿਚ ਮੁੱਖ ਤੌਰ 'ਤੇ ਦੋ ਪਾਤਰ--ਬਾਊ ਜੀ ਤੇ ਮੋਤੀ (ਡੌਂਗੀ) ਹਨ ਅਤੇ ਬਾਊ ਜੀ ਦੇ ਬਾਕੀ ਦੇ ਪਰਿਵਾਰਕ ਮੈਂਬਰ ਗੌਣ ਪਾਤਰ। ਇਹ ਗੌਣ ਪਾਤਰ ਸ਼ਹਿਰੀ ਮੱਧ-ਵਰਗੀ ਜੀਵਨ-ਸ਼ੈਲੀ ਨੂੰ ਦਰਸਾਉਂਦੇ ਹੋਏ ਮੁੱਖ ਪਾਤਰਾਂ ਨੂੰ ਵੀ ਆਪਣੀ ਜੀਵਨ-ਸ਼ੈਲੀ ਦੇ ਇਕ ਅੰਗ ਵਜੋਂ ਪਛਾਣ ਪ੍ਰਦਾਨ ਕਰਦੇ ਹਨ, ਜਿਸਦੇ ਮੂਲ ਚਿੰਨ੍ਹਾਂ ਦੀ ਨਿਸ਼ਾਨਦੇਹੀ ਇੰਝ ਕੀਤੀ ਗਈ ਹੈ: ਆਂਢ ਗੁਆਂਢ ਦੀ ਰੀਸੋ-ਰੀਸੀ ਕੁੱਤੇ ਨੂੰ ਸਟੇਟੱਸ-ਸਿੰਬਲ ਵਜੋਂ ਮਾਨਤਾ ਦੇਣਾ, ਘਰ ਦੇ ਬਜ਼ੁਰਗਾਂ ਨੂੰ ਘਰ ਦੀ ਖੁਸ਼ੀ-ਗ਼ਮੀ ਤੋਂ ਦੂਰ ਰੱਖਣਾ, ਛੋਟੇ ਬੱਚਿਆਂ ਦਾ ਇਕੋ ਕਮਰੇ ਵਿਚ ਰਹਿੰਦਿਆਂ ਛੋਟੀਆਂ-ਛੋਟੀਆਂ ਗੱਲਾਂ ਕਾਰਨ ਝਗੜਨਾ, ਬਜ਼ੁਰਗਾਂ ਦਾ ਮੁਕਤ-ਕੰਠ ਤੇ ਮੁਕਤ-ਮਨ ਨਾਲ ਕੇਵਲ ਖੰਘੂਰੇ ਮਾਰਨ ਤਕ ਰਹਿ ਜਾਣਾ, ਘਰ ਵਿਚ ਅਖ਼ਬਾਰ ਦੀ ਕੋਈ ਬਹੁਤੀ ਮਹੱਤਤਾ ਨਾ ਹੋਣਾ, ਆਏ ਦਿਨ ਸੁਵਖਤੇ ਸੁਵਖਤੇ ਘਰ ਦਾ ਨਿੱਕੀਆਂ ਨਿੱਕੀਆਂ ਗੱਲਾਂ ਪਿੱਛੇ ਤਣਾਉ-ਖੇਤਰ ਬਣਨਾ, ਬੱਚਿਆਂ ਦਾ ਅੱਧ-ਖਾਧਾ-ਜੂਠਾ ਨਾਸ਼ਤਾ ਅਖ਼ਬਾਰ ਦੇ ਵਰਕਿਆਂ ਵਿਚ ਵਲ੍ਹੇਟ ਕੇ ਬੈਗਾਂ ਵਿਚ ਪਾ ਕੇ ਸਕੂਲ ਲੈ ਜਾਣਾ, ਸੱਸ-ਸਹੁਰੇ ਦਾ ਨੂੰਹ ਦੇ ਵਿਅੰਗ-ਬਾਣ ਸਹਿਣਾ, ਸਵੇਰੇ ਸਵੇਰੇ ਘਰ ਵਿਚ ਪਈ ਭਾਜੜ ਦਾ ਥਕੇਵਾਂ ਬਜ਼ੁਰਗਾਂ ਦਾ ਇਕੱਲਿਆਂ ਲਾਹੁਣਾ ਇਤਿਆਦਿ। ਕਹਾਣੀ ਵਿਚਲੇ ਬਾਊ ਜੀ ਅਜਿਹੀ ਜੀਵਨ-ਸ਼ੈਲੀ ਪ੍ਰਤੀ ਕੇਵਲ ਹੁੰਗਾਰੇ ਦੀ ਅਣਚਾਹੀ ਇੱਛਾ ਤਾਂ ਰੱਖਦੇ ਹਨ ਪਰ ਖੰਘੂਰੇ ਦੀ ਸਮਰੱਥਾ ਤੋਂ ਅਸਮਰੱਥ ਜਾਪਦੇ ਹਨ। ਕਿਉਂ ? ਕਿਉਂਜੁ, ਪਰਿਸਥਿਤੀਆਂ ਉਹਨਾਂ ਉੱਤੇ ਭਾਰੂ ਹਨ। ਇਸੇ ਲਈ ਕਹਾਣੀ ਵਿਚੋਂ ਉਹਨਾਂ ਨੂੰ ਗੂੜ੍ਹ-ਗਿਆਨ ਦੀਆਂ ਦੋ ਗੱਲਾਂ ਦੀ ਸੋਝੀ ਪ੍ਰਾਪਤ ਹੋਣ ਦੀ ਸੂਚਨਾ ਮਿਲਦੀ ਹੈ। ਗੱਲਾਂ, ਜਿਹੜੀਆਂ ਕਿ ਮੋਤੀ, ਚਿੜੀ ਤੇ ਬਾਊ ਜੀ ਦੀ ਤਿਕੋਨੀ ਚਿਤਰਿਕ ਸਥਿਤੀ 'ਚੋਂ ਉਪਜਦੀਆਂ ਹਨ ਤੇ ਜਿਹਨਾਂ ਨੂੰ ਕਥਾਕਾਰ ਨੇ ਬਿਰਤਾਂਤ ਵਿਚ ਇਉਂ ਬੰਨ੍ਹਿਆ ਹੈ: "ਮੋਤੀ ਰੱਸੀ ਰੱਖ ਕੇ ਮੁੜਿਆ ਤਾਂ ਵਿਹੜੇ ਵਿਚ ਇਕ ਚਿੜੀ ਬੈਠੀ ਸੀ। ਮੋਤੀ ਲਪਕਿਆ, ਪਰ ਚਿੜੀ ਉੱਡ ਗਈ। ਮੋਤੀ ਉਹਦੇ ਮਗਰ ਉੱਡਿਆ, ਪਰ ਉਹਦੀ ਉਡਾਰੀ ਇਕ ਉੱਚੀ ਛਾਲ ਬਣ ਕੇ ਰਹਿ ਗਈ। ਉਹਨੇ ਬੇਵਸੀ ਨਾਲ ਖਾਲੀ ਅੰਬਰ ਵੱਲ ਵੇਖਿਆ। ਬਾਊ ਜੀ ਪੈਰਾਂ ਭਾਰ ਉਹਦੇ ਕੋਲ ਬੈਠ ਕੇ ਉਦਾਸ ਹਾਸੀ ਹੱਸੇ, "ਹਾਂ, ਪੁੱਤਰਾ ਇਹੋ ਜ਼ਿੰਦਗੀ ਹੈ। ਮਨ ਉੱਡਣਾ ਲੋਚਦਾ ਹੈ, ਪਰ ਉਹਦੀ ਸੀਮਾ ਕੇਵਲ ਇਕ ਟਪੂਸੀ ਹੁੰਦੀ ਹੈ। ਇੱਛਾ ਦੀ

ਚਿੜੀ ਉੱਡ ਅੱਖੋਂ ਉਹਲੇ ਹੋ ਜਾਂਦੀ ਹੈ ਤੇ ਪਿੱਛੇ ਕੇਵਲ ਇਕ ਟਪੂਸੀ ਹੁੰਦੀ ਹੈ।" ਮਨ ਨੂੰ ਟਪੂਸੀਆਂ ਦੀ ਸੀਮਾ ਵਿਚ ਬੰਨ੍ਹਣ ਅਤੇ ਇੱਛਾ ਦੀ ਚਿੜੀ ਦੇ ਅੱਖੋਂ ਉਹਲੇ ਹੋਣ ਵਾਲੀਆਂ ਦੋਵੇਂ ਵਿਚਾਰਾਂ ਕਹਾਣੀ ਵਿਚ ਇਕ ਸਥਿਤੀ ਨੂੰ ਹੋਰਨਾਂ ਸਥਿਤੀਆਂ ਵਿਚ ਪਰਿਵਰਤਿਤ ਕਰ ਦਿੰਦੀਆਂ ਹਨ। ਇਕ ਸਥਿਤੀ ਵਿਚੋਂ ਭਾਂਤ ਭਾਂਤ ਦੇ ਸਥਿਤੀਮੁਖ ਪੱਖਾਂ ਨੂੰ ਜਗਾਉਂਦੀ ਭੁੱਲਰ ਦੀ ਕਥਾ-ਸ਼ੈਲੀ ਸਮਾਜਕ ਜੀਵਨ ਦੇ ਵੰਨ-ਸੁਵੰਨੇ ਸਭਿਆਚਾਰਕ, ਰਾਜਨੀਤਕ, ਆਰਥਿਕ, ਮਨੋਵਿਗਿਆਨਕ, ਦਾਰਸ਼ਨਿਕ ਰੂਪਾਂ ਨੂੰ ਚਿਤਰ ਜਾਂਦੀ ਹੈ। ਇੰਝ ਪਰਿਸਥਿਤੀਆਂ ਕਦੇ ਪਾਤਰਾਂ ਦੇ ਚਿਹਰੇ-ਮੁਹਰੇ ਨੂੰ ਨਿਖਾਰਦੀਆਂ ਹੋਈਆਂ ਉਹਨਾਂ ਦੇ ਚਰਿੱਤਰ-ਚਿਤਰਣ ਦੀਆਂ ਮੂਲ ਆਧਾਰਕ ਇਕਾਈਆਂ ਬਣਦੀਆਂ ਹਨ ਅਤੇ ਕਦੇ ਪਾਤਰਾਂ ਦੀ ਚਰਿੱਤਰ-ਚਿਤਰਣ ਜੁਗਤ ਵਿਚ ਇਹ ਇਕਾਈਆਂ ਨਵੇਂ ਰੂਪਾਂ ਵਿਚ ਪਾਠਕਾਂ ਸਾਹਵੇਂ ਆਣ ਖਲੋਂਦੀਆਂ ਹਨ।

ਗੁਰਬਚਨ ਸਿੰਘ ਭੁੱਲਰ ਛੋਟੀਆਂ ਛੋਟੀਆਂ ਸਮਾਜਕ ਘਟਨਾਵਾਂ ਤੋਂ ਕਥਾ ਦੇ ਬਿਰਤਾਂਤ ਨੂੰ ਉਸਾਰਨ ਵਿਚ ਮਾਹਿਰ ਗਲਪਕਾਰ ਹੈ। ਭੁੱਲਰ ਦੀ ਕਥਾ ਦਾ ਘਟਨਾ-ਪ੍ਰਬੰਧ ਵਿਸ਼ੇ ਉੱਤੇ ਲੰਮਾ ਲੇਖ ਲਿਖਿਆ ਜਾ ਸਕਦਾ ਹੈ ਪਰ ਹੱਥਲੇ ਨਿਬੰਧ ਵਿਚ ਉਸ ਦੀਆਂ ਬਹੁ-ਚਰਚਿਤ ਪੰਜ ਕਹਾਣੀਆਂ — 'ਓਪਰਾ ਮਰਦ', 'ਮੈਂ ਗ਼ਜ਼ਨਵੀ ਨਹੀਂ', 'ਅਗਨੀ-ਕਲਸ', 'ਦੀਵੇ ਵਾਂਗ ਬਲਦੀ ਅੱਖ' ਅਤੇ 'ਥਕੇਵਾਂ' ਨੂੰ ਵਿਚਾਰਿਆ ਜਾਵੇਗਾ।

ਸਭ ਤੋਂ ਪਹਿਲਾਂ 'ਓਪਰਾ ਆਦਮੀ' ਕਹਾਣੀ ਨੂੰ ਲੈਂਦੇ ਹਾਂ। ਇਸ ਕਹਾਣੀ ਦੀਆਂ ਮੁੱਢਲੀਆਂ ਸਤਰਾਂ ਹਨ : "ਦੀਪੋ ਹਰ ਸ਼ਾਮ ਮੰਜੇ ਡਾਹੁੰਦੀ, ਤਾਂ ਉਹਨੂੰ ਲਗਦਾ ਜਿਵੇਂ ਉਹ ਆਪਣੀ ਬਾਹੀ ਕਿਸੇ ਓਪਰੇ ਮਰਦ ਦੀ ਬਾਹੀ ਨਾਲ ਜੋੜ ਰਹੀ ਹੋਵੇ। ਤੇ ਉਹਨੂੰ ਕਚਿਆਣ ਦੀ ਧੁੜਧੁੜੀ ਆ ਜਾਂਦੀ।" ਇਹਨਾਂ ਸਤਰਾਂ ਵਿਚਲੇ ਦੋ ਵਾਕੰਸ਼ ਮਹੱਤਵਪੂਰਨ ਹਨ। ਪਹਿਲਾ, ਓਪਰੇ ਮਰਦ ਦੀ ਬਾਹੀ। ਦੂਸਰਾ, ਕਚਿਆਣ ਦੀ ਧੁੜਧੁੜੀ। ਦੋਵੇਂ ਵਾਕੰਸ਼ ਕਹਾਣੀ ਵਿਚਲੀ ਦੀਪੋ ਨਾਮੀਂ ਔਰਤ ਪਾਤਰ ਦੇ ਕੁਸੈਲੇ ਅਨੁਭਵ ਨੂੰ ਪਕੜ ਕੇ ਕਿਸਾਨੀ ਸਮਾਜ ਦੇ ਉਸ ਸੱਚ ਨੂੰ ਪੰਜਾਬੀ ਸਭਿਆਚਾਰ ਦੇ ਪ੍ਰਸੰਗ ਵਿਚ ਉਘਾੜਦੇ ਹਨ ਜਿਹਨਾਂ ਨੂੰ ਵਿਆਹ-ਬਾਹਰੇ ਤੇ ਵਿਆਹ-ਅੰਦਰਲੇ ਕਾਮ-ਸੰਬੰਧਾਂ ਦੇ ਰੂਪ ਵਿਚ ਪ੍ਰਵਾਨਿਆ ਗਿਆ ਹੈ। ਐਪਰ ਭੁੱਲਰ ਦੀ ਨਿਗਾਹ ਪੰਜਾਬੀ ਸਭਿਆਚਾਰ ਵਿਚ ਨਿਰੰਤਰ ਵਹਿ ਰਹੇ ਉਸ ਨੈਤਿਕ ਪ੍ਰਬੰਧ ਉੱਤੇ ਟਿਕੀ ਹੋਈ ਹੈ ਜਿਸਨੂੰ ਕਹਾਣੀ ਵਿਚ ਇਕ ਬੁੜ੍ਹੀ ਦੀ ਮੱਤ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਬੁੜ੍ਹੀ ਦੀ ਮੱਤ ਹੈ, "ਨਾ ਧੀਓ, ਪਿੰਡ ਵਿਚ ਜਾਨੀਂ ਫਿਰਦੇ ਆ। ਹੁਣ ਨ੍ਹੀਂ ਇਹਨੂੰ ਘਰੋਂ ਬਾਹਰ ਕੱਢਣਾ। ਅੰਦਰ ਬੈਠੋ, ਹੱਸੋ, ਖੇਡੋ।" ਕਹਾਣੀ ਦੀ ਸਾਰੀ ਬਣਤਰ ਬੁੜ੍ਹੀ ਦੀ ਇਸ ਮੱਤ ਨੂੰ ਦੀਪੋ, ਹਰਚੰਦ ਤੇ ਰਣਧੀਰ ਨਾਮੀਂ ਔਰਤ-ਮਰਦ ਪਾਤਰਾਂ ਦੇ ਆਪਸੀ ਘਟਨਾਵੀ ਪ੍ਰਸੰਗਾਂ ਵਿਚ ਪਹਿਲਾਂ ਨਕਾਰਦੀ ਹੈ ਤੇ ਫਿਰ ਸਵੀਕਾਰਦੀ ਹੈ। ਨਕਾਰਨ ਅਤੇ ਸਵੀਕਾਰਨ ਦੀਆਂ ਪ੍ਰਕਿਰਿਆਵਾਂ ਵਿਚੋਂ ਹੀ ਕਹਾਣੀ ਆਪਣਾ ਰਚਨਾਤਮਕ ਵਜੂਦ ਗ੍ਰਹਿਣ ਕਰਦੀ ਹੈ। ਕਿਉਂਜੁ ਕਹਾਣੀ ਵਿਚਲੀਆਂ ਕੁੜੀਆਂ ਜੇਕਰ ਬੁੜ੍ਹੀ ਦੀ ਮੱਤ ਨੂੰ ਸਵੀਕਾਰੀ ਰੱਖਦੀਆਂ ਤਾਂ ਕਹਾਣੀ ਹੋਂਦ ਵਿਚ ਹੀ ਨਹੀਂ ਸੀ ਆਉਣੀ ਅਤੇ ਨਾ ਹੀ ਉਹ ਦੋਵੇਂ ਘਟਨਾਵਾਂ ਘਟਣੀਆਂ ਸਨ ਜਿਹੜੀਆਂ ਇਸ ਕਹਾਣੀ ਦੀ ਆਧਾਰਸ਼ਿਲਾ ਬਣੀਆਂ ਹਨ। ਪਹਿਲੀ, ਦੀਪੋ ਦਾ ਆਪਣੀਆਂ ਸਹੇਲੀਆਂ ਵੱਲੋਂ ਉਹਨੂੰ ਵਿਖਾਇਆ ਰਣਧੀਰ ਦੇ ਰੂਪ ਵਿਚ 'ਪ੍ਰਾਹੁਣਾ' ਪਾਤਰ। ਦੂਸਰਾ, ਇਕ ਰਾਤ ਨੂੰ ਰਣਧੀਰ ਤੇ ਦੀਪੋ ਦਾ ਉਹ ਸਰੀਰਕ ਮੇਲ ਜਿਸ ਕਰਕੇ ਦੀਪੋ ਨੂੰ ਆਪਣੇ ਅੰਦਰੋਂ ਮੁਸ਼ਕ ਅਤੇ ਸਰੀਰ ਵਿਚੋਂ ਅਲਕਤ ਆਉਣ ਲੱਗ ਪੈਂਦੀ ਹੈ। ਇਹ ਦੋਵੇਂ ਘਟਨਾਵਾਂ ਇਕ ਕੜੀ ਵਿਚ ਬੱਝੀਆਂ ਪਈਆਂ ਹਨ ਅਤੇ ਕੜੀ ਬਣੀ ਹੈ—ਔਰਤ ਦੀ ਉਹ ਦਿੱਖ ਜਿਸ ਰਾਹੀਂ ਉਹ ਆਪਣੇ ਸੁਪਨਿਆਂ ਦੇ ਰਾਜਕੁਮਾਰ ਨਾਲ ਮੇਲ ਨੂੰ ਸੰਜੋਂਦੀ ਹੈ। ਸੋ, 'ਓਪਰਾ ਮਰਦ' ਕਹਾਣੀ ਵਿਚ ਘਟਨਾਵਾਂ ਤੇ ਪਾਤਰਾਂ ਨੂੰ ਪ੍ਰਮੁੱਖਤਾ ਦੇਣ ਵਾਲਾ ਏਹੋ ਸਦੀਵੀ ਮਾਨਵੀ ਭਾਵ ਇਸ ਕਹਾਣੀ ਵਿਚ ਨਿਰੰਤਰ ਕਾਰਜਸ਼ੀਲ ਹੈ ਪਰ ਦਿਸਦਾ ਉਸ ਵੇਲੇ ਹੈ ਜਦੋਂ ਓਪਰੇ ਮਰਦ ਦੇ ਸਰੀਰਕ ਮੇਲ ਦੇ ਅਹਿਸਾਸ ਨਾਲ ਦੀਪੋ ਦਾ ਅੰਦਰ-ਬਾਹਰ ਲਿਪਿਆ ਜਾਂਦਾ ਹੈ, ਜਿਹੜਾ ਅਹਿਸਾਸ ਉਸ ਦੇ ਰਗੜ ਰਗੜ ਕੇ ਉਤਾਰਿਆਂ ਵੀ ਨਹੀਂ ਉੱਤਰਦਾ।



ਜਿਵੇਂ 'ਓਪਰਾ ਮਰਦ' ਵਿਚਲੀ ਦੀਪੋ ਆਪਣੇ ਧੁਰ-ਅੰਦਰ ਸਥਾਪਤ ਹੋਏ ਰਣਧੀਰ ਦੇ ਰੂਪ ਯਾਨੀ ਪਰਾਏ ਮਰਦ ਵਿਚਲੇ 'ਪ੍ਰਾਹੁਣੇ' ਦੀ ਮੂਰਤ ਨੂੰ ਸਰੀਰਕ ਮੇਲ ਉਪਰੰਤ ਤੋੜ ਦਿੰਦੀ ਹੈ ਉਵੇਂ 'ਮੈਂ ਗ਼ਜ਼ਨਵੀ ਨਹੀਂ' ਵਿਚਲਾ ਮੈਂ ਪਾਤਰ ਆਪਣੇ ਮਨ ਵਿਚ ਸਥਾਪਤ ਹੋਈ ਜੱਸੀ ਦੀ ਮੂਰਤ ਨੂੰ ਨਹੀਂ ਤੋੜਦਾ। ਇਸੇ ਲਈ ਉਹ ਆਪਣੇ ਦੁਆਲੇ ਜੱਸੀ ਨੂੰ ਨਾ ਮਿਲਣ ਵਾਲੀ ਆਪੇ ਬਣਾਈ ਲਛਮਣ-ਰੇਖਾ ਨੂੰ ਨਹੀਂ ਉਲੰਘਦਾ।

'ਮੈਂ ਗ਼ਜ਼ਨਵੀ ਨਹੀਂ' ਕਹਾਣੀ ਦਾ ਸਾਰਾ ਬਲ ਮੈਂ ਪਾਤਰ ਦੇ ਆਪਣੀ ਪ੍ਰੇਮਿਕਾ ਜੱਸੀ ਨੂੰ ਮਿਲਣ ਜਾਣ ਵਾਲੀ ਇਕ ਘਟਨਾ ਉੱਤੇ ਆਧਾਰਤ ਹੈ। ਮੈਂ ਪਾਤਰ ਆਪਣੇ ਦੋਸਤ, ਰਾਜੂ, ਦੀ 'ਇਕ-ਸਤਰੀ ਚਿੱਠੀ' ਪੜ੍ਹਨ ਉਪਰੰਤ ਉਸਨੂੰ ਮਿਲਣ ਜਾਂਦਾ ਹੈ ਤਾਂ ਉੱਥੇ ਉਸ ਨਾਲ ਇਕ ਹੋਰ ਘਟਨਾ ਵਾਪਰ ਜਾਂਦੀ ਹੈ, ਜਿਹੜੀ ਉਹਦੇ ਭਾਵਾਂ ਨੂੰ ਝੰਜੋੜ ਕੇ ਉਸਨੂੰ ਸੋਚਣ ਦੀ ਪ੍ਰਕਿਰਿਆ ਵਿਚ ਪਾ ਦਿੰਦੀ ਹੈ। ਪਹਿਲੀ ਘਟਨਾ ਜੇ ਇਸ ਕਹਾਣੀ ਦੀ ਵਿਧੀ ਬਣਦੀ ਹੈ ਤਾਂ ਦੂਸਰੀ ਘਟਨਾ ਵਸਤੂ ਤੇ ਦ੍ਰਿਸ਼ਟੀ ਬਣਦੀ ਹੈ। ਕਿਉਂਜੁ, ਰਾਜੂ ਦੀ ਭੈਣ ਪੂਤਲੀ ਉਰਫ਼ ਜਗਜੀਤ ਨੂੰ ਕਈ ਸਾਲਾਂ ਮਗਰੋਂ ਤੱਕਣ ਉਪਰੰਤ ਮੈਂ ਪਾਤਰ ਹੈਰਾਨ ਹੋ ਜਾਂਦਾ ਹੈ। ਉਸਦੀ ਹੈਰਾਨੀ ਕਾਲ ਦੇ ਪ੍ਰਸੰਗ 'ਚ ਉਭਰਦੀ ਹੈ। ਮੈਂ ਪਾਤਰ ਜਦ ਜਗਜੀਤ ਦੀ ਬਦਲੀ ਸਰੀਰਕ ਨੁਹਾਰ ਨੂੰ ਕਾਲ ਦੇ ਪ੍ਰਸੰਗ 'ਚ ਰੱਖ ਕੇ ਦੇਖਦਾ ਹੈ ਤਾਂ ਉਸ ਅੰਦਰ ਜੱਸੀ ਦੀ ਖ਼ੂਬਸੂਰਤੀ ਦੇ ਬਣੇ ਬਿੰਬ ਨੂੰ ਟੁੱਟਣ ਦਾ ਡਰ ਪੈਦਾ ਹੋ ਜਾਂਦਾ ਹੈ, ਜਿਹੜਾ ਉਸਨੂੰ ਜੱਸੀ ਨਾਲ ਬਿਨ-ਮਿਲਿਆਂ ਹੀ ਘਰ ਪਰਤਣ ਲਈ ਮਜਬੂਰ ਕਰ ਦਿੰਦਾ ਹੈ। ਇਸ ਮਜਬੂਰੀ ਨੂੰ ਉਹ ਹਕੀਕਤ ਦੇ ਰੂਪ ਵਿਚ ਇਸ ਕਰਕੇ ਵੀ ਬਦਲ ਦਿੰਦਾ ਹੈ ਕਿਉਂਕਿ ਉਸਨੂੰ ਇਸ ਗੱਲ ਦਾ ਗਿਆਨ ਹੋ ਜਾਂਦਾ ਹੈ ਕਿ ਤਬਦੀਲੀ ਕੁਦਰਤ ਦਾ ਨੇਮ ਹੈ। ਐਪਰ ਭੁੱਲਰ ਨੇ ਉਸ ਅੰਦਰਲੇ ਡਰ ਨੂੰ ਆਪਣੀ ਬੌਧਿਕ ਕਲਾ-ਦ੍ਰਿਸ਼ਟੀ ਸਦਕਾ ਜਗਾ ਕੇ ਇਸ ਨੇਮ ਨੂੰ ਵੰਗਾਰਿਆ ਵੀ ਹੈ। ਵਸਤੂਗਤ ਸਥਿਤੀਆਂ ਐਨੀਆਂ ਜ਼ੋਰਾਵਰ ਹਨ ਕਿ ਉਹਦੀ ਵੰਗਾਰ ਕੇਵਲ ਪੁਕਾਰ ਬਣ ਕੇ ਰਹਿ ਜਾਂਦੀ ਹੈ। ਕਿਉਂਕਿ ਭੁੱਲਰ ਦੀ ਸਿਰਜਣਾਤਮਕਤਾ ਮਨੁੱਖ ਦੀ ਸੰਪੂਰਨ ਤ੍ਰਿਪਤੀ ਤੋਂ ਮਗਰੋਂ ਦੀ ਉਸਦੀ ਅਤ੍ਰਿਪਤ ਭਾਵਨਾ ਨੂੰ ਪਕੜਨ 'ਚ ਨਿਹਿਤ ਹੈ।

ਸੁਰਿੰਦਰ, ਸਰਸਵਤੀ ਤੇ ਕੁਲਦੀਪ ਦੇ ਆਪਸੀ ਘਟਨਾਵੀ ਚੱਕਰ ਉਲੀਕਦੀ ਹੋਈ 'ਅਗਨੀ-ਕਲਸ' ਵੀ ਏਸੇ ਸ਼੍ਰੇਣੀ ਦੀ ਕਹਾਣੀ ਹੈ। 'ਅਗਨੀ ਕਲਸ' ਕਹਾਣੀ ਦੀ ਮੂਲ ਧੁਨੀ 'ਓਪਰਾ ਮਰਦ' ਅਤੇ 'ਮੈਂ ਗ਼ਜ਼ਨਵੀ ਨਹੀਂ' ਕਹਾਣੀਆਂ ਦੀ ਧੁਨੀ ਦਾ ਸੰਗਮ ਹੈ। ਉਂਝ ਵੀ ਗੁਰਬਚਨ ਸਿੰਘ ਭੁੱਲਰ ਸਥਿਤੀਆਂ ਦੇ ਉਲਟ-ਫੇਰ ਸਿਰਜਣ ਵਾਲਾ ਗਲਪਕਾਰ ਹੈ। ਅਜਿਹਾ ਗਲਪਕਾਰ ਮਾਨਵ ਅੰਦਰਲੀ ਉਸ ਮਿਰਗ-ਤ੍ਰਿਸ਼ਨਾ ਨੂੰ ਪਕੜਨ ਦਾ ਕਲਾਤਮਕ ਸਾਹਸ ਕਰਦਾ ਹੈ ਜਿਹੜੀ ਉਸਨੂੰ ਵਿਖਾਵੇ ਦੇ ਪੁੰਨ ਵਰਗਾ ਪਾਪੀ ਜੀਵਨ ਜਿਊਣ ਲਈ ਮਜਬੂਰ ਕਰਦੀ ਹੈ ਅਤੇ ਪਾਪੀ ਜੀਵਨ ਜਿਊਂਦਾ ਮਨੁੱਖ ਆਪਣੇ ਮਨੁੱਖ ਬਣਨ ਦੀ ਤ੍ਰਿਪਤ ਭਾਵਨਾ ਦੇ ਭਰਮ ਵਿਚ ਜੀਵਨ ਭੋਗਦਾ ਦਮ ਤੋੜ ਜਾਂਦਾ ਹੈ। ਭੁੱਲਰ ਦੀ ਕਥਾ-ਦ੍ਰਿਸ਼ਟੀ ਮਨੁੱਖ ਦੇ ਅਜਿਹੇ ਭਰਮ ਉੱਤੋਂ ਪਰਦਾ ਚੁੱਕਦੀ ਹੋਈ ਉਸ ਅੰਦਰਲੇ ਭਾਵਾਂ ਦੇ ਸ਼ੂਕਦੇ ਸਮੁੰਦਰ ਨੂੰ ਮਾਪਣ ਦਾ ਕਲਾਤਮਕ ਪ੍ਰਯਾਸ ਕਰਦੀ ਹੈ। ਭੁੱਲਰ ਸ਼ਬਦਾਂ ਨੂੰ ਵਾਕਾਂ ਵਿਚ ਤੇ ਵਾਕਾਂ ਨੂੰ ਉਚਿਤ ਪ੍ਰਸੰਗਾਂ ਦੇ ਕ੍ਰਮ ਵਿਚ ਰੱਖ ਕੇ ਇਸ ਤਰ੍ਹਾਂ ਪੇਸ਼ ਕਰਦਾ ਹੈ ਕਿ ਮਾਨਵੀ ਜਜ਼ਬੇ ਤੇ ਸੰਕਲਪ ਕੁਦਰਤੀ ਰੂਪ ਵਿਚ ਉਭਰੇ ਪ੍ਰਤੀਤ ਹੁੰਦੇ ਹਨ। ਇਸੇ ਲਈ ਭੁੱਲਰ ਦੀ ਕਥਾ ਵਿਚ ਪਾਠਕਾਂ ਨੂੰ ਮੋਹ ਲੈਣ ਤੇ ਉਹਨਾਂ ਨੂੰ ਸਿਆਣਪ ਵਾਲੇ ਪਾਸੇ ਤੋਰਨ ਦੀ ਭਰਪੂਰ ਸ਼ਕਤੀ ਇਕੋ ਵੇਲੇ ਕੰਮ ਕਰਦੀ ਵਿਖਾਈ ਦਿੰਦੀ ਹੈ। ਇਹ ਸਾਰੀ ਰਚਨਾਤਮਕ ਪ੍ਰਕਿਰਿਆ ਭੁੱਲਰ ਦੀ ਉਸ ਰਚਣ ਕਲਾ ਦੁਆਰਾ ਸੰਪੂਰਨ ਹੁੰਦੀ ਹੈ ਜਿਹੜੀ ਸਾਧਾਰਨ ਤੋਂ ਸਾਧਾਰਨ ਸ਼ਬਦਾਂ ਨੂੰ ਵਿਸ਼ੇਸ਼ ਵਿਚਾਰਾਂ ਤੇ ਸੰਕਲਪਾਂ ਨੂੰ ਉਭਾਰਨ ਲਈ ਇਸ ਤਰੀਕੇ ਨਾਲ ਜੋੜਨ ਵਿਚ ਵਿਸ਼ਵਾਸ ਰੱਖਦੀ ਹੈ ਕਿ ਕਥਾ-ਸ਼ੈਲੀ ਇਕ ਖਾਸ ਕਿਸਮ ਦੀ ਵਿਸ਼ੇਸ਼ਤਾ ਦਾ ਰੂਪ ਧਾਰ ਜਾਵੇ।

ਭੁੱਲਰ ਦੀ ਕਥਾ-ਸ਼ੈਲੀ ਦੀ ਇਕ ਵਿਸ਼ੇਸ਼ਤਾ ਇਹ ਹੈ ਕਿ ਇਹ ਇਕ ਖਾਸ ਕਿਸਮ ਦੇ ਬੌਧਿਕਵਾਦ 'ਚੋਂ ਜਨਮਦੀ ਹੈ ਅਤੇ ਜਿਸਨੂੰ ਰਚਨਾਕਾਰ ਦੀ ਬੌਧਿਕ ਕਲਾਤਮਕ ਦ੍ਰਿਸ਼ਟੀ ਦੀ ਕਾਰਜਸ਼ੀਲਤਾ ਵਿਚੋਂ ਪਛਾਣਿਆ ਜਾ ਸਕਦਾ ਹੈ। ਭੁੱਲਰ ਨੇ ਅਜਿਹੀ ਦ੍ਰਿਸ਼ਟੀ ਦਾ ਇਸਤੇਮਾਲ ਪਾਤਰਾਂ ਦੀ ਭਾਵਕਤਾ ਦੇ ਵਗਦੇ ਦਰਿਆਵਾਂ ਨੂੰ ਬੰਨ੍ਹ ਮਾਰਨ ਲਈ ਕੀਤਾ ਹੈ। ਇਸ ਪ੍ਰਸੰਗ ਵਿਚ ਉਸ ਦੀਆਂ 'ਦੀਵੇ ਵਾਂਗ ਬਲਦੀ

ਅੱਖ' ਤੇ 'ਥਕੇਵਾਂ' ਸਿਰਲੇਖ ਵਾਲੀਆਂ ਕਹਾਣੀਆਂ ਵੇਖੀਆਂ ਜਾ ਸਕਦੀਆਂ ਹਨ।

'ਦੀਵੇ ਵਾਂਗ ਬਲਦੀ ਅੱਖ' ਦਾ ਸਮੁੱਚਾ ਬਿਰਤਾਂਤ ਵਿਹੜੇ ਵਿਚ ਜੁੜੇ ਵੱਡੇ ਇਕੱਠ ਵਿਚ ਤੁਰਨ ਵਾਲੀ ਉਸ ਗੱਲ ਨੂੰ ਸਾਹਮਣੇ ਲਿਆਉਣ ਵਾਲੀ ਘਟਨਾ ਵਿਚੋਂ ਜਨਮ ਲੈਂਦਾ ਹੈ ਜਿਸਦਾ ਸੰਬੰਧ ਜ਼ਮੀਨ ਦੀ ਵੰਡ-ਵੰਡਾਈ ਦੇ ਮਾਮਲੇ ਵਿਚ ਛੜੇ ਜੱਟ ਦੀ ਢੇਰੀ ਦੇ ਵਾਰਸ ਉੱਤੇ ਕੇਂਦਰਤ ਹੈ। ਇਸ ਸਮੱਸਿਆ ਦੇ ਹੱਲ ਲਈ ਭੁੱਲਰ ਨੇ ਥਾਂ ਥਾਂ ਮੈਂਗਲ ਨੂੰ ਮਹਿੰਦਰੋ ਦੀਆਂ ਪਿਆਰ ਭਰੀਆਂ ਗੁੱਝੀਆਂ ਝਿੜਕਾਂ ਸੁਣਾਈਆਂ ਹਨ। ਗੁੱਝੀ ਬਾਤ ਦਾ ਇਕ ਨਮੂਨਾ ਵੇਖੋ : "ਜਦੋਂ ਉਹ (ਮਹਿੰਦਰੋ) ਘਰੇ ਕੰਮ ਕਰਦੀ, ਅੰਦਰ-ਬਾਹਰ ਤੁਰਦੀ, ਉਹਦੇ ਪੈਰਾਂ ਦੀ ਧਮਕ ਨਗਾਰੇ ਵਾਂਗ ਪੈਂਦੀ। ਘੁੰਡ ਵਿਚੋਂ ਨੰਗੀ ਰਹਿੰਦੀ ਉਹਦੀ ਖੱਬੀ ਅੱਖ ਦੀਵਾਰ ਉੱਤੇ ਪਏ ਤੇਲ ਦੇ ਭਰੇ ਹੋਏ ਦੀਵੇ ਵਾਂਗ ਲਟ-ਲਟ ਬਲਦੀ। ਅਜਿਹੇ ਸਮੇਂ ਮੈਂਗਲ ਨੂੰ ਲਗਦਾ ਜਿਵੇਂ ਉਹਦੀ ਆਪਣੀ ਕਾਇਆ ਸੁੱਕੇ ਘਾਹ-ਫੂਸ ਦੀ ਬਣੀ ਹੋਈ ਹੋਵੇ।" ਐਪਰ ਪਿੰਡ ਦੀ ਭਰੀ ਪੰਚਾਇਤ ਸਾਹਵੇਂ ਮੈਂਗਲ ਦੀ ਘਾਹ-ਫੂਸ ਦੀ ਬਣੀ ਕਾਇਆ ਨੂੰ ਅੱਗ ਲਾਉਣ ਲਈ ਅਤੇ ਹਰਨੀ ਵਾਂਗ ਛਾਲਾਂ ਮਾਰਦੀ ਮਹਿੰਦਰੋ ਨੂੰ ਉਹਦੇ ਬੱਚੇ ਗੁਰਜੰਟ ਰਾਹੀਂ ਮੈਂਗਲ ਦੀ ਹਿੱਕ ਨਾਲ ਲਾਉਣ ਦੀ ਘਟਨਾਵੀ ਵਿਉਂਤ ਵੇਲੇ ਭੁੱਲਰ ਨੇ ਬੌਧਿਕ ਕਲਾ ਦ੍ਰਿਸ਼ਟੀ ਦਾ ਇਸਤੇਮਾਲ ਕੀਤਾ ਹੈ। ਪੰਜਾਬੀ ਕਿਰਸਾਨੀ ਸਮਾਜ ਵਿਚ ਆਮ ਪ੍ਰਚੱਲਤ ਵਿਹਾਰ, ਮੁੱਲ ਦੀ ਤੀਵੀਂ ਨੂੰ ਬਰਾਬਰ ਦੀ ਸ਼ਰੀਕਣੀ ਬਣਾਉਣ ਤੋਂ ਬਚਣ ਲਈ ਸੱਚਮੁੱਚ ਜਾਂ ਲੋਕਾਚਾਰੀ ਸਾਹਵੇਂ ਝੂਠ ਨੂੰ ਸੱਚ ਦੇ ਰੂਪ ਵਿਚ ਵਿਖਾਣ਼ ਲਈ ਜੇਠਾਣੀ ਜਾਂ ਦਿਉਰਾਣੀ ਛੜੇ ਦਿਉਰ ਜਾਂ ਜੇਠ ਨਾਲ ਸਰੀਰਕ ਸੰਬੰਧ ਕਾਇਮ ਕਰ ਲੈਂਦੀਆਂ ਸਨ, ਨੂੰ ਦਰਸਾਉਣ ਲਈ ਵੀ ਇਸ ਕਹਾਣੀ ਦਾ ਜਨਮ ਹੋਇਆ।

ਜ਼ਮੀਨ ਦੀ ਆਪਣੀ ਢੇਰੀ ਨਾਲ ਢੇਰੀ ਰਲਾਉਣ ਖਾਤਰ ਉਕਤ ਕਹਾਣੀ ਵਿਚ ਕਿਰਸਾਨੀ ਔਰਤ ਆਪਣੀ ਅੱਖ ਨੂੰ ਜੇ ਦੀਵੇ ਦੀ ਲਾਟ ਵਾਂਗ ਬਦਲੀ ਰੱਖਦੀ ਹੈ ਤਾਂ 'ਥਕੇਵਾਂ' ਕਹਾਣੀ ਦੀ ਮੁੱਖ ਪਾਤਰ ਆਸੋ ਦੇ ਰੂਪ ਵਿਚ ਉਹ ਆਪਣੀ ਢੇਰੀ ਨੂੰ ਬਚਾਉਣ ਲਈ ਤੀਵੀਂ ਤੋਂ ਬੰਦਾ ਤੇ ਮੁੜ ਬੰਦੇ ਤੋਂ ਤੀਵੀਂ ਬਣਨ ਦੀ ਸਮਰੱਥਾ ਵੀ ਰੱਖਦੀ ਹੈ। 'ਥਕੇਵਾਂ' ਕਹਾਣੀ ਵਿਚ 'ਦੁਸਾਂਗੀ ਟਾਹਲੀ' ਅਤੇ 'ਕੱਢਿਆ ਨਵਾਂ ਰੁਮਾਲ' ਅਹਿਮ ਸ਼ਬਦ ਹਨ। ਇਹ ਸ਼ਬਦ ਸਮੁੱਚੀ ਕਥਾ ਦੇ ਬਿਰਤਾਂਤ ਦਾ ਇਕ ਖਾਸ ਕਿਸਮ ਦਾ ਪ੍ਰਤੀਕ ਪ੍ਰਬੰਧ ਬਣਦੇ ਹਨ। ਇਹਨਾਂ ਦਾ ਸ਼ਬਦਾਰਥ ਕਹਾਣੀ ਦੇ ਤਿੰਨ ਪਾਤਰਾਂ—ਸੁੱਚਾ ਸਿੰਘ, ਉਸਦੀ ਪਤਨੀ ਆਸੋ ਤੇ ਉਹਨਾਂ ਦੇ ਪੁੱਤਰ ਗੁਰਦੇਵ ਦੇ ਜੀਵਨ ਦੇ ਸੰਘਣੇ ਹਨੇਰੇ ਤੇ ਚਾਨਣ ਦਾ ਸੰਕੇਤ ਬਣਿਆ ਹੈ। ਜਿਸ ਚਾਨਣ ਦਾ ਸੁੱਚਾ ਸਿੰਘ ਤੇ ਉਸਦੀ ਪਤਨੀ ਆਸੋ ਨੇ ਵਿਆਹ ਉਪਰੰਤ ਸੁਪਨਾ ਸਿਰਜਿਆ ਸੀ, ਉਹ ਸੁੱਚਾ ਸਿੰਘ ਦੀ ਕੁਦਰਤੀ ਮੌਤ ਤੋਂ ਬਾਅਦ ਵਾਵਰੋਲੇ ਦਾ ਰੂਪ ਧਾਰਨ ਕਰ ਜਾਂਦਾ ਹੈ। ਪਰ ਭੁੱਲਰ ਦੀ ਕਹਾਣੀ ਕਲਾ ਨੇ ਪਿੱਛੇ ਰਹਿ ਗਏ ਦੋ ਪਰਿਵਾਰਕ ਮੈਂਬਰਾਂ—ਆਸੋ ਤੇ ਗੁਰਦੇਵ ਦੀ ਜ਼ਿੰਦਗੀ ਵਿਚਲੀ ਕੜਕਦੀ ਧੁੱਪ ਨੂੰ ਠੰਢੀ ਛਾਂ ਵਿਚ ਬਦਲਣ ਲਈ ਜਾਂ ਸੰਘਣੇ ਹਨੇਰੇ ਨਾਲ ਭਰ ਚੁੱਕੀਆਂ ਉਹਨਾਂ ਦੀਆਂ ਅੱਖਾਂ ਵਿਚ ਚਾਨਣ ਦੀ ਰਿਸ਼ਮ ਜਗਾਉਣ ਲਈ ਉਹਨਾਂ ਨੂੰ ਰੋਣ ਦੇ ਰਾਹ ਉੱਤੇ ਚੱਲਣੋਂ ਰੋਕ ਕੇ ਕਿਰਤ ਕਰਨ ਦੇ ਰਾਹ ਤੋਰਿਆ ਹੈ। ਪਤੀ ਦੇ ਚਲੇ ਜਾਣ ਮਗਰੋਂ ਆਸੋ ਆਪਣੇ ਆਪ ਨੂੰ ਦੁੱਖਾਂ ਤੇ ਕੰਮਾਂ ਦੀ ਭੱਠੀ ਵਿਚ ਗਾਲ਼ ਕੇ ਹੱਡ-ਮਾਸ ਦੀ ਥਾਂ ਲੋਹੇ ਦਾ ਰੂਪ ਧਾਰ ਕੇ ਤੀਵੀਂ ਤੋਂ ਬੰਦਾ ਬਣ ਜਾਂਦੀ ਹੈ। ਇਸ ਤਰ੍ਹਾਂ ਉਹ ਆਪਣੇ ਛੋਟੇ ਜਿਹੇ ਪੁੱਤਰ ਗੁਰਦੇਵ ਦੀ ਮਾਂ ਦੇ ਨਾਲ ਨਾਲ ਬਾਪ ਵੀ ਬਣ ਜਾਂਦੀ ਹੈ। ਗੁਰਦੇਵ ਲਈ ਆਸੋ ਉਸ 'ਦੁਸਾਂਗੀ ਟਾਹਲੀ' ਵਾਂਗ ਹੈ ਜਿਸਦਾ ਇਕ ਹਿੱਸਾ ਮਾਂ ਦੇ ਰੂਪ ਵਾਲਾ ਤੇ ਦੂਸਰਾ ਪਿਓ ਦੇ ਰੂਪ ਵਾਲਾ ਹੋਵੇ। ਜੇ ਆਸੋ 'ਦੁਸਾਂਗੀ ਟਾਹਲੀ' ਦਾ ਰੂਪ ਨਾ ਧਾਰਦੀ ਤਾਂ ਉਸਦੇ ਮਨ ਨੇ ਪਤੀ ਦੀ ਮੌਤ ਦੇ ਵਰਤ ਚੁੱਕ ਭਾਣੇ ਦੀਆਂ ਸੋਚਾਂ ਦੀ ਘੁੰਮਣਘੇਰੀ ਵਿਚ ਫਸ ਕੇ ਇਕ ਸਾਧਾਰਨ ਜਿਹੀ ਔਰਤ ਬਣ ਜਾਣਾ ਸੀ। ਪਰ ਭੁੱਲਰ ਦੀ ਦਾਰਸ਼ਨਿਕ ਸੋਚ ਉਸਨੂੰ ਸਾਧਾਰਨ ਰੂਪ ਵਿਚ ਪੇਸ਼ ਨਹੀਂ ਸੀ ਕਰਨਾ ਚਾਹੁੰਦੀ, ਸਗੋਂ ਅਸਾਧਾਰਨ ਕਿਸਮ ਦੀ ਔਰਤ ਬਣਾ ਕੇ ਸਾਧਾਰਨਤਾ ਦੇ ਲੜ ਲਾਈ ਰੱਖਣਾ ਚਾਹੁੰਦੀ ਸੀ। ਇਸੇ ਲਈ ਕਹਾਣੀ ਵਿਚਲੀ ਆਸੋ ਦਿਲ ਕਰੜਾ ਕਰਕੇ ਆਪਣੇ ਜਵਾਨ ਪੁੱਤਰ ਦੇ ਹੱਥਾਂ ਵਿਚ ਫੜਿਆ 'ਕੱਢਿਆ ਨਵਾਂ ਰੁਮਾਲ' ਪਹਿਚਾਣਦੀ ਹੈ। ਇਸੇ ਪਹਿਚਾਣ ਦੀ



ਸ਼ਕਤੀ ਸਦਕਾ ਉਹ ਅਸਾਧਾਰਨ ਤੋਂ ਸਾਧਾਰਨ ਬਣ ਜਾਂਦੀ ਹੈ। ਥਕੇਵੇਂ ਨੂੰ ਕਦੇ ਵੀ ਨੇੜੇ ਨਾ ਆਉਣ ਦੇਣ ਵਾਲੀ ਆਸੋ ਰੁਮਾਲ ਦੀ ਪਛਾਣ ਤੋਂ ਬਾਅਦ ਮਿੱਠੇ ਮਿੱਠੇ ਥਕੇਵੇਂ ਦੇ ਅਹਿਸਾਸ ਸਦਕਾ ਜ਼ਿੰਦਗੀ ਦਾ ਚੈਨ ਲੱਭ ਲੈਂਦੀ ਹੈ। ਉਸਨੂੰ ਭੂਰੇ ਦਾ ਭੰਵੱਤਰਿਆ ਮਨ ਪੜ੍ਹਨ ਅਤੇ ਦਰਵਾਜ਼ੇ ਦੀ ਵਿਰਲ ਥਾਣੀਂ ਆਪਣੇ ਪੁੱਤਰ ਦੀਆਂ ਹਰਕਤਾਂ ਦਾ ਸੱਚ ਜਾਣਨ ਦੀ ਜਾਚ ਵੀ ਹੈ। ਇਹ ਜਾਚ ਉਸਨੇ ਮਾਨਵੀ ਭਾਵਾਂ ਤੇ ਵਿਚਾਰਾਂ ਦੀ ਕਦਰਦਾਨੀ ਵਿਚੋਂ ਸਿੱਖੀ ਹੈ। ਇਹੋ ਕਹਾਣੀ ਦਾ ਸਿਖਰ ਹੈ ਜਿਸਨੂੰ ਇਸ ਕਹਾਣੀ ਦੇ ਸਮੁੱਚੇ ਬਿਰਤਾਂਤ ਦੀ ਗੰਢ ਵੀ ਕਿਹਾ ਜਾ ਸਕਦਾ ਹੈ। ਏਸੇ ਗੰਢ ਨੂੰ ਖੋਲ੍ਹਣ ਉਪਰੰਤ ਹੀ ਪਤਾ ਚਲਦਾ ਹੈ ਕਿ ਸੁੱਚਾ ਸਿੰਘ, ਉਹਦੀ ਪਤਨੀ ਆਸੋ ਤੇ ਪੁੱਤਰ ਗੁਰਦੇਵ ਜੀਵਨ ਦੀ ਨਰੋਈ ਪਗਡੰਡੀ ਉੱਤੇ ਤੁਰਦੇ ਹੋਏ ਆਪਣੇ ਪਿੰਡ ਵਿਚ ਤਾਂ ਕੀ, ਆਲ਼ੇ-ਦੁਆਲ਼ੇ ਦੇ ਪਿੰਡਾਂ ਵਿਚ ਵੀ ਧੰਨ ਧੰਨ ਦੇ ਪਾਤਰ ਬਣੇ ਹਨ ਅਤੇ ਹਰ ਕਿਸੇ ਦੀ ਹਮਦਰਦੀ ਪ੍ਰਾਪਤ ਕਰਦੇ ਹਨ। ਆਪਣੀ ਦ੍ਰਿੜ ਇੱਛਾ ਸ਼ਕਤੀ ਦੇ ਬਲਬੂਤੇ ਉਹ ਦੁੱਖਾਂ ਸੁੱਖਾਂ ਦੀਆਂ ਧੁੱਪਾਂ ਛਾਵਾਂ ਰਲ ਮਿਲ ਕੇ ਮਾਨਣ ਦਾ ਲੁਪਤ ਸੰਦੇਸ਼ ਵੀ ਦੇ ਜਾਂਦੇ ਹਨ। ਇੰਝ ਪਿਆਰ ਤੇ ਹਮਦਰਦੀ ਜਿਹੇ ਸਰਬਕਾਲੀ ਮਾਨਵੀ ਜਜ਼ਬੇ ਵਿਸ਼ਿਆਂ ਦਾ ਰੂਪ ਧਾਰ ਕੇ ਭੁੱਲਰ ਦੇ ਸਮੁੱਚੇ ਕਥਾ-ਸੰਸਾਰ ਦਾ ਸਿਰਜਣਈ ਆਧਾਰ ਤੇ ਕਲਾਤਮਕ ਪ੍ਰਚਾਰ ਬਣਦੇ ਹਨ।

ਗੁਰਬਚਨ ਸਿੰਘ ਭੁੱਲਰ ਨੇ ਆਪਣੇ ਕਥਾ-ਸੰਸਾਰ ਦੀ ਉਸਾਰੀ ਵੇਲੇ ਪ੍ਰਤੀਕਾਂ ਦਾ ਭਰਵਾਂ ਸਹਾਰਾ ਲਿਆ ਹੈ। ਉਸਨੇ ਪ੍ਰਤੀਕਾਂ ਨੂੰ ਕਹਾਣੀ ਦੀ ਵਿਧੀ ਦੇ ਤੌਰ ਉੱਤੇ ਵੀ ਵਰਤਿਆ ਹੈ ਅਤੇ ਕਹਾਣੀ ਦੀ ਵਸਤੂ ਤੇ ਦ੍ਰਿਸ਼ਟੀ ਦੀ ਪਛਾਣ ਲਈ ਵੀ। ਭੁੱਲਰ ਦੇ ਸਿਰਜੇ ਵਿਸ਼ਵ ਵਿਆਪੀ, ਦੇਸੀ, ਪਰੰਪਰਕ, ਯੁਗੀਨ, ਭਾਵਾਤਮਕ, ਵਿਚਾਰਾਤਮਕ, ਵਿਅੰਗਾਤਮਕ, ਮਿਥਿਹਾਸਕ ਇਤਿਆਦਿ ਪ੍ਰਤੀਕ ਤਤਕਾਲੀ ਤੇ ਸਮਕਾਲੀ ਵਸਤੂ-ਸਥਿਤੀਆਂ ਦੀ ਠੀਕ ਪ੍ਰਤੀਨਿਧਤਾ ਕਰਦੇ ਹਨ। ਭੁੱਲਰ ਦਾ ਸਿਰਜਿਆ ਵਿਅਕਤੀਗਤ ਪ੍ਰਤੀਕ 'ਦੀਵੇ ਵਾਂਗ ਬਲਦੀ ਅੱਖ' ਸਮੂਹਕ ਭਾਵਾਤਮਕ ਪ੍ਰਤੀਕ ਦੇ ਰੂਪ ਵਿਚ ਵਟ ਕੇ ਪੰਜਾਬੀ ਕਿਰਸਾਨੀ ਸਮਾਜ ਦੀ ਜ਼ਮੀਨ ਦੀ ਵੰਡ ਦੇ ਸੰਕਟ ਤੇ ਉਸ ਸੰਕਟ ਦੇ ਹੱਲ ਨੂੰ ਪੇਸ਼ ਕਰਦਾ ਹੈ। 'ਅਗਨੀ ਕਲਸ' ਰਵਾਇਤੀ ਪ੍ਰਤੀਕ ਹੈ ਜਿਹੜਾ ਮਨੁੱਖ ਅੰਦਰਲੀ ਮਿਰਗ-ਤ੍ਰਿਸ਼ਨਾ ਨੂੰ ਮਾਪਦਾ ਹੈ। 'ਤੋਰੀ ਦੀ ਵੇਲ' ਰੂਪਕ ਪ੍ਰਤੀਕ ਹੈ, ਜਿਹੜਾ ਪੰਜਾਬ ਦੇ ਜੱਟ ਦੀ ਰੂਹ ਦੇ ਵਿਭਿੰਨ ਰੂਪਾਂ ਨੂੰ ਸਾਹਵੇਂ ਲਿਆਉਂਦਾ ਹੈ। 'ਰੇਸ਼ਮ ਦੀ ਛੋਹ ਅਤੇ ਬੋਰੇ ਦਾ ਘਾਸਾ' ਲੇਖਕ ਦੇ ਵਿਅਕਤੀਗਤ ਪ੍ਰਤੀਕ ਹਨ ਜਿਹੜੇ ਜਮਾਤੀ ਸਮਾਜ ਦੇ ਅਮੀਰੀ ਗਰੀਬੀ ਦੇ ਪਾੜੇ ਨੂੰ ਦਰਸਾਉਂਦੇ ਹਨ। 'ਅਲੋਹਾ' ਵਿਅੰਗਾਤਮਕ ਪ੍ਰਤੀਕ ਹੈ ਜਿਸਦਾ ਪ੍ਰਯੋਗ ਸਮਾਜ ਵਿਚ ਰਮੀ ਬੁਰਜੁਆ ਵਿਚਾਰਧਾਰਾ ਨੂੰ ਨਿੰਦਣ ਲਈ ਕੀਤਾ ਗਿਆ ਹੈ। ਇਉਂ ਭੁੱਲਰ ਨੇ ਗਲਪ ਵਿਚ ਪ੍ਰਤੀਕਾਂ ਦੀ ਭਰਪੂਰ ਤੇ ਸਫਲ ਵਰਤੋਂ ਸਦਕਾ ਸਾਹਿਤਕ ਪਰੰਪਰਾ ਦੀ ਇਸ ਮਨੌਤ ਨੂੰ ਝੂਠਾ ਪੁਵਾਇਆ ਹੈ ਕਿ ਸਿਰਫ ਕਵਿਤਾ ਦਾ ਸੁਭਾਉ ਹੀ ਪ੍ਰਤੀਕਾਤਮਕ ਹੁੰਦਾ ਹੈ।

ਭੁੱਲਰ ਦੀ ਕਥਾ ਨੂੰ ਵਿਚਾਰਧਾਰਕ ਗਹਿਰਾਈ ਦਿੰਦੀ ਉਸਦੀ ਰਾਜਨੀਤਕ ਤੇ ਦਾਰਸ਼ਨਿਕ ਸਮਝ ਬਾਰੇ ਵਿਸਤ੍ਰਿਤ ਚਰਚਾ ਦੀ ਗੁੰਜਾਇਸ਼ ਹੈ ਪਰ ਇਥੇ ਇਸ ਵਿਸ਼ੇ ਬਾਰੇ ਸੰਕੇਤਕ ਰੂਪ ਵਿਚ ਏਨਾ ਹੀ ਕਹਿਣਾ ਬਣਦਾ ਹੈ ਕਿ ਨਾ ਕੇਵਲ ਰਾਜਨੀਤੀ ਨਾਲ ਜੁੜੇ ਵਿਸ਼ਿਆਂ ਨੂੰ ਬਲਕਿ ਹੋਰਨਾਂ ਸਮਾਜਕ-ਆਰਥਿਕ ਵਿਸ਼ਿਆਂ ਨੂੰ ਵੀ ਮਨੁੱਖ ਦੇ ਸਦੀਵੀ ਭਾਵਾਂ ਦੀ ਪੇਸ਼ਕਾਰੀ ਰਾਹੀਂ ਅਤੇ ਪ੍ਰਗਤੀਵਾਦੀ-ਮਾਨਵਵਾਦੀ ਕਦਰਾਂ-ਕੀਮਤਾਂ ਨੂੰ ਦਾਰਸ਼ਨਿਕ ਸੁਰ ਦੀ ਪੇਸ਼ਕਾਰੀ ਰਾਹੀਂ ਭੁੱਲਰ ਨੇ ਵਰਗ-ਵੰਡ ਵਾਲੇ ਸਮਾਜ ਦੀ ਹੀ ਬਾਤ ਪਾਈ ਹੈ। 'ਤਾਮਰ ਪੱਤਰ', 'ਪੱਥਰ ਦਾ ਬੁੱਤ', 'ਵਖਤਾਂ ਮਾਰੇ', 'ਮੋਰਚੇ', 'ਵਿਰਲਾਂ 'ਚੋਂ ਝਾਕਦਾ ਹਨੇਰਾ', 'ਕੀ ਜਾਣਾਂ ਮੈਂ ਕੌਣ' ਕਹਾਣੀਆਂ ਵਿਚਲੇ ਭਾਵ, ਪਾਤਰ ਤੇ ਸਥਿਤੀਆਂ ਦੇਸ਼ ਦੀ ਸੁਤੰਤਰਤਾ ਤੋਂ ਪੂਰਵਲੇ ਤੇ ਮਗਰੋਂ ਸਥਾਪਤ ਹੋਏ ਰਾਜ-ਪ੍ਰਬੰਧ ਵਿਚ ਨਿਆਂਕਾਰੀ ਸਮਾਜ ਦੀ ਉਸਾਰੀ ਦੀ ਪ੍ਰਮਾਣਿਕ ਯਥਾਰਥਕ ਅਥਵਾ ਕਲਾਤਮਕ ਕਸਵੱਟੀ ਬਣੇ ਹਨ। ਭੁੱਲਰ ਸਮਾਜ ਵਿਚ ਵਿਚਰਦੇ ਵਿਅਕਤੀਆਂ ਦੇ ਭਾਵਾਂ ਨੂੰ ਪਕੜਦਾ ਹੈ, ਭਾਵ ਜੋ ਕਿ ਸਮਾਜਕ ਵਿਅਕਤੀ ਦੀਆਂ ਜਮਾਂਦਰੂ ਬਿਰਤੀਆਂ ਨਾਲ ਜੁੜੇ ਹੁੰਦੇ ਹਨ ਅਤੇ ਜਿਹਨਾਂ ਨੂੰ ਸਮਾਂ, ਸਥਾਨ ਤੇ ਪਰਿਸਥਿਤੀਆਂ ਵਿਕਸਤ ਕਰਦੇ, ਅਵਿਕਸਤ ਰੱਖਦੇ ਜਾਂ ਵਿਕਾਸ ਦੀ ਪ੍ਰਕਿਰਿਆ ਵਿਚ ਪਾਉਂਦੇ ਰਹਿੰਦੇ ਹਨ। ਲਗਦੈ,

ਕਹਾਣੀ ਲਿਖਣ ਵੇਲੇ ਭੁੱਲਰ ਦੀ ਨਜ਼ਰ ਮਨੁੱਖੀ ਭਾਵਾਂ ਦੇ ਬਦਲਦੇ ਇਤਿਹਾਸ ਦੀ ਪ੍ਰਕਿਰਿਆ ਉੱਤੇ ਅਤੇ ਇਸ ਪ੍ਰਕਿਰਿਆ ਨੂੰ ਚਾਲੂ ਰੱਖਣ ਵਾਲੇ ਮਾਰਕਸਵਾਦੀ ਸੁਹਜ-ਸ਼ਾਸਤਰ ਦੇ ਮੂਲ ਸੰਕਲਪਾਂ ਦੀ ਵਿਚਾਰਧਾਰਕ ਚੌਖਟ ਉੱਤੇ ਟਿਕੀ ਰਹਿੰਦੀ ਹੈ। ਭੁੱਲਰ ਦੀ ਵਿਲੱਖਣਤਾ ਹੀ ਇਸ ਗੱਲ ਵਿਚ ਹੈ ਕਿ ਉਸਨੇ ਮਾਰਕਸੀ ਸੰਕਲਪਾਂ ਨੂੰ ਆਪਣੀ ਕਥਾਤਮਕ ਸ਼ਬਦਾਵਲੀ ਰਾਹੀਂ ਇਸ ਤਰ੍ਹਾਂ ਪੇਸ਼ ਕੀਤਾ ਹੈ ਕਿ ਉਹਦੀ ਕਹਾਣੀ ਕਹਿਣ ਦੀ ਜੁਗਤ ਕੁਦਰਤੀ ਕੁਦਰਤੀ ਜਾਪਦੀ ਹੈ। ਕਹਾਣੀ ਕਹਿਣ ਦੀ ਕੁਦਰਤੀ ਜੁਗਤ ਭੁੱਲਰ ਦੇ ਇਸ ਕਥਨ ਦੀ ਗਵਾਹ ਵੀ ਬਣੀ ਹੈ ਕਿ 'ਕਹਾਣੀ ਲਿਖਣ ਸਮੇਂ ਪਾਤਰਾਂ ਦੇ ਸਹਿਜ ਵਿਕਾਸ ਅਤੇ ਕਹਾਣੀ ਦੇ ਕਰਮ-ਵਿਕਾਸ ਵਿਚ ਉਹ ਗੁਰਬਚਨ ਸਿੰਘ ਭੁੱਲਰ ਨਾਂ ਦੇ ਆਦਮੀ ਨੂੰ ਦਖਲ ਦੇਣ ਦੀ ਖੁੱਲ੍ਹ ਨਹੀਂ ਦਿੰਦਾ।'

ਗੁਰਚਬਨ ਸਿੰਘ ਭੁੱਲਰ ਦਾ ਉਕਤ ਕਥਨ ਇਹ ਵਿਧਾ-ਸ਼ਾਸਤਰੀ ਸੰਕੇਤ ਵੀ ਦਿੰਦਾ ਹੈ ਕਿ ਵਸਤੂ ਤੇ ਰੂਪ ਦੇ ਸੰਬੰਧਾਂ ਦੀ ਏਕਤਾ ਦਾ ਨਾਂ ਹੀ ਕਹਾਣੀ-ਕਲਾ ਹੈ ਅਤੇ ਇਸ ਏਕਤਾ ਨੂੰ ਸਥਾਪਤ ਕਰਨ ਵਾਲਾ ਰਚਨਾਕਾਰ ਸਿੱਧੇ ਰੂਪ ਵਿਚ ਆਪ ਰਚਨਾ ਵਿਚੋਂ ਗ਼ੈਰ-ਹਾਜ਼ਰ ਹੁੰਦਾ ਹੈ। ਰਚਨਾਕਾਰ ਦੀ ਹਾਜ਼ਰੀ ਤੇ ਗ਼ੈਰ-ਹਾਜ਼ਰੀ ਉਸਦੇ ਪਾਠਕਾਂ ਦੀ ਪਸੰਦ ਤੇ ਨਾਪਸੰਦੀ ਦਾ ਕਾਰਨ ਵੀ ਬਣਦੀ ਹੈ। ਅਤੇ ਭੁੱਲਰ ਨੂੰ ਆਪਣੇ ਪਾਠਕਾਂ ਦੀ ਪਸੰਦ ਦਾ ਪੂਰਾ ਖਿਆਲ ਹੈ। ਇਸ ਪਰਥਾਏ ਉਸਦੇ ਸਾਹਿਤ ਅਕਾਦਮੀ ਪੁਰਸਕਾਰ ਵੇਲੇ ਦਿੱਤੇ ਭਾਸ਼ਣ ਵਿਚਲੇ ਇਹ ਸ਼ਬਦ ਗੌਲਣਯੋਗ ਹਨ : "ਪੰਜਾਬੀ ਪਾਠਕ ਬਹੁਤ ਹੀ ਸਿਆਣੇ ਹੋਣ ਦੇ ਨਾਲ ਨਾਲ ਬਹੁਤ ਹੀ ਦਿਆਲੂ-ਕਿਰਪਾਲੂ ਵੀ ਹਨ। ਆਪਣੇ ਸਾਹਿਤ ਕਾਰਜ ਦੀ ਦ੍ਰਿਸ਼ਟੀ ਤੋਂ ਅਸੀਂ ਲੇਖਕ ਜਿੰਨੇ ਦੇ ਅਧਿਕਾਰੀ ਹੁੰਦੇ ਹਾਂ, ਉਹ ਸਾਨੂੰ ਉਸ ਤੋਂ ਕਿਤੇ ਵੱਧ ਮਾਣ-ਸਤਿਕਾਰ ਦਿੰਦੇ ਹਨ।" ਇਹ ਆਖ ਕੇ ਉਸ ਨੇ ਉਦਾਰਚਿੱਤ ਪੰਜਾਬੀ ਪਾਠਕਾਂ ਨੂੰ ਨਮਸਕਾਰ ਕੀਤਾ ਹੈ।

ਗੁਰਬਚਨ ਸਿੰਘ ਭੁੱਲਰ ਦੇ ਪਾਠਕਾਂ ਵਿਚ ਸਾਧਾਰਨ ਵਿਅਕਤੀਆਂ ਤੋਂ ਲੈ ਕੇ ਲੇਖਕ-ਆਲੋਚਕ-ਪਾਠਕਾਂ ਦੀ ਲੰਮੀ ਸੂਚੀ ਬਣਦੀ ਹੈ। ਉਸਦੀ ਕਥਾ ਬਾਰੇ ਪ੍ਰਸ਼ੰਸਾਮਈ ਸੁਰ ਵਿਚ ਜ਼ਿਕਰ ਕਰਨ ਵਾਲੇ ਨਾਵਾਂ ਵਿਚ ਸੋਹਨ ਸਿੰਘ ਜੋਸ਼, ਬਲਰਾਜ ਸਾਹਨੀ, ਕੁਲਵੰਤ ਸਿੰਘ ਵਿਰਕ, ਅੰਮ੍ਰਿਤਾ ਪ੍ਰੀਤਮ, ਹਰਿਭਜਨ ਸਿੰਘ, ਕਰਤਾਰ ਸਿੰਘ ਦੁੱਗਲ, ਜਸਵੰਤ ਸਿੰਘ ਕੰਵਲ, ਸੰਤੋਖ ਸਿੰਘ ਧੀਰ, ਗੁਲਜ਼ਾਰ ਸਿੰਘ ਸੰਧੂ, ਗੁਰਦਿਆਲ ਸਿੰਘ, ਟੀ. ਆਰ. ਵਿਨੋਦ, ਰਘਬੀਰ ਸਿੰਘ, ਮੋਹਨ ਭੰਡਾਰੀ, ਸੁਰਜੀਤ ਗਿੱਲ, ਅਜਮੇਰ ਔਲਖ, ਗੁਰਦੇਵ ਸਿੰਘ ਰੁਪਾਣਾ, ਨਰਿੰਜਨ ਤਸਨੀਮ, ਧਨਵੰਤ ਕੌਰ, ਪ੍ਰੇਮ ਗੋਰਖੀ ਅਤੇ ਸੁਖਵੰਤ ਕੌਰ ਮਾਨ ਤਕ ਸ਼ਾਮਲ ਹਨ। ਇਥੇ ਹੀ ਬੱਸ ਨਹੀਂ, ਗੁਰਬਚਨ ਸਿੰਘ ਭੁੱਲਰ ਦੀ ਕਹਾਣੀ ਕਲਾ ਗਲਪ-ਕਲਾ ਦੀ ਜਾਗ ਲਾਉਣ ਦੀ ਅਹਿਮ ਭੂਮਿਕਾ ਨਿਭਾਉਂਦੀ ਹੋਈ ਬਲਵਿੰਦਰ ਸਿੰਘ ਗਰੇਵਾਲ ਦੇ ਰੂਪ ਵਿਚ ਇਕ ਨਵੇਂ ਸਮਰੱਥ ਕਥਾਕਾਰ ਨੂੰ ਜਨਮ ਦੇ ਕੇ ਪੰਜਾਬੀ ਕਥਾਕਾਰੀ ਦੇ ਖੇਤਰ ਤੇ ਇਤਿਹਾਸ ਵਿਚ ਵਾਧਾ ਵੀ ਕਰਦੀ ਹੈ। ਨਵੇਂ ਉਭਰਦੇ ਲੇਖਕ ਵਜੋਂ ਸਾਹਿਤ ਅਕਾਦਮੀ ਵੱਲੋਂ ਪ੍ਰਕਾਸ਼ਤ ਬਲਵਿੰਦਰ ਸਿੰਘ ਗਰੇਵਾਲ ਦੀ ਕਥਾ ਪੁਸਤਕ 'ਯੁੱਧ ਖੇਤਰ' ਵਿਚ ਉਸਦੀ ਇਹ ਉਗਾਹੀ ਹੈ ਕਿ ਗੁਰਬਚਨ ਸਿੰਘ ਭੁੱਲਰ ਨੇ 'ਭਾਵੇਂ ਕਦੇ ਗੁਰੂ ਦਖਸ਼ਣਾ ਦੀ ਤਵੱਕੋ ਨਹੀਂ ਕੀਤੀ ਪਰ ਮੈਂ ਆਪਣੇ 'ਸੱਜੇ ਹੱਥ ਦੇ ਅੰਗੂਠੇ' ਵਰਗੇ ਸ਼ਬਦ ਉਹਨਾਂ ਦੇ ਚਰਨਾਂ 'ਚ ਭੇਂਟ ਕਰਦਾ ਹਾਂ—ਜਿਹਨਾਂ ਦੀ ਇਕੋ ਕਹਾਣੀ 'ਖ਼ੂਨ' ਨੇ ਮੇਰੇ ਅੰਦਰਲੇ ਕਹਾਣੀਕਾਰ ਦਾ ਮੋਢਾ ਥਾਪੜਿਆ। ਕਹਾਣੀ ਲਿਖ ਸਕਣ ਦੀ ਸਮਰੱਥਾ ਦਾ ਅਹਿਸਾਸ ਜਗਾਇਆ।" ਇੰਝ ਭੁੱਲਰ ਦੀ ਕਹਾਣੀ ਕਲਾ ਨਵੇਂ ਪੰਜਾਬੀ ਕਥਾਕਾਰਾਂ ਲਈ ਕਹਾਣੀ ਲਿਖਣ ਦਾ ਪ੍ਰੇਰਨਾਦਾਇਕ ਕਲਾਤਮਕ ਸੋਮਾ ਬਣਨ ਦੇ ਪੂਰੀ ਤਰ੍ਹਾਂ ਸਮਰੱਥ ਕਹੀ ਜਾ ਸਕਦੀ ਹੈ। ਸੱਚ ਹੀ ਗੁਰਬਚਨ ਸਿੰਘ ਭੁੱਲਰ ਵਰਗੇ ਸਮਰੱਥ ਪੰਜਾਬੀ ਲੇਖਕਾਂ ਦੀ ਕਹਾਣੀ ਕਲਾ ਨੂੰ ਜਾਣ-ਸਮਝ ਕੇ ਹੀ ਨਵੇਂ ਪੰਜਾਬੀ ਕਹਾਣੀਕਾਰ ਕੁਝ ਨਵਾਂ ਸਿਰਜ ਸਕਣ ਦੇ ਸਮਰੱਥ ਹੋ ਸਕਦੇ ਹਨ।❑❑

**[ਲੈਕਚਰਾਰ, ਈਵਨਿੰਗ ਸਟੱਡੀਜ਼, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ]**





# ਮਨੁੱਖੀ ਅਧਿਕਾਰ

## ਸੁਰਜੀਤ ਹਾਂਸ

ਮਨੁੱਖੀ ਅਧਿਕਾਰ ਬੜੀ ਰੌਚਿਕ ਸ਼ਬਦਾਵਲੀ ਹੈ। ਮਨੁੱਖਤਾ ਦੀ ਹਾਲਤ ਰੌਚਿਕ ਨਹੀਂ। ਤਕਰੀਬਨ ਇਕ ਤਿਹਾਈ ਦੁਨੀਆਂ ਭੁੱਖੀ ਸੌਂਦੀ ਹੈ। ਇਹ ਪਿਛਲੀ ਦੋ ਸਦੀਆਂ ਦੀ ਆਰਥਿਕਤਾ ਦਾ ਪਰਿਣਾਮ ਹੈ।

ਪਹਿਲੀ ਗੱਲ ਤਾਂ ਇਹ ਕਿ ਮਨੁੱਖੀ ਅਧਿਕਾਰ ਸਿਆਸੀ ਵਿਕਲਪ ਹੈ ਜਿਸਦੇ ਆਪਣੇ ਘਾਟੇ ਵਾਧੇ ਹਨ। ਦੂਸਰੇ, ਇਹ ਕਿ ਸਿਆਸੀ ਹੱਕ ਦੀ ਕਾਢ ਪੱਛਮੀ ਯੌਰਪ ਦੀ ਹੈ। ਕਾਢ ਤਾਂ ਆਲੂ ਗੋਭੀ ਦੀ ਵੀ ਵਿਦੇਸ਼ੀ ਹੈ ਪਰ ਸਾਰਾ ਮੁਲਕ ਸੁਆਦ ਨਾ' ਖਾਂਦਾ ਹੈ।

ਤੀਸਰੇ, ਸਿਆਸੀ ਹੱਕ ਯੌਰਪੀ ਸਾਮੰਤਵਾਦ (Feudalism) ਦੀ ਰਚਨਾ ਹੈ ਕਿਉਂਕਿ ਇਹ ਬਾਦਸ਼ਾਹਤ ਦੇ ਵਿਰੋਧ ਬਾਰੇ ਸੋਚ ਸਕਦਾ ਸੀ। ਸਾਡੇ ਸਾਮੰਤਵਾਦ ਦੇ ਧੜੇ ਤਾਂ ਸੀ ਜਿਹੜੇ ਇਕ ਜਾਂ ਹੋਰ ਕਿਸੇ ਨੂੰ ਬਾਦਸ਼ਾਹ ਬਣਾਉਣਾ ਚਾਹੁੰਦੇ ਸੀ ਪਰ ਸ਼੍ਰੇਣਿਕ ਪ੍ਰਗਟਾਵ ਲਈ ਤਿਆਰ ਨਹੀਂ ਸੀ। ਵਲਾਇਤ ਦਾ ਪਰਵਾਨਾ-ਇ ਆ'ਜ਼ਮ Magna Carta (1215) ਸਾਮੰਤਾਂ ਦੇ ਬਾਦਸ਼ਾਹ ਪ੍ਰਤੀ ਹੱਕਾਂ ਦਾ ਵਿਹਾਰਕ ਵਰਣਨ ਹੈ।

ਫੇਰ ਵਲਾਇਤ ਦੇ ਅੰਗਰੇਜ਼ੀ ਹੱਕਾਂ ਦਾ ਬਿਲ (1689) ਇਸ ਕਰਕੇ ਸਾਹਮਣੇ ਆਇਆ ਕਿ ਸਟੂਅਰਟ ਵੰਸ਼ ਦੇ ਖ਼ਾਤਮੇ ਨਾਲ ਵਿਲੀਅਮ-ਮੇਰੀ ਨੂੰ ਬਾਦਸ਼ਾਹੀ ਸੌਂਪੀ ਗਈ ਸੀ, ਜਿਸਦੇ ਸ਼ਬਦ ਹਨ "the true, ancient and indubitable rights and liberties of the people of this kingdom"।

ਅਮਰੀਕੀ ਸੁਤੰਤਰਤਾ ਸੰਗਰਾਮ ਦੇ ਮੁਖੀ 'ਪ੍ਰਾਚੀਨ ਅਧਿਕਾਰਾਂ ਅਤੇ ਆਜ਼ਾਦੀਆਂ' (ancient rights and liberties) ਨੂੰ ਜ਼ਰੂਰੀ ਤੌਰ 'ਤੇ ਨਾ-ਕਾਫ਼ੀ ਸਮਝਦੇ ਸੀ, ਕਿਉਂਕਿ ਇਹਦੇ ਵਿਚ ਬਗ਼ਾਵਤ ਦਾ ਹੱਕ ਸ਼ਾਮਲ ਨਹੀਂ ਸੀ। ਜੇ ਅਮਰੀਕਨ ਇੰਗਲੈਂਡ ਤੋਂ ਇਨਾ ਹੀ ਮੰਗਦੇ ਤਾਂ ਇਹਦੇ ਵਿਚ ਸੁਤੰਤਰਤਾ ਨਹੀਂ ਆਉਂਦੀ ਸੀ। ਨਤੀਜਾ ਇਹ ਹੋਇਆ ਕਿ ਅਮਰੀਕਨਾਂ ਨੂੰ ਜੈਫ਼ਰਸਨ ਦੀ ਸ਼ਬਦਾਵਲੀ ਵਿਚ ਸੰਨ 1776 ਵਿਚ ਐਲਾਨ ਕਰਨਾ ਪਿਆ ਸੀ ਕਿ "ਅਸੀਂ ਨਿਮਨ ਲਿਖਤ ਸੱਚਾਈਆਂ ਨੂੰ ਸੁਤੇ-ਸਿੱਧ ਸਮਝਦੇ ਹਾਂ ਕਿ (ਰੱਬ ਨੇ) ਬੰਦੇ ਸਮਾਨ ਪੈਦਾ ਕੀਤੇ ਹਨ ਅਤੇ ਸਿਰਜਣਹਾਰ ਨੇ ਉਹਨਾਂ ਨੂੰ ਨਿਰ-ਵੰਚਣ ਜੋਗ (unalienable) ਹੱਕ ਦਿੱਤੇ ਹਨ ਜਿਹਨਾਂ ਵਿਚ ਜੀਵਨ, ਆਜ਼ਾਦੀ (liberty) ਅਤੇ ਆਪਣੇ ਮੋਦ ਦੀ ਵ੍ਰਿਧੀ ਦੀ ਕਾਰਗੁਜ਼ਾਰੀ (pursuit of happiness) ਸ਼ਾਮਲ ਹੈ। ਇਸ ਐਲਾਨ ਦੀ ਪਹਿਲਾਂ ਸੰਵਿਧਾਨਕ ਸੂਰਤ ਨਹੀਂ ਸੀ। ਅਮਰੀਕਾ ਨੇ ਫਰਾਂਸੀਸੀ ਇਨਕਲਾਬ ਦੇ Declaration of the Rights of Man and Citizen (1789) ਮਗਰੋਂ ਇਹਨੂੰ ਸੰਵਿਧਾਨਕ ਸ਼ਕਲ ਦਿੱਤੀ।

ਫ਼ਰਾਂਸੀਸੀ ਐਲਾਨਨਾਮਾ 'ਆਦਮੀ', 'ਹਰ ਇਕ ਆਦਮੀ', 'ਸਾਰੇ ਆਦਮੀ', 'ਸਾਰੇ ਸ਼ਹਿਰੀ', 'ਹਰਇਕ ਸ਼ਹਿਰੀ', 'ਸਮਾਜ' ਅਤੇ 'ਹਰ ਸਮਾਜ' ਦੀ ਬੋਲੀ ਬੋਲਦਾ ਹੈ ਅਤੇ ਫ਼ਰਾਂਸੀਸੀ ਜਨ-ਸਮੂਹ ਦਾ ਜ਼ਿਕਰ ਕੇਵਲ ਇਕ ਵਾਰ ਆਇਆ ਹੈ।

ਮਨੁੱਖੀ ਅਧਿਕਾਰਾਂ ਲਈ ਤਿੰਨ ਗੱਲਾਂ ਅਵੱਸ਼ ਹਨ। ਅਧਿਕਾਰ ਪ੍ਰਕਿਰਤਕ ਹੋਣ, ਮਤਲਬ

ਸਾਰੇ ਮਨੁੱਖਾਂ ਦੇ ਹਨ; **ਸਮਾਨ** ਹੋਣ, ਸਾਰਿਆਂ ਲਈ ਇਕੋ ਜਿੰਨੇ; ਅਤੇ **ਸਾਰਵ** ਹੋਣ, ਅਰਥਾਤ ਸਾਰੀ ਦੁਨੀਆਂ ਵਿਚ। ਸੰਨ 1689 ਤੋਂ 1776 ਤਕ ਅਧਿਕਾਰ ਵਿਸ਼ੇਸ਼ ਕੌਮ ਦੇ ਸਨ ਜਿਹੜੇ ਅਮਰੀਕਨ ਸੁਤੰਤਰਤਾ ਅਤੇ ਫ਼ਰਾਂਸੀਸੀ ਇਨਕਲਾਬ ਨੇ ਮਨੁੱਖ ਦੇ ਅਧਿਕਾਰ ਬਣਾ ਦਿੱਤੇ।

ਸੰਨ 1789 ਤੋਂ ਪਹਿਲਾਂ ਜੈਫ਼ਰਸਨ ਲਈ ਮਨੁੱਖੀ ਅਧਿਕਾਰ ਅ-ਕ੍ਰਿਯਾਸ਼ੀਲ ਅਤੇ ਨੀਮ ਸਿਆਸੀ ਸਨ। ਫ਼ਰਾਂਸੀਸੀ ਪ੍ਰਕਾਸ਼ ਲਹਿਰ (Enlightenment) ਦਾ ਮੁੱਖ ਚਿੰਤਕ ਕੰਨਦੌਰਸੇ (Condorcet) ਇਹਨਾਂ ਵਿਚ 'ਜ਼ਾਤੀ ਸੁਰਕਸ਼ਾ, ਜਾਇਦਾਦ ਦੀ ਹਫ਼ਾਜ਼ਤ, ਪੱਖਹੀਣ ਸਮ-ਦ੍ਰਿਸ਼ ਨਯਾਂਯ ਅਤੇ ਕਾਨੂੰਨਸਾਜ਼ੀ ਵਿਚ ਹਿੱਸਾਦਾਰੀ' ਸ਼ਾਮਲ ਕਰਦਾ ਹੈ। ਕੰਨਦੌਰਸੇ ਮਨੁੱਖੀ ਅਧਿਕਾਰਾਂ ਨੂੰ ਸਪਸ਼ਟ ਰੂਪ ਵਿਚ ਅਮਰੀਕਨ ਸੁਤੰਤਰਤਾ ਸੰਗ੍ਰਾਮ ਨਾਲ ਜੋੜਦਾ ਹੈ। ਪਰ ਮਨੁੱਖੀ ਅਧਿਕਾਰ ਸਾਰਵ ਹੋਣ ਦੇ ਬਾਵਜੂਦ ਇੰਨੇ ਅਮੂਰਤ ਸਨ ਕਿ ਇਹਨਾਂ ਦੀ ਘਣਤਾ ਦਰਸਾਉਣੀ ਮੁਸ਼ਕਲ ਸੀ। ਸਾਰਵ ਵਿਚੋਂ ਬੱਚੇ, ਪਾਗ਼ਲ, ਕੈਦੀ, ਪਰਦੇਸੀ, ਕੱਢ ਦਿੱਤੇ ਗਏ ਕਿਉਂਕਿ ਇਹ ਰਾਜਨੀਤਕ ਪ੍ਰਕਿਰਿਆ ਵਿਚ ਹਿੱਸਾ ਪਾਉਣ ਦੇ 'ਅਯੋਗ' ਸਨ। ਨਾਲ ਹੀ ਬੇ-ਜਾਇਦਾਦ, ਗ਼ੁਲਾਮ, ਅਲਪ-ਸੰਖਯਾ ਅਤੇ ਹਰ ਥਾਂ, ਹਮੇਸ਼ਾ, ਔਰਤਾਂ ਨੂੰ ਸਾਰਵ 'ਚੋਂ ਬੇ-ਦਖ਼ਲ ਕਰ ਦਿੱਤਾ ਗਿਆ।

ਫ਼ਰਾਂਸ ਵਿਚ ਬਰਾਬਰ ਦੇ ਸਿਆਸੀ ਹੱਕ ਪਰੋਟੈਸਟੈਂਟਾਂ (Protestants) ਨੂੰ 1791 ਵਿਚ, ਯਹੂਦੀਆਂ ਨੂੰ 1792 ਵਿਚ, ਨਾਲ ਹੀ ਜੱਲਾਦਾਂ ਅਤੇ ਐਕਟਰਾਂ ਨੂੰ। ਸੰਨ 1794 ਵਿਚ ਗ਼ੁਲਾਮੀ ਖਤਮ ਕਰ ਦਿੱਤੀ। ਔਰਤਾਂ ਨੂੰ ਕੇਵਲ ਤਲਾਕ ਅਤੇ ਜਾਇਦਾਦ ਦਾ ਹੱਕ ਮਿਲਿਆ। ਹੁਣ ਬਾਲਗ਼ 25 ਸਾਲ ਦੀ ਥਾਂਉਂ 21 ਸਾਲ 'ਚ ਹੋਣ ਲੱਗ ਪਏ। ਮਨੁੱਖੀ ਅਧਿਕਾਰਾਂ ਦਾ ਅੰਦਰੂਨੀ ਵਿਆਪਕ ਤਰਕ ਹੈ, ਜਿਸਦਾ ਇਤਿਹਾਸਕ ਪਸਾਰ ਹੁੰਦਾ ਰਿਹਾ।

ਨੈਪੋਲੀਅਨ ਦਾ ਵਿਸ਼ਵ ਇਤਿਹਾਸ ਵਿਚ ਪ੍ਰਗਤੀਵਾਦੀ ਰੋਲ ਪ੍ਰਸਿੱਧ ਹੈ। ਕੋਈ ਵੀ ਵਿਅਕਤੀ ਕੁੱਲੀ ਅਤੇ ਸਭ ਪੱਖਾਂ ਤੋਂ ਪ੍ਰਗਤੀਵਾਦੀ ਨਹੀਂ ਹੋ ਸਕਦਾ। ਨੈਪੋਲੀਅਨ ਨੇ ਸਨਮਾਨਦਾਇਕ Academie 1793 ਵਿਚ ਬਹਾਲ ਕਰ ਦਿੱਤੀ; ਇਨਕਲਾਬੀ ਸਰਕਾਰੀ ਸਨਮਾਨਾਂ ਨੂੰ ਨਾ-ਬਰਾਬਰੀ ਦਾ ਲਖਾਇਕ ਸਮਝਦੇ ਸੀ। ਉਸਨੇ 1802 ਵਿਚ ਤੂਸਾਂ (Toussaint) ਅਧੀਨ ਹੇਟੀ (Haiti) 'ਤੇ ਫ਼ੌਜੀ ਅਭਿਆਨ ਘੱਲਿਆ ਜਿਹੜਾ ਦੁਨੀਆਂ ਵਿਚ ਪਹਿਲਾ ਅਸ਼ਵੇਤ ਗਣਰਾਜ ਸੀ। ਤੂਸਾਂ ਫ਼ਰਾਂਸੀਸੀ ਜੇਲ੍ਹ 'ਚ ਮਰਿਆ, ਜਿਸਦੀ ਅੰਗਰੇਜ਼ੀ ਕਵੀ ਵਰਡਸਵਰਥ (Wordsworth) ਨੇ ਕ੍ਰਾਂਤੀਕਾਰੀ ਮਹਿਮਾ ਕੀਤੀ ਹੈ।

ਪੱਛਮ ਵਿਚ ਲੌਕਿਕਤਾ (secularism) ਦਾ ਯਾਤਨਾ ਦੇ ਖ਼ਾਤਮੇ ਨਾਲ ਸੰਬੰਧ ਹੈ। ਧਰਮ-ਧਾਰਿਤ ਸਮਾਜ ਵਿਚ ਬਾਦਸ਼ਾਹ ਦੇ ਰੱਬ ਦਿੱਤੇ ਦੈਵੀ ਅਧਿਕਾਰ ਸੀ, ਲੋਕ ਜੀਵਨ ਧਰਮ-ਸਿੱਧ ਨਯਾਯ 'ਤੇ ਖੜ੍ਹਾ ਸੀ। ਲੌਕਿਕ ਮਨੁੱਖ ਤਾਰਕਿਕਤਾ 'ਤੇ ਖੜ੍ਹਾ ਹੈ ਅਤੇ ਵਿਅਕਤੀ ਬ੍ਰਹਮ-ਨਿਰਭਰ ਹੋਣ ਦੀ ਥਾਂ ਆਪਣੀ ਸਵੈਨਿਯਮਤਾ (autonomy) 'ਚ ਸਥਿਤ ਹੈ। ਮਨੁੱਖੀ ਸਰੀਰ ਲੌਕਿਕ ਹੋਣ ਨਾਲ 'ਛਿੱਕ, ਪੱਦ ਤੇ ਡਕਾਰ; ਤਿੰਨੇ ਦੇਹ ਦੇ ਸ਼ਿੰਗਾਰ' ਨਹੀਂ ਰਹਿੰਦੇ ਅਤੇ ਸ਼ਰਮ ਹਯਾ ਦਾ ਸ-ਤਰ ਉੱਚਾ ਹੋ ਗਿਆ। ਲੌਕਿਕ ਮਨੁੱਖ ਲਈ ਮਨੁੱਖੀ ਅਧਿਕਾਰ ਹੀ 'ਪਾਵਨ' ਹਨ।

ਪੱਛਮ ਵਿਚ ਫ਼ਾਂਸੀ ਦੇਣ ਤੋਂ ਪਹਿਲਾਂ ਯਾਤਨਾ ਦੀ ਸੰਵਿਧਾਨਕ ਪ੍ਰਕਿਰਿਆ ਸੀ। ਯਾਤਨਾ ਰਾਹੀਂ ਮੁਜਰਮ ਤੋਂ ਉਹਦੇ ਅਪਰਾਧ/ਪਾਪ ਦਾ ਇਕਬਾਲ (ਮੰਨਣਾ) ਕਰਾਇਆ ਜਾਂਦਾ ਤਾਂ ਜੋ ਉਹਦੀ ਗਤੀ ਹੋ ਸਕੇ। ਉਹਦੇ ਗਲ਼ 'ਚ ਇਕਬਾਲ-ਨਾਮਾ ਪਾਕੇ ਉਹਨੂੰ ਚਰਚ ਵਿਚ ਲਿਜਾਇਆ ਜਾਂਦਾ ਅਤੇ ਕਤਲ-ਗਾਹ ਵਿਚ ਉਹਦੀ ਮਰਗ ਵੇਖਣ ਨੂੰ ਦਰਸ਼ਕਾਂ ਦਾ ਮੇਲਾ ਲੱਗਿਆ ਹੁੰਦਾ। ਇੰਝ retributive justice (ਬਦਲੇ ਦੇ ਨਿਆਂ) ਨਾਲ ਸਮਾਜ ਰਾਜ਼ੀ ਰਹਿੰਦਾ ਅਤੇ ਬੰਦੇ ਦੀ ਗਤੀ



ਹੋਣ ਨਾਲ ਰੱਬ ਦਾ ਵੀ ਸਰ ਜਾਂਦਾ। ਤਾਂ ਹੀ ਯਾਤਨਾ (torture) ਲੋਕ ਪ੍ਰਲੋਕ ਨੂੰ ਕਾਇਮ ਰੱਖਣ ਦਾ ਸਾਧਨ ਸੀ।

ਸੰਨ 1764 ਵਿਚ ਇਤਾਲਵੀ ਭੂਮੀਹਾਰ ਬੈੱਕਾਰਿਆ (Beccaria) ਨੇ Essay on Crime and Punishment ਲਿਖਿਆ ਜਿਸ ਵਿਚ ਸਜ਼ਾ-ਇ-ਮੌਤ ਦੀ ਵਿਰੋਧਤਾ ਸੀ। ਉਹਦੀ ਇਕ ਦਲੀਲ 'ਅਧਿਕਤਮ ਸੰਖਿਆ ਦੀ ਅਧਿਕਤਮ ਖ਼ੁਸ਼ੀ' the greatest happiness of the greatest number ਸੀ ਜਿਹੜੀ ਅੰਗਰੇਜ਼ ਬੈਂਥਮ (Bentham) ਦੇ ਹੱਥੇ ਚੜ੍ਹਕੇ ਜਗਤ ਪ੍ਰਸਿੱਧ ਫ਼ਲਸਫ਼ਾ ਬਣ ਗਈ। ਫ਼ਰਾਂਸੀਸੀ ਇਨਕਲਾਬ ਨੇ 1792 ਵਿਚ ਗਿਲੋਟੀਨ guillotine ਦੀ ਕਾਢ ਕੱਢੀ ਜਿਸਦਾ ਮਨੋਰਥ ਸਰ-ਕਲਮੀ ਨੂੰ ਘੱਟ ਤੋਂ ਘੱਟ ਦੁਖਦਾਈ ਬਣਾਉਣਾ ਸੀ, ਨਾ ਕਿ ਸਮਾਜ ਵਿਚ ਦਹਿਸ਼ਤ ਫੈਲਾਉਣਾ ਸੀ। ਇੰਝ ਯਾਤਨਾ ਦਾ ਖਾਤਮਾ ਲੌਕਿਕਤਾ ਰਾਹੀਂ ਮਨੁੱਖੀ ਅਧਿਕਾਰਾਂ ਦਾ ਅੰਗ ਬਣ ਗਿਆ।

ਮੁਗ਼ਲ ਕਾਲ ਵਿਚ ਬੰਦੇ ਨੂੰ ਉੱਚੇ ਥਾਂਉਂ ਤੋਂ ਸੁੱਟ ਕੇ ਮਾਰ ਦਿੰਦੇ ਸੀ। (ਪ੍ਰਾਚੀਨ ਰੋਮ ਵਿਚ ਇੰਝੇ ਹੁੰਦਾ ਸੀ) ਜਾਂ ਉਹਨੂੰ ਖੱਲ ਵਿਚ ਮੜ੍ਹ ਦਿੰਦੇ ਸੀ। ਖੱਲ ਗਰਮੀ ਨਾਲ ਸੁਕੜਦੀ ਰਹਿੰਦੀ ਅਤੇ ਬੰਦਾ ਦਮ ਘੁੱਟਕੇ ਮਰ ਜਾਂਦਾ। ਮੈਨੂੰ ਨਹੀਂ ਪਤਾ ਇਸਲਾਮੀ ਕਲਾਮ (theology) ਵਿਚ ਤਸੀਹੇ ਦਾ ਪ੍ਰਵੇਸ਼ ਹੋਇਆ ਹੈ ਕਿ ਨਹੀਂ। ਸਿੱਖਾਂ ਨੇ 'ਖੋਪੜੀਆਂ ਲੁਹਾਈਆਂ, ਬੰਦ ਬੰਦ ਕਟਵਾਏ, ਪੁੱਠੀਆਂ ਖੱਲ੍ਹਾਂ ਲੁਹਾਈਆਂ' ਪਰ ਉਹਨਾਂ 'ਤੇ ਅਜਿਹੀਆਂ ਮਿਹਰਬਾਨੀਆਂ ਕਰਨ ਦਾ ਵੇਲਾ ਨਹੀਂ ਆਇਆ। ਇਸ ਕਰਕੇ ਸਿੱਖ ਧਰਮ ਵਿਚ ਯਾਤਨਾ ਦੀ ਬ੍ਰਹਮਵਿੱਦਿਆ (theology) ਨਹੀਂ ਮਿਲਦੀ।

ਨੈਪੋਲੀਅਨ ਦੇ ਯੌਰਪੀ ਸਾਮਰਾਜ ਨੇ ਰਾਸ਼ਟਰਵਾਦ ਨੂੰ ਜਨਮ ਦਿੱਤਾ ਜਿਸ ਨੇ ਮਨੁੱਖੀ ਅਧਿਕਾਰਾਂ ਦੀ ਧਿਰ ਹੀ ਬਦਲ ਦਿੱਤੀ। ਜਿਹੜੇ ਰਾਸ਼ਟਰ ਵਿਚ ਹੀ 'ਸੰਭਵ' ਅਤੇ 'ਸੀਮਤ' ਹੋ ਗਏ ਅਤੇ ਪ੍ਰਕਿਰਤਕ, ਸਰਵਤ੍ਰ (ਸਰਬਤ) ਨਾ ਰਹੇ।

ਸਪੇਨ 'ਤੇ ਫ਼ਰਾਂਸੀਸੀ ਕਬਜ਼ਾ ਹੋਣ 'ਤੇ ਬੋਲੀਵਰ (Bolivar) ਨੇ ਦੱਖਣੀ ਅਮਰੀਕਾ ਦੇ ਮਹਾਂਦੀਪ ਵਿਚ ਬੋਲਿਵੀਆ, ਪਨਾਮਾ, ਕੋਲੰਬੀਆ, ਈਕਿਊਡਾਰ, ਪੀਰੂ ਅਤੇ ਵੈਨਜ਼ੂਏਲਾ ਦੀ ਸੁਤੰਤਰਤਾ ਲਹਿਰ ਦੀ ਅਗਵਾਈ ਕੀਤੀ ਅਤੇ ਜਗਤ ਵਿਚ ਰਾਸ਼ਟਰਵਾਦ ਦਾ ਹੋਰ ਵੀ ਬੋਲ ਬਾਲਾ ਹੋ ਗਿਆ। ਯੌਰਪ ਵਿਚ ਨੈਪੋਲੀਅਨ ਸਾਮਰਾਜ ਦੇ ਖ਼ਾਤਮੇ ਨਾਲ ਪੋਲੈਂਡ, ਜਰਮਨੀ ਅਤੇ ਇਟਲੀ ਨੂੰ ਰਾਸ਼ਟਰੀ ਏਕਤਾ ਨਜ਼ਰ ਆਉਣ ਲੱਗੀ।

ਸੰਨ 1848 ਦੇ ਇਨਕਲਾਬ ਤੋਂ ਪਹਿਲਾਂ ਰਾਸ਼ਟਰਵਾਦ ਵਾਮਪੰਥੀ ਸੀ ਜਿਹੜਾ ਇਹਦੀ ਹਾਰ ਮਗਰੋਂ ਦੱਖਣਵਰਤੀ ਹੋ ਗਿਆ।

ਜਰਮਨ ਰਾਸ਼ਟਰਵਾਦ ਨੇ ਜਨ-ਾਕਾਰ (ethnicity) ਦੀ ਕਾਢ ਕੱਢੀ ਜਿਸ ਦੀ ਹੋਂਦ ਨਸਲ, ਸੰਸਕ੍ਰਿਤੀ ਅਤੇ ਜਨ 'ਤੇ ਨਿਰਭਰ ਸੀ। ਲੋਗ-ਨ ਅਰਥਾਤ ਵੋਕ (Volk-folk) ਦਾ ਰਹੱਸ ਬਣ ਗਿਆ।

ਜਰਮਨ ਲੋਕ 'ਸ਼ੁੱਧ' ਅਤੇ 'ਬਿਹਤਰ' ਹੋ ਗਏ। ਪਾਵਨ (ਮਨੁੱਖੀ) ਅਧਿਕਾਰ ਸਿਰਫ਼ ਜਰਮਨ ਅਧਿਕਾਰ ਸੀ।

ਜਰਮਨ ਆਦਰਸ਼ ਟੀਊਟਨ (Teuton) ਨਸਲ ਦਾ ਨੀਊਟਨ-ਵਰਸ਼ ਬਣਾਉਣਾ ਸੀ ਜਿਸ ਵਿਚ ਹੋਰ ਗੁਆਂਢੀ ਦੇਸ਼ ਸ਼ਾਮਲ ਹੋਣਗੇ। ਜਰਮਨ ਆਪ ਨੂੰ ਇਸੇ ਨਸਲ ਦਾ ਸਮਝਦੇ ਹਨ ਭਾਵੇਂ ਨਸਲ ਦਾ ਕੋਈ ਜੀਵ ਵਿਗਿਆਨੀ (biological) ਆਧਾਰ ਨਹੀਂ।

ਰਾਸ਼ਟਰਵਾਦ ਮਸੀਹਾਈ ਹੋ ਗਿਆ। ਕੋਲੰਬੀਆ ਨੇ ਸਾਰਵ ਲੀਬਰਤਾ (universal liberty) ਦਾ ਝੰਡਾ ਚੁੱਕਿਆ। ਪ੍ਰਾਧੀਨ ਇਟਲੀ ਦਾ ਮੈਜ਼ੀਨੀ (Mazzine) ਇਤਾਲਵੀ ਰਾਸ਼ਟਰਵਾਦ ਰਾਹੀਂ ਸਾਰਵ ਮੁਕਤੀ ਦੀਆਂ ਗੱਲਾਂ ਕਰਨ ਲੱਗਿਆ।

ਇਸੇ ਕਰਕੇ ਸਾਰਵ ਅਧਿਕਾਰਾਂ ਦੀ ਥਾਂ ਰਾਸ਼ਟਰੀ ਖ਼ੁਦ-ਮੁਖ਼ਤਾਰੀ (national self-determination) ਦਾ ਆਦਰਸ਼ ਹੋ ਗਿਆ।determine ਦਾ ਅਰਥ ਹੈ ਕਿ ਜਨ-ਸਮੂਹ ਨੂੰ ਇਖ਼ਤਿਆਰ ਹੈ ਕਿ ਉਹ ਕੀ 'ਹੋਣਾ' ਚਾਹੁੰਦਾ ਹੈ।

ਰਾਸ਼ਟਰੀ ਭਾਵਨ ਜਾਂ ਰਾਸ਼ਟਰ ਉਸਾਰੀ ਦੀਆਂ ਕਈ ਮੁਸ਼ਕਲਾਂ ਸਨ ਜਿਸ ਦਾ ਅਜੇ ਤਾਈਂ ਕੋਈ ਹੱਲ ਨਹੀਂ ਲੱਭਾ। ਦੁਖਦਾਈ ਤੱਥ ਹੈ ਕਿ ਨੌ-ਆਜ਼ਾਦ ਏਸ਼ਿਆਈ, ਅਫ਼ਰੀਕੀ ਮੁਲਕਾਂ ਨੇ ਇਹਨਾਂ ਦਾ ਪਾਰ-ਲੰਘਣ ਦਾ ਕੀ ਕਰਨਾ ਸੀ ਸਗੋਂ ਇਹਨਾਂ ਨੂੰ ਹੀ ਅਪਣਾ ਲਿਆ।

ਸੰਨ 1870 ਵਿਚ ਅੱਧਾ ਫ਼ਰਾਂਸ ਫ਼ਰਾਂਸੀਸੀ ਨਹੀਂ ਬੋਲਦਾ ਸੀ ਜਿਸ ਕਰਕੇ ਸਥਾਨਕ ਭਾਸ਼ਾਵਾਂ ਦੀ ਅਣ-ਹੋਂਦ ਸ਼ੁਰੂ ਹੋ ਗਈ। ਅਸੀਂ ਵੀ ਬਹੁਤ ਦੇਰ ਆਸਾਮੀ, ਉੜੀਆ ਨੂੰ ਬੰਗਾਲੀ ਦੀ ਉਪਭਾਖਾ ਕਹਿੰਦੇ ਰਹੇ ਹਾਂ, ਅਤੇ ਪੰਜਾਬੀ ਨੂੰ ਹਿੰਦੀ ਦੀ। ਪੋਲੈਂਡ, ਬਹੁ-ਜਨਾਕਾਰੀ (multi-ethnic) ਦੇਸ਼ ਸੀ ਜਿਹੜਾ ਯਹੂਦ-ਦੁਸ਼ਮਣੀ ਦਾ ਮੁਖੀ ਹੋ ਗਿਆ। ਅਫ਼ਰੀਕਾ ਵਿਚ ਇਹਦਾ ਰੂਪ ਇਕ ਕਬੀਲੇ ਦੀ ਚੜ੍ਹਤ ਅਤੇ ਦੂਸਰੇ ਕਬੀਲੇ ਦਾ ਦਮਨ ਹੈ। ਆਸਾਮ, ਕਸ਼ਮੀਰ ਵਿਚ ਜਨ-ਾਕਾਰੀ ਝਗੜਾ ਅਤੇ ਭਾਰਤ ਵਿਚ ਹਿੰਦੂ ਸੰਪਰਦਾਇਕਤਾ ਹੈ। ਜਦੋਂ ਕਲਿੰਟਨ ਦੀ ਸੈਕਟਰੀ ਆਫ ਸਟੇਟ (Secretary of State) ਅਲਬਰਾਈਟ ਕਹਿੰਦੀ ਹੈ ਕਿ ਦੁਨੀਆਂ ਵਿਚ ਇਕੋ ਇਕ ਰਾਸ਼ਟਰ ਅਮਰੀਕਾ ਹੈ ਤਾਂ ਇਹਦਾ ਮਤਲਬ ਹੈ ਕਿ ਗ਼ੈਰ-ਅਮਰੀਕੀ ਵਿਅਕਤੀਆਂ/ਮੁਲਕਾਂ ਦੇ ਪੂਰੇ ਮਨੁੱਖੀ ਅਧਿਕਾਰ ਨਹੀਂ।

ਮਨੁੱਖੀ ਅਧਿਕਾਰਾਂ ਦੀ ਬੁਨਿਆਦ ਮਾਨਵੀ ਪ੍ਰਕਿਰਤੀ ਦਾ ਇਕੋ ਜੇਹੀ ਹੋਣਾ ਹੈ। ਸਾਮਾਜਿਕ ਚਿੰਤਕਾਂ ਨੇ ਆਦਮੀ-ਔਰਤ, ਸ਼ਵੇਤ-ਅਸ਼ਵੇਤ, ਈਸਾਈ-ਯਹੂਦੀ ਦੀ ਨਾਬਰਾਬਰੀ ਸਿੱਧ ਕਰਨ ਲਈ ਉਹਨਾਂ ਦੀ ਜੀਵਵਿਗਿਆਨੀ ਭਿੰਨਤਾ ਦਾ ਸਿਧਾਂਤ ਪੈਦਾ ਕਰ ਲਿਆ। 19ਵੀਂ ਸਦੀ ਵਿਚ ਗ਼ੁਲਾਮੀ ਦਾ ਸੰਸਥਾਈ ਖ਼ਾਤਮਾ ਹੋ ਗਿਆ ਪਰ ਨਸਲ-ਪ੍ਰਸਤੀ ਦਾ ਜ਼ਮਾਨਾ ਸ਼ੁਰੂ ਹੋ ਗਿਆ।

ਅਫ਼ਰੀਕਾ ਵਿਚ ਗ਼ੁਲਾਮਾਂ ਦੇ ਪੁਨਰ ਵਸੇਬੇ ਦੀਆਂ ਸਕੀਮਾਂ ਸ਼ੁਰੂ ਹੋਈਆਂ। ਪਰ ਔਰਤਾਂ ਨੂੰ ਵਾਪਸ ਭੇਜਣ ਲਈ ਕੋਈ ਜਗ੍ਹਾ ਨਹੀਂ ਸੀ। ਜਿਸ ਕਰਕੇ ਉਹਨਾਂ ਵਿਚ ਕੁਝ ਕੁ ਖ਼ੂਬੀਆਂ ਨਜ਼ਰ ਆਉਣ ਲੱਗੀਆਂ। ਉਹਨਾਂ ਦਾ ਪਰਾਈਵਤ (private) ਖੇਤਰ ਸੀ ਜਿਹੜਾ ਪਬਲਿਕ ਖੇਤਰ ਤੋਂ ਵੱਖਰਾ ਹੈ। ਇਸ ਕਰਕੇ ਪਬਲਿਕ ਖੇਤਰ ਦੇ ਮੁੱਖ ਪ੍ਰਗਟਾਵ ਸਿਆਸੀ ਕਾਰੋਬਾਰ 'ਚ ਉਹਨਾਂ ਦਾ ਕੋਈ ਹਿੱਸਾ ਨਹੀਂ ਹੋ ਸਕਦਾ। ਪਬਲਿਕ-ਪਰਾਈਵਤ ਦੇ ਸਮਾਨਾਂਤਰ ਔਰਤਾਂ ਇਸੇ ਕਾਲ ਵਿਚ 'opposite sex' ਹੋ ਗਈਆਂ। ਔਰਤਾਂ ਨੂੰ ਵੋਟ ਦਾ ਹੱਕ (ਨਵੇਂ ਦੇਸ਼) ਆਸਟਰੇਲੀਆ ਵਿਚ 1902 ਵਿਚ ਮਿਲਿਆ, ਅਮਰੀਕਾ ਵਿਚ 1920 ਵਿਚ, ਬਰਤਾਨੀਆਂ ਵਿਚ 1928, ਅਤੇ ਮਨੁੱਖੀ ਅਧਿਕਾਰਾਂ ਦੇ ਦੇਸ਼ ਫ਼ਰਾਂਸ ਵਿਚ 1944 ਨੂੰ ਮਿਲਿਆ।

ਫ਼ਰਾਂਸੀਸੀ ਗੋਬੀਨੋ (Gobineau) ਨੇ 1853-55 ਵਿਚ Essay on Inequality of Human Race ਵਿਚ ਲਿਖਿਆ ਕਿ ਕਾਲੇ ਇੰਦਰੀਪਰਾਇਨ ਹਨ, ਪੀਲੇ (ਚੀਨੀ, ਹਿੰਦੀ) ਸੁਸਤ ਤਬਾ', ਕੇਵਲ ਗੋਰੀ ਨਸਲ ਹੀ ਬੌਧਿਕ ਅਤੇ ਉੱਦਮੀ ਹੈ। ਉਹਦਾ ਕਥਨ ਸੀ ਸਭ 'ਆਰਯ' ਪ੍ਰਾਪਤੀਆਂ 'ਬਰਾਬਰੀ' ਅਤੇ 'ਲੋਕ ਤੰਤਰ' ਨਾਲ ਬਰਬਾਦ ਹੋ ਜਾਣਗੀਆਂ। 19ਵੀਂ ਸਦੀ ਦੇ ਅੰਤ ਤਕ ਪੁਰਾਣੀ ਸ਼੍ਰੇਣਿਕ ਭਿੰਨਤਾ ਦੇ ਖ਼ਿਆਲ ਦੀ ਥਾਂਉਂ ਨਸਲ ਅਤੇ ਲਿੰਗ ਨੇ ਲੈ ਲਈ।



19ਵੀਂ ਸਦੀ ਦੇ ਸਾਮਰਾਜ ਨੇ ਨਸਲੀ ਭਿੰਨਤਾ ਨੂੰ ਪ੍ਰਤੱਖ ਬਣਾ ਦਿੱਤਾ ਕਿਉਂਕਿ ਦੁਨੀਆਂ ਦੇ ਸਾਰੇ ਕਾਲੇ, ਪੀਲਿਆਂ 'ਤੇ ਗੋਰਿਆਂ ਦੀ ਹਕੂਮਤ ਸੀ। ਇਸੇ ਰੁਚੀ ਨੂੰ ਨਵੇਂ ਉਪਜੇ ਅਖ਼ਬਾਰਾਂ ਨੇ ਸ਼ਹਿ ਦਿੱਤੀ ਅਤੇ ਜਨ-ਾਕਾਰੀ ਪ੍ਰਦਰਸ਼ਨੀਆਂ (ethnological exhibitions) ਇਸੇ ਸੋਚ ਨੂੰ ਰੂਪਮਾਨ ਕਰਦੀਆਂ ਸਨ।

ਅੰਗਰੇਜ਼ ਚੈਂਬਰਲੇਨ Chamberlain (ਬਰਤਾਨਵੀ ਪ੍ਰਧਾਨ ਮੰਤਰੀ ਨਹੀਂ) ਦਾ ਵਿਸ਼ਵਾਸ ਸੀ ਕਿ ਕੇਵਲ ਆਰਯ ਅਤੇ ਯਹੂਦੀ ਨਸਲਾਂ ਹੀ ਸ਼ੁੱਧ ਨਸਲਾਂ ਹਨ, ਬਾਕੀ ਨਸਲਾਂ ਇਤਿਹਾਸ ਨੇ ਗਲਗੱਡ ਕਰ ਦਿੱਤੀਆਂ ਹਨ। ਨਾਲੇ 'ਬੇ-ਜੜ ਭ੍ਰਿਸ਼ਟਿਤ' ਯਹੂਦੀਆਂ ਨੇ 'ਆਰਯ' ਨਸਲ ਨੂੰ ਢਾਹੁਣ ਤੋਂ ਬਾਜ਼ ਨਹੀਂ ਆਉਣਾ। ਗੋਬੀਨੂ ਚੈਂਬਰਲੇਨ ਹਿਟਲਰ ਦੇ ਰਾਜਨੀਤਕ ਪਿਤ੍ਰਕ ਸੀ ।

ਲੈਨਿਨ ਅਨੁਸਾਰ ਮਨੁੱਖੀ ਅਧਿਕਾਰ ਅਮੂਰਤ (abstract) ਹਨ ਜਿਹਨਾਂ ਦੀ ਵਿਹਾਰਕ ਕਾਰਗੁਜ਼ਾਰੀ Private Property ਦੀ ਰਾਖੀ ਬਣਦੀ ਹੈ। ਸ਼੍ਰੇਣਿਕ ਨਾਬਰਾਬਰੀ 'ਤੇ ਆਧਾਰਤ ਕਾਨੂੰਨ ਸਾਹਵੇਂ ਵਿਅਕਤੀ ਦੀ ਕਾਨੂੰਨੀ ਬਰਾਬਰੀ ਦੀ ਸੀਮਤ ਸਮਰੱਥਾ ਹੈ। ਨਿੱਜੀ ਜਾਇਦਾਦ ਦੇ ਤਕਨੀਕੀ ਅਰਥ ਹਨ - ਅਜਿਹੇ ਸਾਧਨ ਜੋ ਸੰਪੱਤੀ ਪੈਦਾ ਕਰਦੇ ਹਨ; ਇਹਦਾ ਮਤਲਬ ਘਰੇਲੂ ਸਾਮਾਨ ਨਹੀਂ। ਕਾਨੂੰਨੀ ਬਰਾਬਰੀ ਦੇ ਨਾਲ ਨਾਲ ਆਰਥਿਕ, ਸਮਾਜੀ ਬਰਾਬਰੀ ਦੀ ਲੋੜ ਹੈ।

ਪਹਿਲੇ ਵਿਸ਼ਵ ਯੁੱਧ ਮਗਰੋਂ 'ਕੌਮੀ ਖ਼ੁਦ ਮੁਖ਼ਤਾਰੀ' national self-determination ਦਾ ਨਾਅਰਾ ਪ੍ਰਚਲਤ ਹੋਇਆ ਜਿਹੜਾ ਕੇਵਲ ਯੌਰਪੀ ਦੇਸ਼ਾਂ ਲਈ ਸੀ। ਦੂਜੇ ਵਿਸ਼ਵ ਯੁੱਧ ਤੋਂ ਮਗਰੋਂ 1945 ਵਿਚ 51 ਦੇਸ਼ਾਂ ਨੇ ਸੰਯੁਕਤ ਰਾਸ਼ਟਰ ਸੰਸਥਾ UNO ਦੇ ਚਾਰਟਰ 'ਤੇ ਦਸਖ਼ਤ ਕੀਤੇ। ਪਹਿਲਾਂ ਬਰਤਾਨੀਆਂ ਮਨੁੱਖੀ ਅਧਿਕਾਰਾਂ ਨੂੰ ਸੰਯੁਕਤ ਰਾਸ਼ਟਰ ਦਾ ਅੰਗ ਨਹੀਂ ਬਣਾਉਣਾ ਚਾਹੁੰਦਾ ਸੀ ਕਿਉਂਕਿ ਉਹਦੇ ਬਸਤੀਵਾਦੀ ਦੇਸ਼ ਇਹਨਾਂ ਨੂੰ ਆਪਣੇ ਹਿੱਤ ਵਿਚ ਵਰਤ ਸਕਦੇ ਸਨ। ਰੂਸ ਦੀ ਮੁਖ਼ਾਲਫ਼ਤ ਸੀ ਕਿ ਇਹ ਜਾਇਦਾਦ ਦੀ ਰਾਖੀ ਕਰਦੇ ਹਨ। ਆਰੰਭ ਵਿਚ ਅਮਰੀਕਾ ਚੀਨ ਵੱਲੋਂ ਪੇਸ਼ ਕੀਤੇ ਨਸਲੀ ਬਰਾਬਰੀ ਦੇ ਸਿਧਾਂਤ ਦੇ ਖ਼ਿਲਾਫ਼ ਸੀ। ਕੇਵਲ 1948 ਵਿਚ Universal Declaration of Human Rights ਜਨਰਲ ਅਸੈਂਬਲੀ ਵਿਚ ਪਾਸ ਹੋਇਆ।

ਕੰਬੋਡੀਆ ਵਿਚ ਜਨ-ਘਾਤ (genocide) ਕਰਦੀ ਸਰਕਾਰ ਦੇ ਸਮਰਥਕ ਚੀਨ, ਅਮਰੀਕਾ ਸੀ। ਰਵਾਂਡਾ ਵਿਚ ਜਨ-ਘਾਤ ਹੋਇਆ। ਯੋਗੋਸਲਾਵੀਆ ਨੂੰ ਤੋੜਨ ਵਿਚ ਯੌਰਪੀ ਸੰਘ ਸਹਾਈ ਹੋਇਆ ਅਤੇ NATO ਨੇ ਸਰਬ/ਸਰਬੀਆ-ਵਿਰੋਧੀ ਆਕਰਮਣ ਕੀਤਾ। ਬੋਸਨੀਆ ਵਿਚ ਸ਼ਰਨ ਲੈਣ ਵਾਲੇ, ਦੂਸਰੇ ਗਣਤੰਤਰਾਂ 'ਚੋਂ ਆਏ (ਅਰਥਾਤ ਮੁਸਲਮਾਨ) 22,215, ਕਰੋਸ਼ੀਆ ਵਿਚ 3,663, ਅਤੇ ਸਰਬੀਆ-ਮੰਟੀਨੀਗਰੋ ਵਿਚ 2,76,683 ਸੀ (ਵੇਖੋ Analytical Monthly Review, Oct. 2007) ਮਨੁੱਖੀ ਅਧਿਕਾਰਾਂ ਦੇ ਨਾਂ ਥੱਲੇ Weapons of Mass Deception ਰਾਹੀਂ ਸੰਯੁਕਤ ਰਾਸ਼ਟਰ ਦੇ ਚਾਰਟਰ ਦੇ ਵਿਰੁੱਧ ਅਮਰੀਕਾ ਨੇ ਨਾ-ਪਸੰਦ ਦੇਸ਼ਾਂ 'ਤੇ ਹਮਲੇ ਕੀਤੇ ਹਨ। ਯੋਗੋਸਲਾਵੀਆ ਦਾ ਖ਼ਾਤਮਾ ਇਰਾਕ 'ਤੇ ਹਮਲੇ ਦਾ ਪੇਸ਼ ਖ਼ੈਮਾ ਸਿੱਧ ਹੋਇਆ। ਅਬੂ ਗ਼ਰੀਬ ਅਤੇ ਗੁਨਟਾਨਾਮੋ ਪ੍ਰਕਾਸ਼ ਲਹਿਰ ਦੇ ਯਾਤਨਾ ਵਿਰੋਧ ਤੋਂ ਕਿੰਨੀ ਦੂਰ ਹਨ। ਜੇ 18ਵੀਂ ਸਦੀ ਦੀਆਂ ਕ੍ਰਾਂਤੀਆਂ ਨੇ ਮਨੁੱਖੀ ਅਧਿਕਾਰਾਂ ਦੀ ਕਾਢ ਕੱਢੀ ਤਾਂ ਪਿਛਲੇ ਦੋ ਸੌ ਸਾਲ ਦਾ ਇਤਿਹਾਸ ਪ੍ਰਕਾਸ਼ਵਾਦ Enlightenment ਤੋਂ ਪਲਾਇਨ ਦਾ ਹੈ।

**Inventing Human Rights : a History, Lynn Hunt, 2007, Norton, N.Y. pp 272, $ 25.95**

[1238/1, ਸੈਕਟਰ 43-ਬੀ, ਚੰਡੀਗੜ੍ਹ]

## ਮੰਨੋ [ਸੁਰਜੀਤ ਹਾਂਸ]

ਸੁਰਜੀਤ ਹਾਂਸ ਦੀ 'ਮੰਨੋ' [ਟਵੈਂਟੀ ਫਸਟ ਸੈਂਚਰੀ ਪਬਲੀਕੇਸ਼ਨਜ਼, ਪਟਿਆਲਾ, ਮੁੱਲ 50 ਰੁਪਏ] ਮੋਹ-ਮੁਹੱਬਤ ਦੇ ਮਾੜੇ-ਚੰਗੇ ਪੜਾਵਾਂ ਦਾ ਕਿੱਸਾ ਹੈ। ਅੰਗਰੇਜ਼ੀ ਛੰਦ ਵਿਚ ਲਿਖਿਆ। ਛੰਦ ਦਾ ਨਾਂ ਸੌਨਟ ਹੈ। ਹਾਂਸ ਨੇ ਇਸ ਛੰਦ ਦੀਆਂ ਕੁੱਲ ਲਾਈਨਾਂ ਅੰਗਰੇਜ਼ੀ ਦੇ ਸੌਨਟ ਵਾਂਗ ਚੌਦਾਂ ਹੀ ਰੱਖੀਆਂ ਹਨ ਪਰ ਇਹਨਾਂ ਦੀ ਬਣਤਰ ਬਦਲ ਦਿੱਤੀ ਹੈ: 8+6 ਦੀ ਥਾਂ 3+3+3+3+2 ਕਰ ਲਈ ਹੈ। ਪਹਿਲੀਆਂ ਬਾਰਾਂ ਲਾਈਨਾਂ ਵਿਚ ਕੁਝ ਰੰਗ ਹਨ ਤੇ ਅੰਤਲੀ ਦੋ ਵਿਚ ਤੋੜਾ ਤੋੜਿਆ ਮਿਲਦਾ ਹੈ।

ਇਹ ਰਚਨਾ ਸੁਰਜੀਤ ਹਾਂਸ ਦੀ ਤੇਰ੍ਹਵੀਂ ਕਾਵਿ ਪੁਸਤਕ ਹੈ। ਹੈ ਤਾਂ ਕਿੱਸਾ ਮਾਤਰ ਹੀ ਪਰ ਇਸ ਵਿਚ ਨਾ ਵਾਰਦਾਤਾਂ ਹਨ ਤੇ ਨਾ ਹੀ ਇਸਦਾ ਅੰਤ ਦੁਖਾਂਤਮਈ ਹੈ। ਇਹੋ ਕਾਰਨ ਹੈ ਕਿ ਇਸ ਦੀ ਰਚਨਾ ਬੈਂਤ, ਕੋਰੜਾ, ਡਿਓਢ ਆਦਿ ਪਰੰਪਰਕ ਛੰਦਾਂ ਵਿਚ ਨਹੀਂ ਸਗੋਂ ਇਤਾਲਵੀ ਤੇ ਫਰਾਂਸੀਸੀ ਜ਼ੁਬਾਨਾਂ ਤੋਂ ਅੰਗਰੇਜ਼ੀ ਦੁਆਰਾ ਪੰਜਾਬੀ ਵਿਚ ਲਿਆਂਦੇ ਸੌਨਟ ਵਿਚ ਕੀਤੀ ਗਈ ਹੈ। ਹਾਂਸ ਦੀ ਸੌਨਟਕਾਰੀ ਦਾ ਰੋਲ ਮਾਡਲ ਸ਼ੈਕਸਪੀਅਰ ਹੈ। ਇਸਤੋਂ ਪਹਿਲਾਂ ਹਾਂਸ ਸ਼ੈਕਸਪੀਅਰ ਦੇ ਡੇਢ ਸੌ ਤੋਂ ਵੱਧ ਸੌਨਟ ਅਨੁਵਾਦ ਕਰ ਚੁੱਕਾ ਹੈ। ਓਥੇ ਹਾਂਸ ਨੇ ਇਸ ਚੌਦਾਂ-ਪਦੀ ਸੌਨਟ ਨੂੰ 4+4+4+2 ਪਦਾਂ ਵਿਚ ਢਾਲਿਆ ਹੈ ਤੇ ਏਥੇ 3+3+3+3+2 ਵਿਚ। ਦੋਨਾਂ ਵਿਧੀਆਂ ਵਿਚ ਆਖਰੀ ਦੋ ਲਾਈਨਾਂ ਹਾਸਲ ਵਜੋਂ ਹਨ। ਹਾਂਸ ਨੇ ਇਸ ਸਾਧਨਾ ਨੂੰ ਚਿੱਤਰਕਾਰਾਂ ਵਾਲੀ ਕਿਹਾ ਹੈ। ਸਿੱਧ-ਕਲਾਕਾਰਾਂ ਦੀ ਨਕਲ ਉਤਾਰਨ ਦੇ ਕਰਤੱਵ ਨੂੰ ਹਾਂਸ ਕਲਾ ਵਿਚ ਕੁਸ਼ਲਤਾ ਲਿਆਉਣ ਦਾ ਅਮਲ ਮੰਨਦਾ ਹੈ। ਜਾਪਦਾ ਵੀ ਇਹ ਹੈ ਕਿ ਸ਼ੈਕਸਪੀਅਰ ਦੇ ਸੌਨਟਾਂ ਦਾ ਅਨੁਵਾਦ ਕਰਦੇ ਸਮੇਂ ਹਾਂਸ ਆਪਣੀ 'ਮੰਨੋ' ਲਈ ਵਿਲੱਖਣ ਛੰਦ-ਵਿਧੀ ਦਾ ਅਭਿਆਸ ਕਰ ਰਿਹਾ ਸੀ। ਆਪਣੇ ਜ਼ੋਰ-ਏ-ਕਲਮ ਨੂੰ ਚੰਡਣ ਤੇ ਬਲਵਾਨ ਕਰਨ ਦੀ ਭਾਵਨਾ ਹਿੱਤ।

'ਮੰਨੋ' ਦਾ ਵਿਸ਼ਾ ਆਮ ਜਿਹਾ ਹੈ। ਮੋਹ-ਮੁਹੱਬਤ ਦੀਆਂ ਖਿੱਚਾਂ-ਧੂਹਾਂ ਤੇ ਵਿਘਨ-ਵਿਗੋਚਿਆਂ ਵਾਲਾ। ਹਾਂਸ ਨੇ ਇਸ ਨੂੰ ਦੁਖਾਂਤ ਬਣਨ ਤੋਂ ਬਚਾ ਲਿਆ ਹੈ। ਸਾਰਾ ਕਰਮ ਕਾਵਿਮਈ ਹੈ। ਉੱਤਮ, ਆਤਮਕ ਤੇ ਅਵਿਨਾਸ਼ੀ।

*ਫੇਰ ਕਿਹੜਾ ਜੋ ਬਲੀ ਹੈ ਟਿੱਚ ਜਾਣੇ ਅਕਸਮਾਤ*
*ਨੀਤ ਦੀ ਮੁਸ਼ਕਿਲ ਜਿਹੜੀ ਹੈ ਹੋਰ ਵੀ ਹੋਣੀ ਦੀ ਬਾਤ*
*ਦੋਵੇਂ ਬੰਨੇ ਭੁੱਲ ਜਾਂਦੇ ਆਪਣੀ ਜਿਹੜੀ ਔਕਾਤ*

*ਪਹਿਲਾਂ ਤਾਂ ਹੁੰਦਾ ਸੀ ਜਿਹੜਾ ਤੱਤਕਾਲੀ ਤੌਖਲਾ*
*ਹੱਡ ਬੀਤੀ ਨਾਲ ਜਿਹੜਾ ਜਾਂਦਾ ਰਹਿੰਦਾ ਹੌਸਲਾ*

*'ਜੋ ਕਿਸੇ ਪੁਨਾਰੰਭ ਖਾਤਰ ਮਿਲਣ ਹੈ ਖਦਸ਼ਾ ਸਹੀ'* ਤੋਂ ਗੱਲ ਤੁਰਦੀ ਕਰਦੀ *'ਮੈਂ ਕਦੋਂ ਡਿੱਠਾ ਸੀ ਤੈਨੂੰ ਤਨ ਜਦੋਂ ਪ੍ਰਕਾਸ਼ ਸੀ'* ਰਾਹੀਂ ਹੁੰਦੀ ਹੋਈ *'ਜਿਹੜਾ ਵਿੱਚੜ ਦਾ ਚਰਿੱਤ੍ਰ ਹੱਦ ਸਾਡੇ ਵਿਚ ਹੈ/ਹੋ ਜਾਏ ਕਿਧਰੋਂ ਸਮੂਰਤ ਸਾਨੂੰ ਕਰਨਾ ਜ਼ਿੱਚ ਹੈ'* ਦੇ ਬਾਵਜੂਦ *'ਚਲ ਕੋਈ ਨਾ ਭੈ ਦੇ ਅੰਦਰ ਫੇਰ ਸਾਡਾ ਭਾਉ ਰਿਹਾ/ ਸਾਵਧਾਨੀ ਸਹਿਤ ਜਿਹੜਾ ਤਨ ਮਨਾਂ ਦਾ ਚਾਓ ਰਿਹਾ'* ਦੀ ਇਹ ਗਾਥਾ ਇਸ਼ਕ ਮਜਾਜ਼ੀ ਵੀ ਹੈ ਤੇ ਇਸ਼ਕ ਹਕੀਕੀ ਵੀ। ਮਜਾਜ਼ੀ ਇਸ ਲਈ ਕਿ ਨਾਇਕਾ ਮੰਨੋ ਤੇ ਨਾਇਕ ਮਨੂ ਇਕ ਦੂਜੇ ਨੂੰ ਤਨੋਂ ਮਨੋਂ ਚਾਹੁੰਦੇ ਹਨ ਤੇ ਜੇ ਇਸ ਚਾਹ ਵਿਚ ਵਿਘਨ ਵੀ ਪੈਂਦਾ ਹੈ ਤਾਂ ਇਸ ਵਿਚ ਜਿਸਮਾਂ ਦੀ ਖੇਡ ਉੱਤੇ ਪਰਦਾ ਨਹੀਂ ਪਾਇਆ ਗਿਆ। ਹਕੀਕੀ ਇਸ ਲਈ ਕਿ ਕਵੀ ਦੀ ਧਾਰਨਾ ਅਨੁਸਾਰ ਲੌਕਿਕਤਾ ਦਾ ਧੁਰਾ ਪ੍ਰਜਣਨ ਹੀ ਹੈ। ਇਹਦੇ ਵਿਚ ਉਲ੍ਹਾਮੇ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ :



*ਮੂੰਹ ਕਾਲਾ ਉਹਨਾਂ ਦਾ ਹੁੰਦਾ ਨਜ਼ਰ ਜਿਹਨਾਂ ਦੀ ਬੁਰੀ*
*ਯਾਰ ਮੇਰਾ ਚਿੰਤਪੁਰਨੀ ਜੋ ਕਰੇ ਮੈਨੂੰ ਬਰੀ*

ਅਜਿਹੇ ਇਸ਼ਕ ਦੀ ਬੁਲੰਦੀ ਨਿੱਕੀਆਂ ਮੋਟੀਆਂ ਔਕੜਾਂ ਤੇ ਛੋਟੇ ਮੋਟੇ ਵਿਘਨਾਂ ਤੋਂ ਬੇਮੁਖ ਹੋ ਕੇ ਮੰਜ਼ਲਾਂ ਮਾਰਦੀ ਰਹਿੰਦੀ ਹੈ। ਮੰਨੋ ਤੇ ਮਨੂ ਦੀ ਇਹ ਕਹਾਣੀ ਵਾਰਦਾਤਾਂ ਦੀ ਪੇਸ਼ਕਾਰੀ ਨਾ ਹੋ ਕੇ ਆਸ ਨਿਰਾਸ਼ਾ ਦੀ ਬੁਲੰਦੀ ਤੇ ਨਿਘਾਰ ਦੀ ਬਾਤ ਪਾਉਂਦੀ ਹੈ:

*ਰੀਝ ਨੇ ਹੁੰਦੀ ਰਚਾਉਣੀ ਆਪਣੀ ਜੋ ਰਾਸ ਹੈ*
*ਫੇਰ ਜੋ ਕਰਤੱਵ ਦਾ ਵੀ ਆਪਣਾ ਹੀ ਪਾਸ ਹੈ*
*ਮਨ ਜਿਵੇਂ ਕਹਿੰਦਾ ਹੈ ਫਿਰਦਾ ਇੰਝੇ ਲਗਦੀ ਆਸ ਹੈ*

ਸੁਰਜੀਤ ਹਾਂਸ ਨੇ 'ਮੰਨੋ' ਵਿਚ ਇਸ਼ਕ ਹਕੀਕੀ ਦੇ ਆਦਰਸ਼ਵਾਦੀ ਮਣਕਿਆਂ ਨੂੰ ਇਸ਼ਕ ਮਜਾਜ਼ੀ ਦੀ ਮਾਲਾ ਵਿਚ ਪਰੋਇਆ ਹੈ। ਇਸ ਮਾਲਾ ਦੇ ਮਣਕਿਆਂ ਦੀ ਗਿਣਤੀ 51 ਹੈ। ਇਹਨਾਂ ਦਾ ਆਕਾਰ, ਪਾਸਾਰ ਤੇ ਪ੍ਰਸੰਗਕਤਾ ਬੇਨਿਯਮੀ ਨਹੀਂ। ਇਹਨਾਂ ਮਣਕਿਆਂ ਨੇ ਮਾਲਾ ਫੇਰਨ ਦੇ ਕਰਮ ਵਿਚ ਉੱਤਮਤਾ, ਰੰਗੀਨੀ ਤੇ ਵੇਦਨਾ ਵਾਲਾ ਵੇਗ ਪਰੋਇਆ ਹੈ। ਪ੍ਰੀਤ ਮਾਰਗ ਵਿਚ ਆਉਣ ਵਾਲੀਆਂ ਔਕੜਾਂ ਤੇ ਅਕੇਵਿਆਂ ਦਾ ਦੋਸ਼ੀ ਕੋਈ ਇਕੱਲਾ-ਕਾਰਾ ਵਿਚੜ ਜਾਂ ਕੋਂਦੋਂ ਹੀ ਨਹੀਂ ਹੁੰਦਾ ਕਿਸੇ ਇਕ ਧਿਰ ਦਾ ਚੰਗਾ-ਮੰਦਾ ਸੁਭਾਅ ਵੀ ਹੋ ਸਕਦਾ ਹੈ। ਹੱਥਲੇ ਕਿੱਸੇ ਵਿਚ ਇਹ ਦੋਸ਼ ਰੋਸੇ 'ਤੇ ਲਗਦਾ ਹੈ:

*ਫੇਰ ਮੰਨੋ ਦੀ ਜਿਵੇਂ ਰੁੱਸਣ ਦੀ ਆਦਤ ਨਾ ਗਈ*
*ਕੀ ਰਹੀ ਬਹਿਸ਼ਤ ਨਮਾਣੀ ਇਹਨੂੰ ਜਿਹੜੀ ਭਾ ਗਈ*
*ਕੁਝ ਪਤਾ ਨਾ ਸ਼ਾਨਮਾਰੀ ਫੇਰ ਕਿਹੜੇ ਰਾਹ ਗਈ*
*ਮੈਨੂੰ ਰੋਸਾ ਵੀ ਗ਼ਨੀਮਤ ਜਿੰਦ ਭਾਵੇਂ ਖੁੱਸਦੀ*
*ਤੂੰ ਕਿਵੇਂ ਮੰਨੋ ਸੀ ਹੋਣਾ ਜੇ ਕਦੇ ਨਾ ਰੁੱਸਦੀ*

ਇਹਨਾਂ ਰੋਸਿਆਂ ਦੇ ਬਾਵਜੂਦ ਹਾਂਸ ਨੇ ਆਪੋ ਵਿਚ ਰਲ ਮਿਲ ਬਿਤਾਏ ਦਿਨ ਮਹੀਨਿਆਂ ਤੇ ਸਾਲਾਂ ਨੂੰ 'ਧੂਆਂ ਕੱਢਣ' ਤੇ 'ਲਾਟਾਂ ਨਿਕਲਣ' ਦੇ ਬਿੰਬ ਦੇ ਕੇ ਨਿਵਾਜਿਆ ਹੈ। ਇਹੀਓ ਕਾਰਨ ਹੈ ਕਿ ਮਨੂ ਆਪਣੀ ਮੰਨੋ ਦੀ ਪੁਨਰਭਾਲ ਵਿਚ 'ਲਾਲ ਮੌਜੇ ਪਾ' ਕੇ ਨਿਕਲਦਾ ਹੈ ਕਿਉਂਜ *'ਜੋ ਸੁਣੀ ਤੇ ਅਣਕਹੀ ਦਾ ਰੱਬ ਜਿੰਨਾ ਫਰਕ ਹੈ।'* ਹਾਂਸ ਦਾ ਕਾਵਿ ਮਨ ਇਸ ਅਮਲ ਨੂੰ 'ਬਾਲਾ ਦਸਤੀ' ਦਾ ਨਾਂ ਦਿੰਦਾ ਹੈ:

*ਜਾਗਦੇ ਸੁਪਨੇ ਦੇ ਵਾਂਗੂੰ ਯਾਰ ਮੇਰਾ ਆ ਗਿਆ*
*ਇਕ ਵਾਰੀ ਫੇਰ ਬੰਦਾ ਜਿਉਂ ਹੋਣੀ ਦੇ ਭਾ' ਗਿਆ*
*ਭੂਤ ਮੇਰਾ ਅਣਸੁਣੀ ਦਾ ਜਿਉਂ ਭਵਿੱਖ ਦੇ ਰਾਹ ਪਿਆ*
*ਜੱਗ 'ਤੇ ਬਾਲਾ ਰਿਹਾ ਮੈਂ ਮੁੜਕੇ ਲੱਭਾ ਯਾਰ ਹੈ*
*ਇਹੀ ਮੇਰੀ ਜੀਵਨੀ ਦੀ ਜੋ ਸ਼ਰੋਮਣਿ ਕਾਰ ਹੈ*

'ਮੰਨੋ' ਨਾਂ ਦੀ ਸਮੁੱਚੀ ਰਚਨਾ ਦੇ 51 ਮਣਕਿਆਂ ਵਿਚ ਹੋਰ ਵੀ ਜ਼ਿਕਰਯੋਗ ਮੋਤੀ ਹਨ ਜਿਹਨਾਂ ਦਾ ਨਾਮਕਰਨ ਖਦਸ਼ਾ, ਸਾਰ, ਭਖ, ਭਕਾਈ, ਕਾਲਾ ਬਾਗ, ਯੋਜਨ ਗੰਧਾ, ਮੂੰਹ ਰਖਾਈ, ਮੁਗਧਤਾ, ਹੁੰਗਾਰਾ, ਉਤਸਵ, ਭਾਣਾ, ਬੇਵਸਾਹੀ, ਅਫਵਾਹ, ਯਾਚਨਾ, ਹਾਕ, ਸਾਕ, ਲਾਟ, ਕੌਤਕ, ਇੰਤਸ਼ਾਰ, ਅਹਿਸਾਨ, ਆਸ਼ਾ, ਚੱਲਣਹਾਰ ਤੇ ਆਕਬਤ ਹੈ। ਇਹ ਸਾਰੇ ਸਿਮਰਤੀ ਦੇ ਪਲ ਹਨ ਤੇ ਇਹਨਾਂ ਨੂੰ ਸਿਮਰਨ ਦੁਆਰਾ ਹੀ ਮਾਣਿਆ ਜਾ ਸਕਦਾ ਹੈ। ਮੰਤਰਮੁਗਧ ਹੋ ਕੇ ਤੇ ਕਿੰਤੂ ਪਰੰਤੂ ਕੀਤੇ ਬਿਨਾਂ। ਸ਼ਰਧਾ ਬਿਰਤੀ ਦੁਆਰਾ। ਹਾਂਸ ਦੋਹਾਂ ਧਿਰਾਂ ਦੇ ਕਿਰਦਾਰ ਤੇ ਕਰਤੱਵ ਉੱਤੇ ਸਹੀ ਪਾਉਂਦਾ ਹੈ:

*ਫੇਰ ਦੁਨੀਆਂ ਦੇ ਜਿਵੇਂ ਕਿ ਕੰਮ ਵਿੱਚੇ ਰਹਿਣਗੇ*
*ਯਾਰ ਮੇਰੇ ਠੀਕ ਮੈਨੂੰ ਓਹੀ ਗੱਲਾਂ ਕਹਿਣਗੇ*
*ਚਿੜ੍ਹ ਨਾਲੇ ਗੁਪਤ ਜਿਹੜੇ ਆਮ ਮਿਹਣੇ ਸਹਿਣਗੇ*

ਅੰਤ ਦਾ ਤੈਨੂੰ ਪਤਾ ਨਾ ਕੀ ਤੇਰਾ ਫਿਰ ਆਦਿ ਸੀ
ਆਪਬੀਤੀ ਸੀ ਕਿਵੇਂ ਦੀ ਹੈ ਤੇਰੇ ਕੀ ਯਾਦ ਵੀ
ਤੂੰ ਕੇਹਾ ਅਵਧੂਤ ਹੋਇਆਂ ਜੋ ਬਜਾਉਂਦੈਂ ਨਾਦ ਕੀ

ਚੁਪ ਮੇਰੀ 'ਤੇ ਹਿਤੈਸ਼ੀ ਕਿੰਝ ਹੱਲੇ ਹੋ ਰਹੇ
ਗੱਲੀਂ ਬਾਤੀਂ ਭਾਗ ਮੇਰੇ ਕੀ ਜਿਵੇਂ ਹਨ ਧੋ ਰਹੇ
ਦਿਨ ਮੇਰੇ ਦੀ ਆਪ ਮੇਰੇ ਨਾਲ ਜਿਹੜੀ ਖੋ ਰਹੇ

ਮੈਂ ਉਜ਼ਰ ਦੇ ਯੋਗ ਨਹੀਂ ਹਾਂ ਕੁਝ ਨਹੀਂ ਮੇਰਾ ਜਵਾਬ
ਪਲ ਘੜੀ ਮੰਨੋ ਨਾ' ਲੰਘੇ ਉਹਨਾਂ ਦਾ ਮਿਲਣਾ ਸਵਾਬ
ਬਾਤ ਕੀ ਲੰਬੀ ਹੈ ਕਰਨੀ ਹਰਫ਼ ਨਹੀਂ ਹੁੰਦਾ ਕਤਾਬ

ਦੁਸ਼ਮਣੀ ਆਪੇ ਨਾ' ਯਾਰੋ ਮੈਂ ਕਰੂੰ ਮੁੜਕੇ ਇਹੀ
ਜੋ ਮੇਰੀ ਗ਼ਲਤੀ ਹੋ ਕਹਿੰਦੇ ਉਹਦੇ 'ਤੇ ਪਾਊਂ ਸਹੀ

ਆਪਣੇ ਹੋਰ ਸਮਕਾਲੀਆਂ ਵਾਂਗ ਹਾਂਸ ਵੀ ਮਿਰਜ਼ਾ ਗ਼ਾਲਿਬ ਦੇ ਫਲਸਫੇ ਦਾ ਧਾਰਨੀ ਹੁੰਦਾ ਹੋਇਆ 'ਦਾਮਨ-ਏ-ਖਯਾਲ-ਏ-ਯਾਰ' ਦੀ ਆਸ ਉੱਤੇ ਲੀਕ ਨਹੀਂ ਮਾਰਦਾ:

ਕੌਣ ਜਾਣੇ ਆਸ ਦਾ ਵੀ ਕੀ ਜੋ ਹੁੰਦਾ ਭੇਤ ਹੈ
ਆਸ ਕੀ ਜੋ ਦਿਨਕਟੀ ਦਾ ਆਪਣਾ ਹੀ ਸੇਤੂ ਹੈ
ਆਸ ਜਿਹੜੀ ਆਪਣੇ ਹੀ ਭਵ ਦਾ ਹੁੰਦਾ ਕੇਤ ਹੈ

ਆਸ ਦੀ ਹੁੰਦੀ ਡੰਗੋਰੀ ਆਸ ਧੀ ਪੁੱਤ ਹੈ ਜਿਵੇਂ
ਆਸ ਦੀ ਹੁੰਦੀ ਨਿਰਾਸ਼ਾ ਕਰਦੀ ਬੇਪਤ ਹੈ ਜਿਵੇਂ
ਆਸ ਦੀ ਆਪਣੀ ਕੋਈ ਨਾ ਕੀ ਜੋ ਗਤਿ ਮਿਤ ਹੈ ਜਿਵੇਂ

ਆਸ ਤਾਂ ਮੰਨੋ ਹੈ ਮੇਰੀ ਮੰਨੋ ਲਾਉਣੀ ਆਸ ਹੈ
ਮੇਰੇ ਭਾਗਾਂ ਦਾ ਖਸਾਰਾ ਆਸ ਦੀ ਜੋ ਰਾਸ ਹੈ

ਹਾਂਸ ਦੀ ਸ਼ਾਇਰੀ ਦੀ ਵਿਲੱਖਣਤਾ ਵਿਚ ਵਰਨੈਕੁਲਰ ਗੁੜ੍ਹਤੀ ਵੀ ਹੈ ਤੇ ਯੂਰਪੀ ਭਾਸ਼ਾਵਾਂ ਵਾਲੀ ਚਾਸ਼ਣੀ ਵੀ। ਮਿਰਜ਼ਾ ਗ਼ਾਲਿਬ ਵਾਂਗ *'ਮੁਦਾ-ਏ-ਅੰਨਕਾ ਹੈ ਅਪਨੇ ਆਲਮ-ਏ ਤਕਰੀਰ ਕਾ'* ਇਸ ਕਦਰ ਹਾਵੀ ਹੈ ਕਿ ਆਮ ਪਾਠਕ ਨੂੰ ਮੁੱਦਾ ਸਮਝਣ ਤੇ ਮਾਨਣ ਲਈ ਅੱਧੀ ਦਰਜਨ ਜ਼ੁਬਾਨਾਂ ਦੀ ਭਾਰੀ ਭਰਕਮ ਸ਼ਬਦਾਵਲੀ ਵਿਚੋਂ ਲੰਘਣਾ ਪੈਂਦਾ ਹੈ। ਇਹੋ ਕਾਰਨ ਹੈ ਕਿ ਹਾਂਸ ਨੂੰ ਆਪਣੀ ਰਚਨਾ ਦੇ ਨਾਲ ਨਾਲ ਵਰਤੀ ਗਈ ਸ਼ਬਦਾਵਲੀ ਦੇ ਅਰਥ ਹੀ ਨਹੀਂ ਦੇਣੇ ਪੈਂਦੇ, ਇਹ ਵੀ ਦਾਅਵਾ ਕਰਨਾ ਪੈਂਦਾ ਹੈ ਕਿ 'ਸਿਆਣੇ ਦੇ ਸ਼ਬਦ ਉਹਦੇ ਅਰਥਾਂ ਮਗਰ ਜਾਂਦੇ ਹਨ ਪਰ ਰਿਸ਼ੀ ਦੇ ਅਰਥ ਉਹਦੇ ਸ਼ਬਦਾਂ ਪਿੱਛੇ ਜਾਂਦੇ ਹਨ।' ਸੁਰਜੀਤ ਹਾਂਸ ਦਾ 'ਮੁਦਾ-ਏ-ਅੰਨਕਾ' ਸਮਝਣ ਲਈ ਪਾਠਕ ਨੂੰ ਬਹੁ-ਭਾਸ਼ੀ ਹੋਣਾ ਚਾਹੀਦਾ ਹੈ। ਸ਼ਾਇਦ ਕੰਪਿਊਟਰ ਯੁਗ ਵਿਚ ਇਹ ਮਾਰਗ ਏਨਾ ਔਖਾ ਨਾ ਲੱਗੇ। ਸ਼ੁਭ-ਚਿੰਤਕ ਤਾਂ ਇਸਦੀ ਕਾਮਨਾ ਹੀ ਕਰ ਸਕਦੇ ਹਨ।

ਸਮੁੱਚੀ ਰਚਨਾ ਉੱਤਮ ਪੁਰਖੀ ਤੇ ਅੰਤਰਮੁਖੀ ਵਿਧੀ ਵਰਤਣ ਕਾਰਨ ਵਿਲੱਖਣ ਹੈ। ਨਾਇਕ ਮਨੂ ਨਾਂ ਦਾ ਲੇਖਕ ਹੈ ਤੇ ਨਾਇਕਾ ਮੰਨੋ। ਪੁਸਤਕ ਮੰਨੋ ਨੂੰ ਸਮਰਪਤ ਹੈ। ਸ਼ੁਭ ਚਿੰਤਕਾਂ ਦਾ ਸੁਮੇਲ-ਚਿੰਤਕ ਹੋਣਾ ਕੁਦਰਤੀ ਹੈ। ਆਮੀਨ!

[ਗੁਲਜ਼ਾਰ ਸਿੰਘ ਸੰਧੂ]

## ਰਹਣੁ ਕਿਥਾਊ ਨਾਹਿ [ਸੁਖਪਾਲ]

'ਚੁੱਪ ਚੁਪੀਤੇ ਚੇਤਰ ਚੜ੍ਹਿਆ' (2003) ਨਾਲ ਸਾਹਿਤ-ਜਗਤ ਦਾ ਕੁੰਡਾ ਖੜਕਾਉਣ ਵਾਲਾ ਸ਼ਾਇਰ ਸੁਖਪਾਲ ਇਸ ਵਾਰ 'ਰਹਣੁ ਕਿਥਾਊ ਨਾਹਿ' (ਪੰਨੇ 256, ਮੁੱਲ 60 ਰੁਪਏ, ਲੋਕ ਗੀਤ ਪ੍ਰਕਾਸ਼ਨ, ਚੰਡੀਗੜ੍ਹ) ਨਾਲ ਪੂਰੇ ਜਲੌਅ ਅਤੇ ਢੋਲ-ਢਮੱਕੇ ਨਾਲ ਹਾਜ਼ਰ ਹੋਇਆ ਹੈ। ਪੁਸਤਕ ਦਿੱਖ-ਪੱਖ, ਰੰਗ-ਰੂਪ ਅਤੇ ਵੰਨਗੀ ਪੱਖੋਂ ਵੀ ਖਿੱਚ ਪਾਉਂਦੀ ਹੈ। ਪਹਿਲੀ ਪੁਸਤਕ ਦੀ



ਅਖ਼ੀਰਲੀ ਕਵਿਤਾ ਵਿਚ 'ਮੈਂ ਕਵੀ ਨਹੀਂ' ਦਾ ਐਲਾਨ ਸੀ। ਦੂਜੀ ਪੁਸਤਕ ਵਿਚ 'ਸਿਰਫ਼ ਕਵੀ ਨਹੀਂ' ਦੇ ਝਲਕਾਰੇ ਹੀ ਨਹੀਂ ਵੱਜਦੇ ਸਗੋਂ ਟੱਲੀਆਂ ਖੜਕਦੀਆਂ ਹਨ। ਵਾਦ-ਮੁਕਤੀ ਅਤੇ ਦੇਹੀ-ਨਾਦ ਦੇ ਹੁੰਗਾਰਿਆਂ ਦੇ ਇਸ ਦੌਰ ਵਿਚ ਸੁਖਪਾਲ ਨੇ ਸਰੋਕਾਰਾਂ ਦੀ ਗੱਲ ਛੇੜੀ ਹੈ। ਇਹ ਗੱਲ ਉਸ ਫ਼ਿਕਰ ਵਿਚੋਂ ਨਿਕਲੀ ਹੈ ਜਿਹੜਾ ਪੁਸਤਕ ਦੇ ਸ਼ੁਰੂ ਵਿਚ ਜ਼ਾਹਰ ਕੀਤਾ ਗਿਆ ਹੈ। ਇਸ ਫ਼ਿਕਰ ਕਾਰਨ ਹੀ 'ਬਗ਼ਾਵਤ' ਵਰਗੀ ਸ਼ਾਹਕਾਰ ਕਵਿਤਾ ਦੀ ਰਚਨਾ ਹੋਈ ਹੈ। ਇਹ ਬਗ਼ਾਵਤ ਬੰਦੇ ਦੇ ਜੀਂਦੇ ਰਹਿਣ ਦੀ ਨਿਸ਼ਾਨੀ ਹੈ। ਇਸ ਨਿਸ਼ਾਨੀ ਦੀਆਂ ਕੜੀਆਂ ਪੁਸਤਕ ਵਿਚ ਪੇਸ਼ ਕਵਿਤਾਵਾਂ ਅਤੇ ਵਾਰਤਕ ਟੋਟਿਆਂ ਨਾਲ ਜੁੜੀਆਂ ਹੋਈਆਂ ਹਨ। 'ਸੀਤਾ ਅਤੇ ਦਰੋਪਦੀ' ਵਾਂਗ ਹਰ ਕਵਿਤਾ ਵਿਚ ਉਹ ਬਾਕਾਇਦਾ ਪਾਸਾ ਮੱਲਦਾ ਹੈ। ਪਾਸਾ ਮੱਲਣ ਦਾ ਇਹ ਅਮਲ ਉਸ ਖ਼ਦਸ਼ੇ ਨੂੰ ਟੁੱਕ-ਟੁੱਕ ਪਰ੍ਹਾਂ ਸੁੱਟ ਦਿੰਦਾ ਹੈ ਜਿਹੜਾ ਪਹਿਲੀ ਪੁਸਤਕ ਪੜ੍ਹ ਕੇ ਜ਼ਿਹਨ 'ਚ ਸਿਰ ਚੁੱਕਦਾ ਜਾਪਦਾ ਸੀ। ਇਹ ਖ਼ਦਸ਼ਾ ਅਤਿ ਦੇ ਸਹਿਜ ਵਿਚ ਰੁੜ੍ਹ ਜਾਣ ਦਾ ਸੀ। ਅਤਿ-ਸਹਿਜ ਦੀ ਇਸ ਕਿਸ਼ਤੀ ਵਿਚ ਸਵਾਰ ਹੋ ਕੇ ਹੀ ਉਸ ਨੇ 'ਸ਼ਬਦੋ...ਹਨੇਰੀ ਵਾਂਗ ਨਾ ਆਉਣਾ' ਲਿਖਿਆ ਸੀ। ਇਸੇ ਕਰਕੇ ਹੀ 'ਲਹੂ', 'ਹਥਿਆਰ', 'ਕਲਮ ਅਤੇ ਸ਼ਸਤਰ', 'ਮੈਂ ਮੁੜ ਜੀਣਾ ਹੈ', 'ਲੜਣ ਦਾ ਕਾਰਣ' ਅਤੇ 'ਮੈਨੂੰ ਸ਼ਾਮਲ ਨਾ ਸਮਝਣਾ' ਕਵਿਤਾਵਾਂ ਰਲਗੱਡ ਹੁੰਦੀਆਂ ਜਾਪਦੀਆਂ ਹਨ। ਸ਼ੁਕਰ ਹੈ ਕਿ ਗੱਲ ਆਖ਼ਰਕਾਰ 'ਮੇਰੀ ਪੀੜ...ਚੀਕ ਵੱਜਣ ਲਈ ਤੜਫ਼ ਰਹੀ ਹੈ' ਤਕ ਵੀ ਪੁੱਜਦੀ ਹੈ। ਇਹੀ ਤੜਫਾਹਟ 'ਤੂੰ ਸਾਡੀ ਖਾਤਰ ਚੀਕ ਤਾਂ ਮਾਰ ਸਕਦਾ ਸੀ...' ਵਾਲੀ ਬੇਵਸੀ ਦਾ ਮਾਤਮ ਮਨਾਉਂਦੀ ਹੈ। ਮੁੰਬਈ ਵਿਚ ਕਿਆਮ ਦੇ ਚੌਥੇ ਦਿਨ ਗੱਡੀ ਦੀ ਤਾਕੀ ਵਿਚ ਲਟਕਦੇ ਬੰਦੇ ਦੀ ਜ਼ਿੰਦਗੀ ਲਈ ਵੱਜੀ ਚੀਕ ਨੂੰ ਉਹ ਜਸ਼ਨਾਂ ਵਾਂਗ ਪੇਸ਼ ਕਰਦਾ ਹੈ। ਇਸੇ ਕਰਕੇ ਹੀ 'ਲਹੂ' ਪ੍ਰਤੀਕਿਰਿਆ ਦੀ ਕਵਿਤਾ ਜਾਪਣ ਲਗਦੀ ਹੈ। ਇਸ ਵਿਚ ਆਇਆ ਸ਼ਬਦ 'ਆਦਰਯੋਗ' ਸ਼ਾਇਦ 'ਸ਼ਹਾਦਤ' ਦਾ ਖੁਲਾਸਾ ਹੈ ਪਰ ਸ਼ਹਾਦਤਾਂ ਲਈ ਚੋਣ ਭਲਾ ਕਿਸਦੀ ਹੁੰਦੀ ਹੈ? 'ਮਾਰਨ ਵਾਲਿਓ! ਮੈਨੂੰ ਆਪਣੇ ਵਿਚ ਸ਼ਾਮਲ ਨਾ ਸਮਝਿਓ' ਇਸੇ ਕਰਕੇ ਹੀ ਤਸੱਲੀ ਭਾਲਣ ਦਾ ਕੋਈ ਤਰਲਾ ਮਹਿਸੂਸ ਹੋਣ ਲਗਦਾ ਹੈ। ਇਸ ਦੀ ਕਾਟ ਗੱਡੀ ਵਿਚ ਵੱਜੀ ਚੀਕ ਹੈ ਜੋ ਹਲਚਲ ਦਾ ਜ਼ਰੀਆ ਬਣਦੀ ਹੈ। ਅਜਿਹੀਆਂ ਸੂਰਤਾਂ ਵਿਚ ਸ਼ਬਦ ਹਨੇਰੀ ਵਾਂਗ ਹੀ ਨਹੀਂ ਆਉਂਦੇ ਜਾਪਦੇ ਬਲਕਿ ਹਨੇਰੀਆਂ ਲਿਆਉਂਦੇ ਹਨ। ਇਉਂ ਚੀਕ ਦੇ ਮੱਥੇ ਤੋਂ ਉਲਾਰ ਹੋਣ ਦਾ ਦੋਸ਼ ਵੀ ਪੂੰਝਿਆ ਜਾਂਦਾ ਹੈ। ਇਹ ਚਰਚਾ ਕਰਦਿਆਂ ਲੇਖਕ ਸ਼ਬਦਾਂ ਦੀ ਚਿਣਾਈ ਕਹਾਣੀ ਦੇ ਰੂਪ ਵਿਚ ਕਰਦਾ ਹੈ। ਕਵਿਤਾ ਅਤੇ ਵਾਰਤਕ, ਦੋਹਾਂ ਵੰਨਗੀਆਂ ਵਿਚ ਕਹਾਣੀ ਰਾਹੀਂ ਹੀ ਗੱਲ ਤੁਰਦੀ ਹੈ। ਕਹਾਣੀ ਦਾ ਇਹ ਰੰਗ 'ਸੀਤਾ ਤੇ ਦਰੋਪਦੀ', 'ਖੂਹ', 'ਵਾਜ', 'ਬਘਿਆੜ ਅਤੇ ਲੇਲਾ' ਕਵਿਤਾਵਾਂ ਵਿਚ ਦੇਖਣ ਹੀ ਵਾਲਾ ਹੈ। ਇਹਨਾਂ ਕਹਾਣੀਆਂ ਦੀਆਂ ਤੰਦਾਂ ਉਹ ਕਿਸੇ ਫੈਲਸੂਫ ਵਾਂਗ ਜੋੜਦਾ ਹੈ।

ਇਸ ਪੁਸਤਕ ਵਿਚ ਸੁਖਪਾਲ ਨੇ 'ਫਰੀਦਾ ਰੁਤਿ ਫਿਰੀ ਵਣੁ ਕੰਬਿਆ/ਪਤ ਝੜੇ ਝੜਿ ਪਾਹਿ/ਚਾਰੇ ਕੁੰਡਾਂ ਢੂੰਡੀਆਂ/ਰਹਣੁ ਕਿਥਾਊ ਨਾਹਿ' ਦੇ ਆਧਾਰ 'ਤੇ ਚਾਰ ਹਿੱਸੇ ਬਣਾਏ ਹਨ। 1990 ਦੇ ਅਗਸਤ ਅਤੇ ਸਤੰਬਰ ਮਹੀਨਿਆਂ ਦੇ ਕੁਝ ਦਿਨਾਂ ਦੀ ਦਾਸਤਾਨ ਪਹਿਲੇ ਹਿੱਸੇ ਵਿਚ ਪੇਸ਼ ਹੋਈ ਹੈ। ਇਸ ਦਾਸਤਾਨ ਦਾ ਦਰਦ ਪੂਰਾ ਡੇਢ ਦਹਾਕਾ, ਰੋਜ਼ ਵਿਹੜਿਆਂ, ਗਲੀ-ਮੁਹੱਲਿਆਂ ਵਿਚ ਸਿੰਮਦਾ ਰਿਹਾ। ਇਹਨਾਂ ਦਿਨਾਂ ਦੌਰਾਨ ਸੱਚਮੁੱਚ 'ਵਣੁ ਕੰਬਿਆ'। ਲੋਕਾਂ ਲਈ ਮੁੜ ਸੰਨ ਸੰਤਾਲੀ ਬਣ ਗਿਆ। ਲੋਕ ਮਰ ਰਹੇ ਸਨ ਪਰ ਵੱਡਾ ਦੁਖਾਂਤ ਇਹ ਸੀ ਕਿ ਹਰ ਆਮ-ਖਾਸ ਨੂੰ ਹਿੰਦੂਆਂ-ਸਿੱਖਾਂ ਵਿਚਕਾਰ ਕੋਈ ਫਰਕ ਨਾ ਹੋਣ ਦੀ ਵਿਆਖਿਆ ਕਰਨੀ ਪੈ ਰਹੀ ਸੀ। ਇਹ ਗੱਲ ਵੱਖਰੀ ਹੈ ਕਿ ਸਿੱਖੀ ਦੇ ਵਾਰਸ ਹੋਣ ਦਾ ਦਾਅਵਾ ਕਰਨ ਵਾਲੇ ਇਸ ਕਤਲੋ-ਗਾਰਤ ਨੂੰ ਛਾਤੀ ਉੱਤੇ ਤਮਗੇ ਵਾਂਗ ਸਜਾਉਂਦੇ ਸਨ। ਸੁਖਪਾਲ ਦੀ ਕਵਿਤਾ ਵਿਚ ਇਸ ਸਮੇਂ ਦੀ ਗੱਲ 'ਹੁਣ ਅਸੀਂ ਤੇਰੀ ਮਰਜ਼ੀ ਦੇ ਚੇਲੇ ਨਹੀਂ/ਹੁਣ ਤੂੰ ਸਾਡੀ ਮਰਜ਼ੀ ਦਾ ਗੁਰੂ ਹੈਂ' ਅਤੇ 'ਅਕਾਲ ਤਖ਼ਤ 'ਤੇ

ਪਏ/ਇਹ ਨਿਸ਼ਾਨ ਮੇਰੀ ਚੁੱਪ ਦੇ ਹਨ' ਨਾਲ ਹੋਈ ਹੈ। 'ਰੌਲੇ' ਕਵਿਤਾ ਨਾਲ ਇਸ ਦਰਦ ਦਾ ਘੇਰਾ ਬਹੁਤ ਵਧ ਜਾਂਦਾ ਹੈ। ਇਹ ਦਰਦ ਸੰਤਾਲੀ ਤੋਂ ਢਿੱਡ ਵਿਚ ਹੀ ਕੁੜੀ ਦੀ ਮੌਤ ਵਾਲੀ ਅਣਹੋਣੀ ਤਕ ਫੈਲਦਾ ਹੈ।

ਇਸ ਸਾਰੀ ਚਰਚਾ ਦੌਰਾਨ ਘਰ ਕੇਂਦਰ ਵਿਚ ਰਹਿੰਦਾ ਹੈ। ਜਦੋਂ ਘਰ ਆਪਣੇ ਹੀ ਜੀਆਂ ਦੀ ਰਾਖੀ ਕਰਨੋਂ ਅਸਮਰਥ ਹੋ ਜਾਂਦੇ ਤਾਂ ਬਹੁਤ ਸਾਰੀਆਂ ਤੰਦਾਂ ਟੁੱਟ-ਛੁੱਟ ਜਾਂਦੀਆਂ ਹੁੰਦੀਆਂ। ਇਸ ਪੁਸਤਕ ਵਿਚ ਇਹ ਅਸਮਰਥਾ ਤੱਤੇ ਦਿਨਾਂ ਦੀ ਬੇਵਸੀ ਅਤੇ ਸਰਕਾਰ ਦੀ ਨਾ-ਅਹਿਲੀਅਤ ਨਾਲ ਜੁੜ ਕੇ ਪੇਸ਼ ਹੋਈ ਹੈ। ਡਰ ਅਤੇ ਬੇਵਸੀ ਵਿਚ ਬੰਦਾ ਪਿੰਡੋਂ ਉੱਜੜਦਾ ਹੈ। ਇਸ ਉਜਾੜੇ ਦਾ ਬਾਬੇ ਨਾਨਕ ਵਾਲੀ ਸਲਾਹ ਨਾਲ ਕੋਈ ਮੇਲ ਨਹੀਂ। ਬੁੱਧ ਦੀ ਤਲਾਸ਼ ਵਾਲੀ ਕੋਈ ਲੜੀ ਵੀ ਇਸ ਨਾਲ ਜੁੜਦੀ ਨਹੀਂ ਜਾਪਦੀ ਪਰ ਇਸ ਉਜਾੜੇ ਦਾ ਜੋ ਚਿੱਤਰ ਸੁਖਪਾਲ ਨੇ ਵਾਹਿਆ ਹੈ, ਉਹ ਬੇਚੈਨ ਕਰਨ ਵਾਲਾ, ਰੁਆਉਣ ਵਾਲਾ ਅਤੇ ਨਾਲ ਦੀ ਨਾਲ ਹੀ ਕੁਝ ਕਰ ਗੁਜ਼ਰਨ ਦੀ ਚਿਣਗ ਲਾਉਣ ਵਾਲਾ ਹੈ। ਉਜਾੜੇ ਦੇ ਇਕ ਹੋਰ ਰੰਗ ਬਾਰੇ ਲੇਖਕ ਲਿਖਦਾ ਹੈ- "ਜੰਗ ਜਾਂ ਫਸਾਦ ਕਰਕੇ ਘਰ ਛੱਡ ਉੱਜੜੇ ਲੋਕਾਂ ਦੇ ਕਾਫਲੇ ਮੈਨੂੰ ਦਿਸਦੇ ਹਨ। ਕਈ ਹਜ਼ਾਰ ਔਰਤਾਂ ਹਰ ਰੋਜ਼ ਵਿਆਹ ਕਰਕੇ ਆਪਣੇ ਘਰ ਛੱਡਦੀਆਂ ਹਨ। ਇਹ ਕਾਫਲਾ ਨਹੀਂ ਦਿਸਦਾ।" ਨਾਨੀ ਵਾਲਾ ਬਿਰਤਾਂਤ ਔਰਤ ਹੋਣ ਦੇ ਦਰਦ ਦੀ ਥਾਹ ਪਾਉਣ ਦਾ ਕੋਈ ਬਹਾਨਾ ਹੈ ਸ਼ਾਇਦ! ਉਜਾੜੇ ਦੇ ਦਰਦ ਦਾ ਇਕ ਬਿਆਨ ਸਾਲ 1999 ਦਾ ਹੈ। ਸਥਾਨ ਹਾਲੈਂਡ ਦਾ ਹਵਾਈ ਅੱਡਾ ਹੈ। ਉੱਥੇ ਪੰਜਾਬੀ ਮੁੰਡਾ ਫਸਿਆ ਖੜ੍ਹਾ ਹੈ। ਖੜ੍ਹੇ ਖੜ੍ਹੇ ਦਾ ਪਛਤਾਵਾ ਡੁੱਲ੍ਹਦਾ ਹੈ: "[ਇੱਥੇ] ਇੰਜ ਨਹੀਂ ਔਣਾ ਚਾਹੀਦਾ...ਪੜ੍ਹ ਲਿਖ ਕੇ ਔਣਾ ਚਾਹੀਦਾ ਏ...ਮੈਨੂੰ ਤਾਂ ਦੋ ਅੱਖਰ ਵੀ ਅੰਗਰੇਜ਼ੀ ਦੇ ਨਹੀਂ ਬੋਲਣੇ ਔਂਦੇ...ਲਿਖਿਆ ਹੋਇਆ ਪੜ੍ਹ ਕੇ ਰਾਹ ਲੱਭਣਾ ਨਹੀਂ ਔਂਦਾ...ਪਰ...ਜੇ ਪੜ੍ਹਿਆ ਹੁੰਦਾ...।"

ਇਸ ਮੁੰਡੇ ਦੀ 'ਜੇ' ਦਰਅਸਲ ਝੂਠੀ ਹੈ। ਪਿੰਡਾਂ ਦੇ ਜੰਮਿਆਂ ਲਈ ਪੜ੍ਹਾਈਆਂ ਕਿੱਥੇ ਹਨ? ਹਰ ਐਰਾ-ਗੈਰਾ ਕੂਕਦਾ ਹੈ: ਦੇਸ਼ ਪਿੰਡਾਂ 'ਚ ਵਸਦਾ! 'ਮੇਰੇ ਪਿੰਡਾਂ ਵਿਚ ਰੱਬ ਵਸਦਾ' ਦੀ ਗਵਾਹੀ ਵੀ ਪਾਈ ਜਾਂਦੀ ਹੈ ਪਰ ਸਹੂਲਤਾਂ ਦੀ ਵਾਰੀ ਪਿੰਡ ਦਾ ਕਿਤੇ ਨਾਂ-ਥਾਂ ਨਹੀਂ। ਪਿੰਡਾਂ ਵਿਚ ਹਸਪਤਾਲ ਨਹੀਂ, ਸਕੂਲ ਵੀ ਨਹੀਂ। ਪਿੰਡ ਸ਼ਹਿਰਾਂ ਵੱਲ ਉੱਜੜ ਰਹੇ ਹਨ। ਦੂਜਾ ਪੜਾਅ ਵਿਦੇਸ਼ਾਂ ਵੱਲ ਉਜਾੜਾ ਹੈ। ਲੇਖਕ ਦੀ ਟਿੱਪਣੀ ਹੈ, "ਆਪਣੇ ਮੁਲਕ ਦੀ ਹਾਲਤ ਭੈੜੀ ਹੈ। ਕਈਆਂ ਨੇ ਪੈਸੇ ਜਾਂ ਸੁੱਖ-ਸਹੂਲਤ ਦੀ ਭੁੱਖ ਕਾਰਨ ਨਹੀਂ, ਹਾਲਾਤ ਤੋਂ ਤੰਗ ਆ ਕੇ ਬਾਹਰ ਵੱਲ ਮੂੰਹ ਕਰ ਲਿਆ ਹੈ।" ਕੈਨੇਡਾ ਦਾ ਡਾਕਟਰ ਮੈਕਡੌਨਲ ਇਸ ਵਰਤਾਰੇ ਦਾ ਵਾਕਫ਼ ਹੈ। ਉਹ ਸਪਸ਼ਟ ਵੀ ਹੈ। ਆਖਦਾ ਹੈ, "ਕੁਝ ਹਜ਼ਾਰ ਲੋਕਾਂ ਨੂੰ ਕੈਨੇਡਾ ਲਿਆ ਕੇ ਸਮੱਸਿਆ ਹੱਲ ਨਹੀਂ ਹੋ ਸਕਦੀ!" ਉਂਝ ਸਮੱਸਿਆਵਾਂ ਦਾ ਹੱਲ ਚਾਹੁੰਦਾ ਕੌਣ ਹੈ ਭਲਾ? ਡਾਕਟਰ ਮੈਕਡੌਨਲ ਦੇ ਇਸ ਕਥਨ ਦੀ ਫਿਰ ਕਿੰਨੀ ਕੁ ਵੁਕਅਤ ਹੈ: "ਤੂੰ ਡਿਗਰੀ ਕਰਕੇ ਵਾਪਸ ਹਿੰਦੁਸਤਾਨ ਚਲਾ ਜਾ।" ਸਵਾਲਾਂ ਦਾ ਸਵਾਲ ਇਹ ਹੈ ਕਿ ਹੁਣ 'ਗ਼ਦਰੀ' ਬਣਨ ਲਈ ਕੌਣ ਤਿਆਰ ਹੈ? ਸੁਖਪਾਲ ਦੀ ਸੂਈ ਇਸ ਪਾਸੇ ਨਹੀਂ ਜਾਂਦੀ। ਇਸੇ ਲਈ ਉਦਾਸੀਆਂ ਤੋਂ ਬਾਅਦ ਬਾਬੇ ਨਾਨਕ ਦੇ ਕਰਤਾਰਪੁਰ ਟਿਕਾਅ ਨੂੰ ਉਹ ਹੋਰ ਢੰਗ ਨਾਲ ਪੇਸ਼ ਕਰਦਾ ਹੈ। ਲਿਖਦਾ ਹੈ: 'ਆਪਣਾ ਘਰ' ਛੱਡਣ ਨੇ ਹੀ ਨਾਨਕ ਨੂੰ ਗੁਰੂ ਨਾਨਕ ਅਤੇ ਸਿਧਾਰਥ ਨੂੰ ਬੁੱਧ ਕੀਤਾ ਸੀ। ਮਸਲਾ ਤਾਂ ਇਹ ਹੈ ਕਿ ਗੱਲ ਇੰਨੇ ਵੱਲ ਮੁੱਕਦੀ/ਮੁੱਕੀ ਨਹੀਂ। ਸੁਖਪਾਲ ਨੇ ਆਪ ਲਿਖਿਆ ਹੈ ਕਿ ਤਰੱਕੀ ਦਾ ਮਤਲਬ ਅਗਾਂਹ ਲੰਘ ਜਾਣਾ ਹੈ। ਪਰ ਇਹ ਤਰੱਕੀ ਵਿਅਕਤੀਗਤ ਹੈ। ਇਸ ਵਿਚ ਜਗਤ ਜਲੰਦੇ ਦਾ ਉਹ ਫ਼ਿਕਰ ਨਹੀਂ। ਇਸੇ ਲਈ ਨਾਨਕ ਅਤੇ ਬੁੱਧ ਦੀ ਉਡੀਕ ਦੀ ਗੱਲ ਤੁਰਦੀ ਹੈ। ਜਿੱਥੋਂ ਜਿੱਥੋਂ ਨਾਨਕ, ਬੁੱਧ ਜਾਂ ਹੋਰ ਲੋਕ ਤੁਰੇ, ਉਹ ਵੀ ਜਗਤ ਜਲੰਦੇ ਦਾ ਹੀ ਹਿੱਸਾ ਹਨ। ਰੁਲ ਰਿਹਾ ਇਹ ਜਗਤ, ਇਥੋਂ ਹੀ ਅੱਗੇ ਚਲੇ ਗਏ (ਤਰੱਕੀ ਕਰ ਗਏ) ਪੜ੍ਹਿਆਂ-ਗੁੜ੍ਹਿਆਂ ਨੂੰ ਉਡੀਕ ਰਿਹਾ ਹੈ। ...ਸਵੇਰ ਦਾ



ਭੁੱਲਿਆ ਸ਼ਾਮ ਨੂੰ ਘਰ ਪਰਤ ਆਉਂਦਾ ਹੈ। ਇਹਨਾਂ 'ਭੁੱਲਿਆਂ' ਦੀ ਸ਼ਾਮ ਕਦੋਂ ਆਉਣੀ ਹੈ? ਪੜ੍ਹਿਆਂ-ਗੁੜ੍ਹਿਆਂ ਦੀ ਇਹ ਹਿਜਰਤ ਲਗਾਤਾਰ ਹੋ ਰਹੀ ਹੈ। ਪਿੰਡ ਤੋਂ ਸ਼ਹਿਰ ਵੱਲ, ਦੇਸ਼ ਤੋਂ ਵਿਦੇਸ਼ ਵੱਲ। ਪਿੱਛੇ ਜਗਤ ਜਲੰਦਾ ਰਹੀ ਜਾਂਦਾ ਹੈ; ਇਹਨਾਂ ਪੜ੍ਹਿਆਂ-ਲਿਖਿਆਂ ਦੀ ਛਿਣ-ਭੰਗਰੀ ਗੇੜੀ 'ਤੇ ਹੁੱਬ ਲੈਂਦਾ ਹੈ...ਸੌਂ ਜਾਂਦਾ ਹੈ। ਇਹਨਾਂ ਪੜ੍ਹਿਆਂ-ਗੁੜ੍ਹਿਆਂ ਦੀ ਵਾਪਸੀ ਇਸ ਕਰਕੇ ਵੀ ਜ਼ਰੂਰੀ ਹੈ ਕਿਉਂਕਿ ਹੁਣ ਆਮ ਆਦਮੀ ਜਾਂ ਇਸ ਦੀ ਵਾਪਸੀ ਦਾ ਮਤਲਬ ਕੋਈ ਨਹੀਂ ਰਹਿ ਗਿਆ। ਉਸ ਦਾ ਹਾਲ ਤਾਂ 'ਝਾਰਖੰਡ' ਨਾਂ ਦੀ ਕਵਿਤਾ ਵਿਚਲੇ ਬਲੀ ਰਾਮ ਵਰਗਾ ਹੈ। ਬਲੀ ਰਾਮ ਬੇਵਸਿਆਂ ਦਾ ਨੁਮਾਇੰਦਾ ਪਾਤਰ ਹੈ। ਇਸ ਆਮ ਪਾਤਰ ਵਿਚ ਬਹੁਤ ਵਾਰ 'ਵਾਜ' ਕਵਿਤਾ ਵਾਲੇ ਪਾਤਰ ਵੀ ਸਿਰ ਚੁੱਕਦੇ ਹਨ, ਅਕਸਰ। ਇਹ ਪਾਤਰ 'ਵਿਰਲੀ ਗੱਲ' ਕਵਿਤਾ ਵਾਲੇ ਸਮਿਆਂ ਵਿਚ ਜੀਅ ਰਹੇ ਹਨ। ਇਹ ਹਿੰਸਾ ਦਾ ਇਕ ਹੋਰ ਰੂਪ ਹੈ। ਉਹੀ ਹਿੰਸਾ ਜਿਸ ਨੂੰ ਲੇਖਕ ਨੇ ਕੁੜੀਆਂ ਦੇ ਵਿਆਹ ਮੌਕੇ ਘਰ ਛੱਡਣ ਨਾਲ ਜੋੜਿਆ ਹੈ। 'ਸਰਦਾਰਨੀ' ਵਾਲੀ ਹਿੰਸਾ ਤਾਂ ਮਾਨੋ ਸਿਖ਼ਰ ਹੈ। ਫਿਰ ਅਜਿਹੇ ਹੀ ਕੋਈ ਹਾਲਾਤ ਹੋਣਗੇ ਜਦੋਂ ਲਹੂ ਅੱਖਾਂ ਵਿਚ ਉਤਰਨ ਦੀ ਗੱਲ ਪੁੱਗੀ ਹੋਵੇਗੀ!

ਪੁਸਤਕ ਦੇ ਚੌਥੇ ਹਿੱਸੇ ਨੂੰ ਲੇਖਕ ਨੇ 'ਰਹਣੁ ਕਿਥਾਊ ਨਾਹਿ' ਤੋਂ ਬਦਲ ਕੇ 'ਰਹਣੁ ਕੀ ਥਾਓ...ਢੂੰਡਣ ਵਾਲੇ' ਆਖਿਆ ਹੈ। ਇਸ ਦੇ ਅਰਥ ਵੀ ਘਰ ਨਾਲ ਜੁੜੇ ਹੋਏ ਹਨ ਜਿੱਥੇ ਬੰਦਾ ਵਸਦਾ ਹੈ। ਇਹ ਅਰਥ ਬੜੇ ਡੂੰਘੇ ਹਨ। ਲੇਖਕ ਗੱਲ ਮੁਕਾਉਂਦਾ ਹੈ, "ਘਰ ਮਾਵਾਂ ਨਾਲ ਹੁੰਦੇ ਹਨ।...ਮਾਵਾਂ ਬੱਚਿਆਂ ਨੂੰ—ਜਿਵੇਂ ਉਹ ਹੁੰਦੇ ਹਨ ਉਵੇਂ—ਸਵੀਕਾਰ ਕਰਦੀਆਂ ਹਨ।...ਜਦੋਂ ਮੈਂ ਕਿਸੇ ਨੂੰ—ਜਿਵੇਂ ਉਹ ਹੈ—ਸਵੀਕਾਰ ਨਹੀਂ ਕਰਦਾ ਤਾਂ ਮੈਂ ਉਸ ਕੋਲੋਂ ਉਸ ਦਾ ਘਰ ਖੋਂਹਦਾ ਹਾਂ।" ਉਸ ਦਾ ਐਲਾਨ ਹੈ: "ਮੈਂ ਪਰਦੇਸੀ ਹਾਂ, ਘਰ ਬੇਘਰ ਨਹੀਂ।"

'ਚੁੱਪ ਚੁਪੀਤੇ ਚੇਤਰ ਚੜ੍ਹਿਆ' ਵਿਚ ਸੁਖਪਾਲ ਨੇ ਦੋ ਵਿਦਵਾਨਾਂ ਤੋਂ ਥਾਪੀ ਲਈ ਸੀ। ਐਤਕੀਂ ਇਹ ਕੰਮ ਉਹਨੇ ਆਪ ਕੀਤਾ ਹੈ। ਧੰਨਿ, ਪ੍ਰਿਥਮ, ਦੋਇਮ, ਤਿਨਿ ਦੀ ਲੜੀ ਮੁੱਕਣ 'ਚ ਨਹੀਂ ਆਉਂਦੀ। ਇਹ ਕਿਸੇ ਡੇਰੇ ਉੱਤੇ ਪੁੱਜਣ ਤੋਂ ਪਹਿਲਾਂ ਆਮ ਬੰਦੇ ਨੂੰ ਸੰਮੋਹਨ ਕਰਨ ਲਈ ਵਰਤੀ ਜੁਗਤ ਤੋਂ ਵੱਧ ਕੁਝ ਨਹੀਂ ਜਾਪਦਾ। ਪੁਸਤਕ ਵਿਚ ਠਾਠਾਂ ਮਾਰਦੀ ਸੰਪਾਦਕੀ ਸੂਝ, ਮਸਲਿਆਂ ਨੂੰ ਸਮਝਣ-ਸਮਝਾਉਣ ਲਈ ਕੀਤੀ ਪੁਣ-ਛਾਣ, ਸ਼ਬਦਾਂ ਦੀ ਚੜ੍ਹਤ ਅਤੇ ਅਰਥਾਂ ਦੀ ਵੱਜ ਰਹੀ ਮਿਰਦੰਗ ਨੂੰ ਅਜਿਹੇ ਸੰਮੋਹਨ ਦੀ ਲੋੜ ਨਹੀਂ ਸੀ। ਪਰ ਜਦੋਂ ਬੰਦਾ ਗੱਲ ਸੁਣਾਉਣ ਲਈ ਕੂਕਾਂ ਮਾਰਦਾ ਹੈ ਤਾਂ ਅਜਿਹਾ ਹੋ ਹੀ ਜਾਂਦਾ ਹੈ। ਸੁਖਪਾਲ ਦੀਆਂ ਇਹ ਕੂਕਾਂ ਗੁੰਗੇ-ਬੋਲਿਆਂ ਨੂੰ ਹਲੂਣਨ ਦੀ ਸ਼ਕਤੀ ਰਖਦੀਆਂ ਹਨ। [ਜਸਬੀਰ]

## ਸਮਰਪਿਤ [ਗੁਰਨਾਮ ਢਿੱਲੋਂ]

ਸ਼ਾਇਰ ਗੁਰਨਾਮ ਢਿੱਲੋਂ ਦਾ ਕਾਵਿ ਸਫ਼ਰ 'ਅੱਗ ਦੇ ਬੀਜ' (1970) ਤੋਂ ਸ਼ੁਰੂ ਹੋ ਕੇ 'ਸਮਰਪਿਤ' [ਸਫ਼ੇ 88, ਮੁੱਲ 90 ਰੁਪਏ, ਰਵੀ ਮਾਹਿਤ ਪ੍ਰਕਾਸ਼ਨ, ਅੰਮ੍ਰਿਤਸਰ] ਤਕ ਪੁੱਜ ਗਿਆ ਹੈ। ਕਾਵਿ-ਸੰਗ੍ਰਹਿਆਂ ਦੇ ਨਾਵਾਂ ਦੀ ਪੁਣ-ਛਾਣ ਤੋਂ ਉਮਰ ਦੇ ਪੜਾਅ ਦੀ ਝਲਕ ਵੀ ਮਿਲਦੀ ਹੈ। 'ਹੱਥ ਤੇ ਹਥਿਆਰ' (1974), 'ਤੇਰੇ ਨਾਂ ਦਾ ਮੌਸਮ' (1997), ਤੇ 'ਤੂੰ ਕੀ ਜਾਣੇਂ' (2002) ਉਸ ਦੇ ਹੋਰ ਕਾਵਿ-ਸੰਗ੍ਰਹਿ ਹਨ। ਉਂਝ 'ਸਮਰਪਿਤ' ਦੇ ਪਿਛਲੇ ਗੱਤੇ ਉੱਤੇ ਸ਼ਾਇਰ ਦੀ ਤਸਵੀਰ ਦਾ ਪੋਜ਼ ਚੜ੍ਹਦੀ ਉਮਰ ਦੇ ਮੁੰਡਿਆਂ ਵਾਲਾ ਹੈ...ਠੀਕ ਇਸੇ ਤਰ੍ਹਾਂ 'ਅੱਗ ਦੇ ਬੀਜ' ਅਤੇ 'ਹੱਥ ਤੇ ਹਥਿਆਰ' ਵਾਲਾ ਰੰਗ 'ਸਮਰਪਿਤ' ਵਿਚ ਵੀ ਹੈ ਬਲਕਿ ਕੁਝ ਰਚਨਾਵਾਂ ਵਿਚ ਤਾਂ ਬਹੁਤ ਗੂੜ੍ਹਾ ਹੈ ਅਤੇ ਸਿਰ ਚੜ੍ਹ ਬੋਲਦਾ ਹੈ। ਗ਼ਜ਼ਲ ਦਾ ਸ਼ੇਅਰ *'ਮਿੱਤਰੋ! ਸਾਹਸ ਸਾਣ 'ਤੇ ਲਾਓ/ਅੱਗ ਵਰਗੀ ਕੋਈ ਬਾਤ ਸੁਣਾਓ'* ਇਹੀ ਸੂਹ ਦਿੰਦਾ ਹੈ। ਹਰ ਦੌਰ ਵਿਚ ਨੌਜਵਾਨਾਂ ਦੇ ਨਾਇਕ ਭਗਤ

ਸਿੰਘ ਨੇ ਆਪਣੀ ਕਿਸੇ ਲਿਖਤ ਵਿਚ *'ਇਨਕਲਾਬ ਦੀ ਤਲਵਾਰ ਅਕਲ ਦੀ ਸਾਣ 'ਤੇ ਤਿੱਖੀ ਹੁੰਦੀ ਹੈ'* ਦਾ ਹੋਕਾ ਦਿੱਤਾ ਸੀ। ਅਜਿਹੇ ਹੋਕੇ ਉਤਲੀ ਹੇਠ ਅਤੇ ਹੇਠਲੀ ਉੱਤੇ ਕਰਨ ਦੀ ਤਾਂਘ ਦਾ ਨਤੀਜਾ ਹੁੰਦੇ ਹਨ। ਗੁਰਨਾਮ ਅਜਿਹੀ ਤਾਂਘ ਦੀ ਬਾਤ ਆਪਣੀ ਕਵਿਤਾ 'ਕਦੀ ਕਦੀ' ਵਿਚ ਕਰਦਾ ਹੈ। ਇਸ ਵਿਚ ਸਥਿਰ ਹੋ ਗਏ ਸਮੇਂ ਨੂੰ ਹਲੂਣ ਸੁੱਟਣ ਦੀ ਤਾਂਘ ਹੈ। ਸਹਿਜ ਤੋਂ ਅਸਹਿਜ ਹੋ ਕੇ ਵਿਚਰਨਾ ਨਿਹਮਤ ਲਗਦਾ ਹੈ। ਕਵਿਤਾ ਵਿਚ ਭਗਤ ਸਿੰਘ ਦਾ ਜ਼ਿਕਰ ਇਉਂ ਆਉਂਦਾ ਹੈ:

*ਭਗਤ ਸਿੰਘ*
*ਆਪਣੇ ਸੁਪਨਿਆਂ ਵਿਚ ਜੂਝਦਾ*
*ਸਦਾ ਸਹਿਜ ਕਿਵੇਂ ਰਹਿ ਸਕਦਾ ਸੀ*

ਘੋਖ ਨਾਲ ਦੇਖਿਆਂ 'ਜੀਵਨ ਧਾਰਾ' ਨਾਂ ਦੀ ਕਵਿਤਾ ਵਿਚ ਭਗਤ ਸਿੰਘ ਵਾਲਾ ਇਹ ਹੰਭਲਾ ਉਲਟ-ਪੁਲਟ ਜਾਂਦਾ ਹੈ। ਇਹ ਕਵਿਤਾ ਅਸਲ ਵਿਚ ਸ਼ਰੀਕਾਂ ਬਾਰੇ ਲਿਖੀ ਕਵਿਤਾ ਹੈ, ਸ਼ਰੀਕ ਬਣ ਕੇ ਹੀ ਲਿਖੀ ਜਾਣੀ ਸੀ। ਇਸ ਕਵਿਤਾ ਵਿਚ ਸਹਿਜ ਤੋਂ ਅਸਹਿਜ ਵਾਲਾ ਵਿਚਾਰ 'ਦਮਗਜੇ' ਸ਼ਬਦ ਦਾ ਰੂਪ ਵਟਾ ਲੈਂਦਾ ਹੈ। ਕਵਿਤਾ ਰਤਾ ਕੁ ਅਗਾਂਹ ਜਾਂਦੀ ਹੈ ਤਾਂ ਮਿਹਣਿਆਂ ਦੀ ਲੜੀ ਵੀ ਜਗਣ ਲਗਦੀ ਹੈ। ਕਵਿਤਾ ਮੁੱਕਣ ਤਕ ਪੁੱਜਦੀ-ਪੁੱਜਦੀ 'ਅਸਲੀ ਤੇ ਵੱਡੀ ਹੀਰ' ਦਾ ਚੇਤਾ ਕਰਾ ਜਾਂਦੀ ਹੈ। 'ਸਾਡੀ ਪਾਰਟੀ ਅਸਲੋਂ ਖ਼ਰੀ' ਵਾਲੀ ਗੱਲ ਮੁੱਕਦੀ-ਰੁਕਦੀ ਹੀ ਨਹੀਂ। ਹੁਣ ਤਾਂ ਬਹਿਸ ਗੋਚਰਾ ਮਸਲਾ ਇਹ ਹੈ ਕਿ ਕਈ ਕੁਝ ਠੀਕ ਸਾਬਤ ਨਹੀਂ ਹੋਇਆ ਅਤੇ ਬਹੁਤ ਕੁਝ ਗ਼ਲਤ ਸਾਬਤ ਹੋ ਗਿਆ ਹੈ। ਇਸ ਕਵਿਤਾ ਦੇ ਕੁਝ ਬੋਲ ਹਨ:

*ਜਿਹੜੇ ਕਰ ਇਸਪਾਤੀ ਵਾਅਦੇ*
*ਜੀਵਨ ਭਰ ਦੀਆਂ ਖਾ ਕੇ ਕਸਮਾਂ*
*ਤਿੱਖੇ ਵਾਵਰੋਲੇ ਵਾਂਙੂੰ*
*ਕਿਰਨਾਂ ਦੇ ਕਾਫਲੇ ਮੂਹਰੇ*
*ਬੇਮੁਹਾਰੇ ਚੱਲ ਪਏ ਸਨ*
*ਇਸ ਮੰਡੀ ਵਿਚ ਹੋਏ ਚੀਣਾ-ਚੀਣਾ*
*ਭਾਂਤ-ਭਾਂਤ ਰੰਗਾਂ ਦੇ ਟੁਕੜਿਆਂ ਦੀਆਂ*
*ਆਵਾਜ਼ਾਂ ਦੀ ਭੀੜ 'ਚ ਗੁੰਮਸੁੰਮ*
*ਅੱਜ ਉਹ ਕਿਧਰੇ ਲਾਪਤਾ ਹਨ*

ਗੁਰਨਾਮ ਦੀ ਕਵਿਤਾ ਵਿਚ ਸੂਰਜ ਵਾਰ-ਵਾਰ ਝਾਤੀਆਂ ਮਾਰਦਾ ਹੈ। ਇਸ ਸੰਗ੍ਰਹਿ ਦੀਆਂ ਬਹੁਤੀਆਂ ਕਵਿਤਾਵਾਂ ਵਿਚ ਕਿਸੇ ਨਾ ਕਿਸੇ ਰੂਪ 'ਚ ਸੂਰਜ ਦੀ ਗੱਲ ਤੁਰਦੀ ਹੈ। ਇਹ ਸਹਿਜ ਤੋਂ ਅਸਹਿਜ ਵੱਲ ਸਫ਼ਰ ਦੀ ਤਾਂਘ ਕਰਕੇ ਹੀ ਹੈ। ਉਂਞ ਸੂਰਜ ਦਾ ਜ਼ਿਕਰ ਪਿਆਰ ਕਵਿਤਾਵਾਂ ਵਿਚ ਵੀ ਹੋਇਆ ਹੈ। ਬਹੁਤ ਅਛੋਪਲੇ ਜਿਹੇ, ਬਹੁਤ ਸਹਿਜ। 'ਦਿਨ' ਅਤੇ 'ਗੁਫ਼ਤਗੂ' ਵਿਚ ਇਉਂ ਹੀ ਹੋਇਆ ਹੈ। ਪਰ 'ਚਿੱਟਾ ਘਰ' ਮਤਲਬ ਵ੍ਹਾਈਟ ਹਾਊਸ ਵਿਚ ਜ਼ਿਕਰ ਕੁਝ ਹੋਰ ਢੰਗ ਦਾ ਹੈ। ਇਸ ਵਿਚ ਹਉਕਾ ਹੈ। ਧਾੜਵੀਆਂ ਦੇ ਪੈਰਾਂ ਹੇਠ ਮਿੱਧੇ ਜਾ ਰਹੇ ਅਵਾਮ ਦਾ ਦਰਦ ਹੈ। ਇਸ ਵਿਚ ਤਬਾਹੀ ਦੇ ਨਕਸ਼ ਬਹੁਤ ਉਘੜੇ ਹੋਏ ਹਨ। ਤੋਪਾਂ, ਜੈੱਟ ਜਹਾਜ਼, ਮਿਜ਼ਾਈਲ, ਨੇਪਾਮ ਬੰਬ, ਜੈਵਿਕ ਸ਼ਸਤਰ ਤੋਂ ਇਲਾਵਾ ਓਜ਼ੋਨ ਦੀ ਛਤਰੀ ਵਿਚ ਹੋ ਰਹੇ ਮਘੋਰੇ ਦਿਲ ਨੂੰ ਖੋਹ ਪਾਉਂਦੇ ਹਨ ਪਰ 'ਚਿੱਟਾ ਘਰ' ਇਹ ਵਣਜ ਕਰ ਰਿਹਾ ਹੈ:

*ਅੱਜ ਧਰਤੀ ਨਹੀਂ ਸੂਰਜ ਦੀ ਪਰਿਕਰਮਾ ਕਰਦੀ*
*ਨਾ ਸੂਰਜ ਪੂਰਬ ਦੀ ਕੁੱਖੋਂ ਜਨਮ ਧਾਰਦਾ*
*ਨਾ ਸੂਰਜ ਦੇ ਚੜ੍ਹਿਆਂ ਜੱਗ 'ਤੇ ਦਿਨ ਚੜ੍ਹਦਾ ਹੈ*
*ਨਾ ਛਿਪਿਆਂ ਤੋਂ ਰਾਤ ਉਤਰਦੀ*
*ਅੱਜ ਕੱਲ੍ਹ ਯਾਰੋ! ਸਾਰਾ ਬ੍ਰਹਿਮੰਡ*
*'ਚਿੱਟੇ ਘਰ' ਦੀ ਧੁਰੀ ਦੁਆਲੇ ਘੁੰਮਦਾ ਹੈ*



o o o o o

*'ਚਿੱਟਾ ਘਰ' ਨਸ਼ੇ ਵਿਚ ਅੰਨ੍ਹਾ*
*ਸਮੇਂ ਦੀ ਸੂਖਮ ਸੂਈ ਤਾਈਂ*
*ਪੁੱਠਾ ਗੇੜਾ ਦੇ ਰਿਹਾ ਹੈ*

ਗੁਰਨਾਮ ਦੀ ਕਵਿਤਾ ਵਿਚ ਮੌਸਮ ਦਾ ਵੀ ਸੂਰਜ ਜਿੰਨਾ ਹੀ ਜ਼ਿਕਰ ਹੈ। ਕਈ ਕਵਿਤਾਵਾਂ ਮੌਸਮ ਦੀ ਚਰਚਾ ਨਾਲ ਸ਼ੁਰੂ ਹੁੰਦੀਆਂ ਹਨ। 'ਮੌਸਮ' ਨਾਂ ਦੀ ਕਵਿਤਾ ਦੀ ਤਾਂ ਪਹਿਲੀ ਹੀ ਸਤਰ ਇਹ ਹੈ: *'ਮੌਸਮ ਕਿੰਨਾ ਖੁਸ਼ਗਵਾਰ ਹੈ'* ਪਰ ਕਵਿਤਾ ਦੀ ਸਮਾਪਤੀ ਤਕ ਇਹ ਖੁਸ਼ਗਵਾਰੀ ਬਲਣ-ਸੜਨ ਲਗਦੀ ਹੈ। 'ਮਜਬੂਰੀ' ਵਿਚ ਉਹ ਮੌਸਮ ਤੋਂ ਗੱਲ ਸ਼ੁਰੂ ਕਰਕੇ [ਅ] ਲੇਖਕਾਂ ਉੱਤੇ ਗੁੱਝੀ ਚੋਟ ਮਾਰਦਾ ਹੈ। 'ਰੂਪਾਂਤਰਨ' ਵਿਚ ਵੀ ਮੌਸਮ ਇਸੇ ਤਰਜ਼ 'ਤੇ ਬਦਲਦਾ ਹੈ। ਗੁਰਨਾਮ ਦੀ ਕਵਿਤਾ ਦਰਅਸਲ ਕੁਦਰਤ ਦੀ ਸਿਫ਼ਤ-ਸਲਾਹ ਦੇ ਬਹਾਨੇ ਗ਼ੈਰ-ਕੁਦਰਤੀ ਵਰਤਾਰਿਆਂ ਉੱਤੇ ਉਂਗਲ ਧਰਦੀ ਹੈ। 'ਕੁਦਰਤ' ਕਵਿਤਾ ਵਿਚ ਜਿਹੜੇ ਮਿੱਠੇ ਚਸ਼ਮੇ ਫੁੱਟਦੇ ਹਨ, ਉਹ ਗ਼ੈਰ-ਕੁਦਰਤੀ ਸਾਜ਼-ਸਾਮਾਨ ਦੀ ਅਪਹੁੰਚ ਕਾਰਨ ਹੀ ਸੰਭਵ ਹਨ। ਨਹੀਂ ਤਾਂ 'ਜਾਹ' ਕਵਿਤਾ ਵਿਚ ਜਿਹੜੀ ਤਿੱਖੀ ਚੋਟ ਕੀਤੀ ਗਈ ਹੈ, ਉਸ ਤੋਂ ਵਧ ਕੇ ਕੋਈ ਗੱਲ ਹੋ ਨਹੀਂ ਸਕਦੀ। ਇਕ ਬੰਦ ਦੇਖੋ:

*ਰੁੱਤ ਹੁਣੇ ਨਦੀਏ ਨ੍ਹਾ ਕੇ ਆਈ ਏ*
*ਇਸ ਦੇ ਰੇਸ਼ਮੀ ਕੇਸਾਂ 'ਚ ਕੰਘੀ ਕਰ*
*ਇਸ ਲਈ ਰੰਗਲਾ ਨਵੀਨ ਪੀੜ੍ਹਾ ਡਾਹ*
*ਜਾਹ! ਕਲਾ ਦਾ ਸੁਹੱਪਣ ਸਮਝ ਕੇ ਆ*

'ਸਾਂਝ' ਵਰਗੀ ਕਵਿਤਾ ਕਲਾ ਦੇ ਸੁਹੱਪਣ ਨੂੰ ਦਿੱਤੇ ਜਾ ਰਹੇ ਇਸ ਸੱਦੇ ਪਿੱਛੋਂ ਹੀ ਲਿਖੀ ਜਾ ਸਕਦੀ ਹੈ। ਇਸੇ ਡੰਡੀ ਉੱਤੇ ਤੁਰਦਿਆਂ 'ਐਵੇਂ' ਦੀ ਰਚਨਾ ਹੋਈ ਜਾਪਦੀ ਹੈ ਬਲਕਿ ਗੱਲ ਅਗਾਂਹ ਦੀ ਅਗਾਂਹ ਆਸਾਂ ਦੇ ਜਗ ਗਏ ਦੀਪਾਂ ਦੀ ਓਟ ਬਣਦੀ ਹੈ। ਇਸੇ ਓਟ ਆਸਰੇ ਉਹ 'ਚੂਹੇ' ਅਤੇ 'ਖ਼ਸਲਤ' ਰਾਹੀਂ ਪੰਜਾਬ ਨਾਲ ਹੋਏ ਵਿਤਕਰੇ ਬਾਰੇ ਇਤਰਾਜ਼ ਦਰਜ ਕਰਵਾਉਂਦਾ ਹੈ।

ਗੁਰਨਾਮ ਢਿੱਲੋਂ ਦੀ ਕਵਿਤਾ ਸਿੱਧੀ ਅਤੇ ਸਪਸ਼ਟ ਹੈ। ਇਸ ਵਿਚ ਕਰੂਰ ਸਮਿਆਂ 'ਚੋਂ ਲੰਘ ਰਹੀ ਜ਼ਿੰਦਗੀ ਦੇ ਵੱਖ-ਵੱਖ ਮੂਡ ਆਣ ਖਲੋਤੇ ਹਨ। ਇਹਨਾਂ ਮੂਡਜ਼ ਨੂੰ ਗੁਰਨਾਮ ਨੇ ਆਪਣੇ ਢੰਗ ਨਾਲ ਰੰਗਿਆ ਹੈ। ਵੰਨ-ਸੁਵੰਨਤਾ ਦੀ ਇਸ ਲੜੀ ਵਿਚ ਖੁਸ਼ੀ, ਗ਼ਮੀ, ਖਿਝ, ਇਤਰਾਜ਼, ਜਸ਼ਨ, ਆਸ਼ਾ, ਨਿਰਾਸ਼ਾ, ਫ਼ਿਕਰ-ਫਾਕਿਆਂ ਦੀਆਂ ਗੱਲਾਂ ਨਾਲੋ-ਨਾਲ ਹੁੰਦੀਆਂ ਹਨ।

[ਜਸਬੀਰ]

## ਠੰਡੀ ਹਵਾ [ਬਲਬੀਰ ਕੌਰ ਸੰਘੇੜਾ]

ਪਰਵਾਸੀ ਲੇਖਕਾ ਬਲਬੀਰ ਕੌਰ ਸੰਘੇੜਾ ਦੋ ਨਾਵਲਾਂ ਅਤੇ ਦੋ ਕਹਾਣੀ ਸੰਗ੍ਰਿਹਾਂ 'ਆਪਣੇ ਹੀ ਓਹਲੇ' ਤੇ 'ਖੰਭੇ' ਤੋਂ ਪਿੱਛੋਂ ਆਪਣੇ ਅਗਲੇ ਕਹਾਣੀ-ਸੰਗ੍ਰਹਿ 'ਠੰਡੀ ਹਵਾ' (ਚੇਤਨਾ ਪ੍ਰਕਾਸ਼ਨ, ਪੰਨੇ 125, ਮੁੱਲ 80 ਰੁਪਏ ਪੇਪਰ ਬੈਕ) ਲੈ ਕੇ ਪਾਠਕਾਂ ਦੀ ਕਚਹਿਰੀ ਵਿਚ ਹਾਜ਼ਰ ਹੈ। ਇਸ ਸੰਗ੍ਰਹਿ ਵਿਚ ਉਸਦੀਆਂ ਛੇ ਕਹਾਣੀਆਂ ਪਰਵਾਸੀ ਜੀਵਨ ਦੀ ਬਹੁ-ਪਰਤੀ ਰਹਿਤਲ ਦੀ ਇਕ ਅਹਿਮ ਸਮੱਸਿਆ, 'ਬੇਗਾਨਗੀ ਬਨਾਮ ਰਿਸ਼ਤਿਆਂ ਦੀ ਇਕਸਾਰਤਾ' ਨੂੰ ਮੁੱਖ ਤੌਰ 'ਤੇ ਆਪਣੀ ਕਲੇਵਰ ਵਿਚ ਲੈਂਦੀਆਂ ਹਨ। ਭਾਵੇਂ ਇਹ ਸਮੱਸਿਆ ਸਮਾਜ ਦੇ ਦੋਨਾਂ ਅੰਗਾਂ, ਮਰਦ ਅਤੇ ਇਸਤਰੀ, ਦੀ ਹੋਂਦ ਅਤੇ ਹੋਣੀ ਦੁਆਲੇ ਘੁੰਮਦੀ ਹੈ, ਤਾਂ ਵੀ ਸੰਘੇੜਾ ਦੀਆਂ ਇਹ ਕਹਾਣੀਆਂ ਦਾ ਕੇਂਦਰੀ ਧੁਰਾ ਇਸਤਰੀ ਦੀ ਵੇਦਨਾ-ਸੰਵੇਦਨਾ ਦੁਆਲੇ ਉਣੀਆਂ ਬੁਣੀਆਂ ਵਲ੍ਹਗਣਾਂ ਦੇ ਨਰੀਖਣ ਨੂੰ ਹੀ ਪਹਿਲ ਦਿੰਦਾ ਹੈ। ਇਹ ਵਲ੍ਹਗਣਾਂ, ਇਹ ਜਾਲ ਇਸਤਰੀ ਦੀ ਹਮਜ਼ਾਤ 'ਇਸਤਰੀ' ਨੇ ਵੀ ਉਣੇ ਹਨ ਅਤੇ ਉਸਦੇ ਕਾਊਂਟਰ-ਪਾਰਟ 'ਮਰਦ' ਨੇ ਵੀ। ਇਉਂ ਕਰਦਿਆਂ

ਇਸਤਰੀ ਦਾ ਆਪਣਾ ਨਿੱਜ, ਉਸਦਾ ਘਰ-ਪਰਿਵਾਰ, ਉਸਦੀ ਆਰਥਿਕ-ਸਮਾਜਕ ਦਸ਼ਾ ਵੀ ਆਪਣਾ ਰੋਲ ਨਿੱਠ ਕੇ ਨਿਭਾਉਂਦੇ ਹਨ। ਉਪਰੋਕਤ ਤਾਣੇ-ਬਾਣੇ ਵਿਚ ਘਿਰੀਆਂ ਉਲਝੀਆਂ ਬਲਗੀਰ ਕੌਰ ਸੰਘੇੜਾ ਦੀਆਂ ਨਾਇਕਾਵਾਂ ਕੋਈ ਨਵਾਂ ਰਾਹ, ਕੋਈ ਵੱਖਰਾ ਸੰਦੇਸ਼ ਲੈ ਕੇ ਹਾਜ਼ਰ ਹੋਣ ਲਈ ਤੱਤਪਰ ਹਨ। ਹੱਥਲੀ ਪੁਸਤਕ ਵਿਚ ਅੰਕਤ ਛੇਆਂ ਕਹਾਣੀਆਂ ਦਾ ਪਾਠ, ਉਸ ਸੁਨੇਹੇ, ਉਸ ਸੰਦੇਸ਼ ਨੂੰ ਧਿਆਨ ਗੋਚਰੇ ਰੱਖ ਕੇ ਕੀਤਾ ਜਾਣਾ ਲਾਹੇਵੰਦ ਰਹੇਗਾ।

ਪਹਿਲੀ ਕਹਾਣੀ 'ਰੋਣਾ ਮਨ੍ਹਾ ਹੈ' ਦਾ ਮੁੱਖ ਪਾਤਰ ਸੁਖਵੀਰ ਰਿਸ਼ਤਿਆਂ ਦੇ ਤਾਣੇ-ਬਾਣੇ ਅੰਦਰ ਉਲਝਿਆ ਸਾਰਾ ਜੀਵਨ ਹੀ ਇਕ ਤਰ੍ਹਾਂ ਦੀ ਉਧੇੜ-ਬੁਣ ਵਿਚ ਰੁੱਝਿਆ ਰਿਹਾ। ਉਹ ਮਾਈਨਰ ਦੀ ਹੈਸੀਅਤ ਵਿਚ ਆਪਣੇ ਮਾਤਾ-ਪਿਤਾ ਨਾਲ ਕੈਨੇਡਾ ਪੁੱਜਾ, ਵੱਡੇ ਭਰਾ ਸੁਖਜਿੰਦਰ ਪਾਸ ਠਹਿਰਿਆ ਉਸ ਦੀ ਕੈਨੇਡੀਅਨ ਪਤਨੀ ਦੀ ਰਹਿਣੀ-ਬਹਿਣੀ ਬਰਦਾਸ਼ਤ ਨਾ ਕਰ ਸਕਿਆ। ਉਸ ਨੂੰ ਘਰੋਂ ਬਾਹਰ ਕੱਢ ਦਿੱਤਾ ਗਿਆ। ਉਸਦੇ ਮਾਂ-ਪਿਉ ਨੇ ਵੀ ਕੋਈ ਉਜ਼ਰ ਨਾ ਕੀਤੀ। ਉਸਨੇ ਚਾਚੇ ਚਾਚੀ ਦੀ ਸ਼ਰਨ ਲੈ ਕੇ, ਅਗਾਂਹ ਪੜ੍ਹਾਈ ਕੀਤੀ। ਆਪਣੇ ਸਿਰ-ਖੁਦ ਹੋ ਕੇ ਇੰਡੀਆ ਤੋਂ ਰੈਣੂ ਨੂੰ ਵਿਆਹ ਲਿਆਇਆ। ਪਰ ਉਸਦੀ ਪਤਨੀ ਰੈਣੂ ਨੇ ਵੀ ਉਸਦੇ ਅੰਦਰਲੇ ਦੀ ਥਾਹ ਨਾ ਪਾਈ। ਉਸਦਾ ਘਰੇਲੂ ਜੀਵਨ ਦੋ ਬੱਚਿਆਂ ਦੀ ਆਮਦ ਪਿੱਛੋਂ ਵੀ ਲੀਹੇ ਨਾ ਚੜ੍ਹਿਆ। ਨਿਰਾਸ਼ ਹੋਏ ਨੇ ਉਸਨੇ ਸ਼ਰਾਬ ਦੀ ਸ਼ਰਨ ਲੈ ਲਈ। ਇਵੇਂ ਰੈਣੂ ਉਸ ਲਈ ਹੋਰ ਵੀ ਓਪਰੀ ਹੋ ਗਈ, ਤੇ ਉਹ ਰੈਣੂ ਲਈ ਬੇਗ਼ਾਨਾ। ਵੱਡੇ ਹੋ ਰਹੇ ਬੱਚਿਆਂ ਤੋਂ ਜਦ ਉਸਨੂੰ ਥੋੜ੍ਹੀ ਕੁ ਤ੍ਰਿਪਤੀ ਮਿਲਣ ਲੱਗੀ ਤਾਂ ਘਰ ਦੇ ਕਮਰੇ ਵਿਚ ਲਾਚਾਰਗੀ ਦੀ ਹਾਲਤ 'ਚ ਪਈ ਆਪਣੀ ਪਤਨੀ ਰੈਣੂ ਚੰਗੀ ਚੰਗੀ ਲੱਗਣ ਲੱਗੀ।

ਇਹ ਕਹਾਣੀ ਪਰਵਾਸੀ ਰਹਿਤਲ 'ਚ ਵਿਚਰਦੇ ਇਕ ਅਜਿਹੇ ਪਰਿਵਾਰ ਦੀ ਗਾਥਾ ਹੈ ਜਿਸਦੇ ਦੋਨਾਂ ਮੁੱਖ ਪਾਤਰਾਂ ਨੇ ਆਪਣੇ ਹੀ ਮਨਾਂ ਅੰਦਰ ਵਸਾਏ ਆਪਣੇ ਆਪਣੇ ਸੰਸਾਰ ਵਿਚ ਆਪਣੇ ਆਪ ਨੂੰ ਉਲਝਾ ਲਿਆ ਹੈ।

ਪੁਸਤਕ ਅੰਦਰ ਦਰਜ ਦੂਜੀ ਕਹਾਣੀ 'ਠੰਡੀ ਹਵਾ', ਬਿਰਧ ਲੋਕਾਂ ਨੂੰ ਪੱਛਮੀ ਦੇਸ਼ਾਂ ਵਿਚ ਪੇਸ਼ ਆਉਂਦੀਆਂ ਤੰਗੀਆਂ-ਤੁਰਸ਼ੀਆਂ ਅਤੇ ਖ਼ੂਨ ਦੇ ਰਿਸ਼ਤਿਆਂ ਪਾਸੋਂ ਬਰਦਾਸ਼ਤ ਕਰਨੀ ਪੈਂਦੀ ਬੇਗ਼ਾਨਗੀ ਦੀ ਸਮੱਸਿਆ ਨੂੰ ਨਿੱਠ ਕੇ ਪੇਸ਼ ਕਰਦੀ ਹੈ। ਬੰਤਾ ਸਿੰਘ ਤੇ ਚੰਨਣ ਕੌਰ ਆਪਣੇ ਇਕਲੌਤੇ ਪੁੱਤਰ ਮਨਜੀਤ ਪਾਸ ਕੈਨੇਡਾ ਪੁੱਜ ਕੇ, ਉਸਦੇ ਘਰ ਨੂੰ ਆਪਣਾ ਘਰ ਬਣਾ ਕੇ ਜੀਣਾ ਲੋਚਦੇ ਹਨ, ਪਰ ਉਹਨਾਂ ਦੀ ਵਾਹ ਪੇਸ਼ ਮਨਜੀਤ ਦੀ ਪਤਨੀ ਸ਼ਮਿੰਦਰ ਨਹੀਂ ਜਾਣ ਦਿੰਦੀ। ਸ਼ਮਿੰਦਰ ਦੀ ਆਪਣੀ ਹਸਤੀ ਵੀ ਉਸਦੀ ਅਨਪੜ੍ਹ ਮਾਂ ਦੇ ਹੱਥਾਂ ਵਿਚ ਇਕ ਚਾਬੀਦਾਰ ਖਿਡਾਉਣੇ ਤੋਂ ਵੱਧ ਕੁਝ ਨਹੀਂ। ਹਾਰ ਕੇ ਬੰਤਾ ਸਿੰਘ ਤੇ ਚਰਨ ਕੌਰ ਸੋਸ਼ਲ ਸਕਿਉਰਿਟੀ ਦੀ ਸ਼ਰਨ ਵਿਚ ਪੁੱਜ ਕੇ ਇਕ ਵੱਖਰੇ ਬੇਸਮੈਂਟ ਵਿਚ ਪੁੱਜ ਜਾਂਦੇ ਹਨ। ਬੰਤਾ ਸਿੰਘ ਇਕ ਸਾਹਸੀ ਨਾਇਕ ਵਾਂਗ ਹੋਰਨਾਂ ਬਜ਼ੁਰਗਾਂ ਨੂੰ ਆਪ ਹੰਢਾਈ ਹੋਣੀ ਤੋਂ ਬਚਦਾ ਕਰਨ ਲਈ ਆਪਣੇ ਆਪ ਨੂੰ ਮਸਰੂਫ ਕਰ ਲੈਂਦਾ ਹੈ।

'ਬੰਦੀ' ਕਹਾਣੀ ਦੀ ਮੈਂ ਪਾਤਰ ਦੀ ਗੁਆਂਢਣ ਸਿਲਵੀ ਆਪਣੇ ਚਾਰ ਬੱਚਿਆਂ ਲਈ ਜਾਨ-ਤੋੜਵੀਂ ਕਮਾਈ ਕਰਦੀ ਹੈ ਪਰ ਬੱਚੇ ਆਪਣੇ ਸੁਰਗਵਾਸ ਹੋ ਚੁੱਕੇ ਪਿਤਾ ਦੀ ਗ਼ੈਰਹਾਜ਼ਰੀ ਵਿਚ ਮਾਂ ਦੀ ਨੇੜਤਾ ਚਾਹੁੰਦੇ ਹਨ, ਜੋ ਕਿ ਉਹ ਰੁਝੇਵੇਂ ਕਾਰਨ ਨਹੀਂ ਦੇ ਰਹੀ। ਇਸ ਕਹਾਣੀ ਦੀ ਮੈਂ ਪਾਤਰ ਦੇ ਪਤੀ ਨੇ ਪਰਾਈ ਔਰਤ ਨਾਲ ਸੰਬੰਧ ਬਣਾ ਕੇ ਆਪਣੀ ਜਾਨ ਗੁਆ ਲਈ ਹੋਈ ਹੈ। ਦੋਨੋਂ ਗੁਆਂਢਣਾਂ ਪਤੀਆਂ ਦੀ ਹੋਂਦ ਤੋਂ ਬਿਨਾਂ ਆਪਣਾ ਜੀਵਨ ਬਸਰ ਕਰਦੀਆਂ ਹਨ। ਦੋਨਾਂ ਦਾ ਦਰਦ ਸਾਂਝਾ ਹੈ। ਮੈਂ ਪਾਤਰ ਵੀ ਪਤੀ ਦੇ ਵਿਛੜ ਜਾਣ ਦਾ ਵਿਯੋਗ ਕਰਦੀ ਹੈ, ਸਿਲਵੀ ਵੀ ਮੈਰਿਓ ਦੇ ਨਿੱਘ ਨੂੰ ਹਮੇਸ਼ਾ ਆਪਣੇ ਨਾਲ ਸਾਂਭੀ ਰੱਖਦੀ ਹੈ। ਸਿਲਵੀ ਦੇ ਬੱਚੇ ਉਸਦੀ ਰੱਜ



ਕੇ ਸੇਵਾ ਕਰਦੇ ਹਨ, ਪਰ ਮੈਂ ਪਾਤਰ ਦਾ ਪੁੱਤਰ ਆਪਣੀ ਮਾਂ ਦੇ ਵਿਰਾਸਤੀ ਕਲਚਰ ਤੋਂ ਦੂਰ ਹਟਿਆ ਵੀ ਜੀਵਨ ਨੂੰ ਸਿਲਵੀ ਨਾਲੋਂ ਵੱਧ ਸਮਝਦਾ ਹੈ। ਉਹ ਆਪਣੀ ਮਾਂ ਨੂੰ ਸਫ਼ਲ ਜੀਵਨ ਦਾ ਰਾਜ਼ ਆਪਣੇ ਬੱਚਿਆਂ ਦੀ ਸਫ਼ਲਤਾ ਵਿਚੋਂ ਦੇਖਣ ਦਾ ਸੁਝਾ ਦਿੰਦਾ ਹੈ। ਇਉਂ ਇਹ ਕਹਾਣੀ ਦੋ ਵੱਖ ਵੱਖ ਕਲਚਰਾਂ ਦੇ ਇੰਟਰ-ਐਕਸ਼ਨ ਰਾਹੀਂ ਦੋਨਾਂ ਦੀਆਂ ਸਾਂਝਾਂ ਅਤੇ ਵਖਰੇਵਿਆਂ ਨੂੰ ਬਾਖ਼ੂਬੀ ਬਿਆਨ ਕਰਦੀ ਹੈ।

'ਰਿਹਾਸਤ' ਕਹਾਣੀ ਦੰਪਤੀ ਜੀਵਨ ਵਿਚ ਸ਼ੱਕ ਦੀ ਦਖ਼ਲਅੰਦਾਜ਼ੀ ਕਾਰਨ ਪੈਂਦੀਆਂ ਤ੍ਰੇੜਾਂ ਨੂੰ ਬਿਆਨ ਕਰਦੀ ਹੈ। ਇਹ ਸ਼ੱਕ, ਮਰਦ ਜਾਂ ਇਸਤਰੀ ਦੇ ਮਨ ਦੀ ਕਿਸੇ ਤਹਿ ਅੰਦਰ ਅਚੇਤ ਜਾਂ ਸੁਚੇਤ ਤੌਰ 'ਤੇ ਘਰ ਬਣਾਈ ਬੈਠਾ ਰਹਿੰਦਾ ਹੈ। ਇਸ ਦੇ ਪਸਰਣ ਲਈ ਕੋਈ ਵੀ ਥਾਂ, ਸਮਾਂ, ਪੜਾਅ, ਦੇਸ਼, ਸਭਿਅਤਾ ਜਾਂ ਪੂਰਬ-ਪੱਛਮ ਕਿਸੇ ਵੀ ਤਰ੍ਹਾਂ ਦੀ ਰੁਕਾਵਟ ਨਹੀਂ ਬਣਦੇ। 'ਕੰਧਾਂ' ਪਰਿਵਾਰਕ ਰਿਸ਼ਤਿਆਂ ਵਿਚ ਕੰਧਾਂ ਉਸਾਰਨ ਵਾਲੇ ਤੱਤਾਂ ਦੀ ਨਿਸ਼ਾਨਦੇਹੀ ਕਰਦੀ ਕਹਾਣੀ ਹੈ। ਇਸ ਕਹਾਣੀ ਦਾ ਹਰ ਪਾਤਰ ਆਪਣੇ ਨਿੱਜ ਦੇ ਸੁਆਰਥ ਨੂੰ ਜੰਮ ਕੇ ਫੜੀ ਰਖਦਾ ਹੋਇਆ ਰਿਸ਼ਤਿਆਂ ਦੀ ਵਲਗਣ ਅੰਦਰ ਵਿਚਰਦਾ ਹੈ। ਮੀਤੀ, ਉਸਦੀ ਮਾਤਾ, ਉਸਦਾ ਭਰਾ ਦਵਿੰਦਰ ਇਸ ਕਹਾਣੀ ਅੰਦਰ ਦਰਜ ਹੋਈ ਕਸ਼ਮਕਸ਼ ਦਾ ਇਕ ਸਿਰਾ ਹਨ। ਦੂਜੇ ਪਾਸੇ ਜਸਦੇਵ ਹੈ, ਉਸਦਾ ਪਿੰਡ ਰਹਿ ਗਿਆ ਬਿਰਧ ਪਿਤਾ, ਚਾਰ ਭੈਣਾਂ, ਸੁਰਗਵਾਸ ਹੋ ਚੁੱਕੇ ਵੱਡੇ ਭਰਾ ਦੇ ਬੱਚੇ ਤੇ ਛੋਟਾ ਭਰਾ ਹਨ। ਜਸਦੇਵ ਇਸ ਖਿੱਚੋਤਾਣ ਵਿਚੋਂ ਨਿਕਲਣ ਦੀ ਪੁਰਜ਼ੋਰ ਕੋਸ਼ਿਸ਼ ਕਰਦਾ ਹੈ। ਪਰ ਮੀਤੀ ਦੀ ਮਾਤਾ ਉਸਦੇ ਪੈਰ ਨਹੀਂ ਲੱਗਣ ਦਿੰਦੀ। ਉਹਨਾਂ ਦੇ ਘਰ ਦਾ ਕਲੇਸ਼ ਵੱਡ ਹੋਏ ਦੋਨਾਂ ਬੱਚਿਆਂ ਨੂੰ ਅੱਖੜਦਾ ਹੈ। ਉਹ ਮਾਤਾ-ਪਿਤਾ ਨੂੰ ਘੂਰਣ ਦੀ ਹੱਦ ਤਕ ਚਲੇ ਜਾਂਦੇ ਹਨ। ਅਜਿਹੀ ਸਥਿਤੀ ਵਿਚ ਮੀਤੀ ਦੇ ਮਨੋਰੋਗੀ ਹੋ ਜਾਣ ਤਕ ਦੀ ਨੌਬਤ ਆ ਜਾਂਦੀ ਹੈ।

ਇਸ ਪੁਸਤਕ ਦੀ ਅੰਤਲੀ ਕਹਾਣੀ 'ਕੁਸੱਤ' ਵਿਚ ਦੋ ਬੱਚੀਆਂ ਦੀ ਮਾਂ ਇਕ ਦਿਆਨਤਦਾਰ ਘਰ-ਗ੍ਰਹਿਣੀ ਹੈ। ਆਪਣੀ ਬੀਮਾਰ ਮਾਂ ਦੀ ਖ਼ਬਰ-ਸਾਰ ਲੈਣ ਤਿੰਨ ਹਫ਼ਤੇ ਲਈ ਇੰਡੀਆ ਗਈ। ਪਿੱਛੋਂ, ਉਸਦਾ ਪਤੀ ਆਪਣੀ ਮਾਂ ਦਾ ਪਿੱਛਲੱਗ ਬਣ ਕੇ ਉਸ ਤੋਂ ਵੱਖ ਹੋ ਜਾਣ ਦਾ ਨਿਰਣਾ ਕਰ ਲੈਂਦਾ ਹੈ। ਇਸ ਪਿੱਛੇ ਕਾਰਨ ਦੋ ਬੱਚੀਆਂ ਦੀ ਦਾਦੀ ਵੱਲੋਂ ਪੋਤਰੇ ਦਾ ਮੂੰਹ ਦੇਖਣ ਦੀ ਚਾਹਤ ਹੈ। ਭਾਵੇਂ ਦੇਵ ਦੀ ਮਾਂ ਦਸਾਂ-ਬਾਰਾਂ ਵਰ੍ਹਿਆਂ ਤੋਂ ਦੇਵ ਨੂੰ ਸ਼ੈਰਨ ਤੋਂ ਅਲੱਗ ਕਰਨ ਦੇ ਯਤਨਾਂ ਵਿਚ ਸੀ, ਪਰ ਸ਼ੈਰਨ ਦੀ ਹਾਜ਼ਰੀ ਵਿਚ ਉਸਦੀ ਦਾਲ ਨਹੀਂ ਗਲੀ। ਸ਼ੈਰਨ ਦੀ ਤਿੰਨ ਕੁ ਹਫ਼ਤੇ ਦੀ ਗ਼ੈਰਹਾਜ਼ਰੀ ਉਸ ਲਈ ਵਧੀਆ ਤੇ ਢੁਕਵਾਂ ਵੇਲਾ ਸਿੱਧ ਹੋਈ। ਇੰਡੀਆ ਤੋਂ ਵਾਪਸ ਪਰਤੀ ਸ਼ੈਰਨ ਦਾ ਸੰਸਾਰ ਉਜੜਿਆ ਦੇਖ ਕੇ, ਉਸਦੀ ਗੁਆਂਢਣ ਜ਼ੀਨਾ ਤੇ ਜ਼ੀਨਾ ਦਾ ਮਿੱਤਰ ਸਲੀਮ ਉਸਦੀ ਪਿੱਠ 'ਤੇ ਆ ਖੜੋਏ। ਉਹਨਾਂ ਅਦਾਲਤੀ ਸਹਾਰਾ ਲੈ ਕੇ ਸ਼ੈਰਨ ਦੇ ਬੱਚੇ ਤੇ ਘਰ ਵਾਪਸ ਕਰਵਾਏ। ਦੂਜਾ ਵਿਆਹ ਕਰਵਾ ਕੇ ਦੂਜੀ ਪਤਨੀ ਤੋਂ ਧੋਖਾ ਖਾ ਕੇ ਦੇਵ ਵੀ ਅੰਤ ਨੂੰ ਉਸਦੇ ਪੈਰੀਂ ਪੈਣ ਵਾਂਗ ਉਸਦੇ ਦਰ 'ਤੇ ਪੁੱਜ ਗਿਆ।

ਇਸ ਪੁਸਤਕ ਅੰਦਰ ਦਰਜ ਛੇਆਂ ਕਹਾਣੀਆਂ ਦੇ ਤੱਤ ਸਾਰ 'ਚੋਂ ਇਹ ਸਪੱਸ਼ਟ ਹੈ ਕਿ ਬਲਬੀਰ ਕੌਰ ਸੰਘੇੜਾ ਪਰਵਾਸੀ ਲੇਖਕਾਂ ਦੀ ਉਸ ਲੇਖਣੀ ਤੋਂ ਵੱਖਰੇ ਸਥਾਨ 'ਤੇ ਖੜੋਤੀ ਦਿਸਦੀ ਹੈ ਜਿਹੜੇ ਝੂ-ਹੇਰਵੇ ਜਾਂ ਪਰਵਾਸ ਦੀ ਚਮਕ-ਦਮਕ ਵਿਚ ਗੁਆਚ ਜਾਂ ਸਭਿਅਤਾਵਾਂ ਦੇ ਟਕਰਾਵਾ ਦੀਆਂ ਬਾਰੀਕੀਆਂ ਨੂੰ ਸਮਝੇ ਬਿਨਾਂ ਹੀ ਆਪਣੀ ਲੇਖਣੀ ਅੰਦਰ ਮਸਤ ਹਨ। ਇਸ ਤੋਂ ਉਪਰੰਤ 'ਠੰਡੀ ਹਵਾ' ਦੀ ਲੇਖਿਕਾ ਉਹਨਾਂ ਲੇਖਕਾਂ ਵਿਚ ਵੀ ਸ਼ਾਮਲ ਨਹੀਂ ਜਿਹੜੇ ਡਾਲਰੀ ਸ਼ਕਤੀ ਰਾਹੀਂ ਪਰਵਾਸ ਸੰਬੰਧੀ ਲਿਖਤਾਂ ਦੇ ਅੰਬਾਰ ਉਸਾਰਨ ਦੀ ਦੌੜ ਵਿਚ ਸ਼ਾਮਲ ਹਨ। ਇਸ ਦੇ ਵਿਪਰੀਤ ਉਸਨੇ ਆਪਣੀ ਸਹਿਜ-ਚਾਲ ਰਾਹੀਂ ਪੰਜਾਬੀ ਦੇ ਕਥਾ-ਸੰਸਾਰ ਵਿਚ ਆਪਣਾ ਨਾਮ ਦਰਜ ਕਰਵਾਇਆ ਹੈ। ਉਸਦੀ ਇਸ ਪ੍ਰਾਪਤੀ ਪਿੱਛੇ ਉਸਦੀ ਮਨੁੱਖ ਦੇ ਬਾਹਰੀ ਸੰਸਾਰ ਅਤੇ ਮਨੁੱਖੀ

ਮਨ ਦੀ ਅੰਦਰਲੀ ਧਰਾਤਲ ਨੂੰ ਬਰਾਬਰ ਦਾ ਘੋਖ ਸਕਣ ਦੀ ਸ਼ਕਤੀ ਤੇ ਸਮਰੱਥਾ ਮੁੱਖ ਤੌਰ 'ਤੇ ਸਮਾਈ ਹੋਈ ਹੈ। ਉਸਦੀਆਂ ਲਿਖਤਾਂ ਦੀ ਰਵਾਨਗੀ ਅੰਦਰ ਸਹਿਜ ਭਾਅ ਅੰਕਤ ਹੋਈਆਂ, ਜੀਵਨ ਦੇ ਵੱਖ ਵੱਖ ਪੜਾਵਾਂ ਨਾਲ ਸੰਬੰਧਤ ਦਾਰਸ਼ਨਿਕ ਉਕਤੀਆਂ, ਉਸਦੀਆਂ ਕਹਾਣੀਆਂ ਨੂੰ ਹੋਰ ਵੀ ਸਸ਼ੱਕਤ ਬਣਾਉਂਦੀਆਂ ਹਨ। ਉਸਦੀਆਂ ਕਹਾਣੀਆਂ ਅੰਦਰਲੇ ਪਾਤਰਾਂ ਦੀ ਵਾਰਤਾਲਾਪੀ ਭਾਸ਼ਾਈ ਸੰਰਚਨਾ ਨੂੰ ਅੰਗਰੇਜ਼ੀ ਸ਼ਬਦਾਂ-ਵਾਕਾਂ ਦੇ ਬੇਲੋੜੇ ਬੋਝ ਨੇ ਵੀ ਗ੍ਰਹਿਣ ਨਹੀਂ ਲਾਇਆ।

ਸੰਖੇਪ ਵਿਚ ਬਲਬੀਰ ਕੌਰ ਦੀ ਇਸ ਕਹਾਣੀ ਪੁਸਤਕ ਨੇ ਉਸਦੇ ਇਕ ਸਮਰੱਥਾਵਾਨ ਲੇਖਕਾ ਹੋਣ ਦੀ ਗਵਾਹੀ ਭਰੀ ਹੈ, ਤਾਂ ਵੀ ਵਰਣਨਾਤਮਕ ਵਿਧੀ ਰਾਹੀਂ ਪੇਸ਼ ਹੋਈਆਂ ਇਹਨਾਂ ਕਹਾਣੀਆਂ ਵਿਚ ਪੜ੍ਹੀ ਜਾਂ ਸੁਣਾਈ ਜਾ ਰਹੀ ਕਹਾਣੀ ਨੂੰ ਪਾਠਕੀ ਦ੍ਰਿਸ਼ਟਤਾ ਸਾਹਮਣੇ ਵਾਪਰਦੀ ਦਿਸਦਾ ਕਰਨ ਦੀ ਗੁੰਜਾਇਸ਼ ਅਜੇ ਵੀ ਬਾਕੀ ਹੈ। [ਲਾਲ ਸਿੰਘ]

## ਮੇਰੀ ਕਹਾਣੀ [ਰਵਿੰਦਰ ਰਵੀ]

ਰਵਿੰਦਰ ਰਵੀ ਪਰਵਾਸੀ ਪੰਜਾਬੀ ਸਾਹਿਤ ਦੇ ਅੰਤਰਗਤ ਇਕ ਸਰਬਾਂਗੀ ਸਾਹਿਤਕਾਰ ਹੈ ਜਿਸ ਨੇ ਕਵਿਤਾ, ਗਲਪ, ਨਾਟਕ, ਵਾਰਤਕ ਤੇ ਆਲੋਚਨਾ—ਲਗਪਗ ਸਾਰੀਆਂ ਹੀ ਸਾਹਿਤ-ਵਿਧਾਵਾਂ ਉੱਤੇ ਕਲਮ ਅਜ਼ਮਾਈ ਹੈ। ਸੋਲਾਂ ਕਾਵਿ-ਸੰਗ੍ਰਹਿਆਂ, ਦਸ ਕਾਵਿ-ਨਾਟਕਾਂ, ਅੱਠ ਕਹਾਣੀ-ਸੰਗ੍ਰਹਿਆਂ ਦੀ ਪ੍ਰਕਾਸ਼ਨਾਂ ਤੋਂ ਬਿਨਾਂ ਇਕ ਸਫ਼ਰਨਾਮਾ ਅਤੇ ਸਵੈ-ਜੀਵਨੀ ਵੀ ਉਹ ਪੰਜਾਬੀ ਸਾਹਿਤ ਦੀ ਝੋਲੀ ਪਾ ਚੁੱਕਾ ਹੈ। ਸਮੀਖਿਆ ਅਤੇ ਸੰਪਾਦਨ ਦਾ ਕਾਰਜ ਵੀ ਉਸ ਨੇ ਚੋਖਾ ਕੀਤਾ ਹੈ।

ਚਰਚਾ ਅਧੀਨ ਪੁਸਤਕ (ਮੇਰੀ ਕਹਾਣੀ, ਨੈਸ਼ਨਲ ਬੁੱਕ ਸ਼ਾਪ, ਦਿੱਲੀ, ਮੁੱਲ 495 ਰੁਪਏ) ਵਿਚ ਰਵਿੰਦਰ ਰਵੀ ਨੇ 1955 ਤੋਂ 2005 ਤਕ ਦੀ ਆਪਣੀ ਸਮੁੱਚੀ ਕਹਾਣੀ-ਰਚਨਾ ਯਾਨੀ 91 ਕਹਾਣੀਆਂ ਨੂੰ ਸ਼ਾਮਲ ਕਰਨ ਦੇ ਨਾਲ-ਨਾਲ ਆਪਣੇ ਪਿਛੋਕੜ, ਪੜ੍ਹਾਈ, ਕਿੱਤੇ ਅਤੇ ਸਾਹਿਤਕ ਪ੍ਰਾਪਤੀਆਂ ਦਾ ਬਿਓਰਾ ਵੀ ਦਿੱਤਾ ਹੈ। ਪੁਸਤਕ ਵਿਚ ਉਸ ਦੀ ਸਾਹਿਤ-ਰਚਨਾ ਉਪਰ ਹੋਏ ਖੋਜ ਕਾਰਜਾਂ ਦੇ ਵੇਰਵੇ ਅਤੇ ਪੰਜਾਬੀ ਦੇ ਸਿਰਮੌਰ ਵਿਦਵਾਨਾਂ ਵੱਲੋਂ ਉਸ ਦੀ ਸਾਹਿਤਕ ਪ੍ਰਤਿਭਾ ਬਾਰੇ ਕੀਤੀਆਂ ਟਿੱਪਣੀਆਂ ਅਤੇ ਰਾਵਾਂ ਨੂੰ ਵੀ ਸ਼ਾਮਲ ਕੀਤਾ ਗਿਆ ਹੈ।

'ਮੇਰੀ ਕਹਾਣੀ ਦੇ ਪੰਜਾਹ ਵਰ੍ਹੇ' ਸਿਰਲੇਖ ਤਹਿਤ ਰਵੀ ਨੇ ਆਪਣੀਆਂ ਕਹਾਣੀਆਂ ਦੀ ਗੱਲ ਕਰਦੇ ਦੱਸਿਆ ਹੈ ਕਿ ਉਸ ਦੀਆਂ ਕਹਾਣੀਆਂ ਵਿਚ ਸਵੈ-ਜੀਵਨੀ ਦਾ ਅੰਸ਼ ਵੀ ਆ ਜਾਂਦਾ ਹੈ ਕਿਉਂਕਿ ਉਸ ਨੇ ਬਹੁਤ ਸਾਰੇ ਪਾਤਰਾਂ ਨਾਲ ਘਟਨਾਵਾਂ ਵਾਪਰਦੀਆਂ ਦੇਖੀਆਂ ਹਨ। ਆਪਣੇ ਕਥਾ-ਸ਼ਾਸਤਰ ਬਾਰੇ ਉਸ ਦਾ ਕਹਿਣਾ ਹੈ, "ਮੈਂ ਨਿੱਕੀ ਹੁਨਰੀ ਕਹਾਣੀ ਦੀ ਰੂਪ-ਵਿਧਾ, ਤਕਨੀਕ ਤੇ ਸ਼ੈਲੀ ਵਿਚ ਅਨੇਕਾਂ ਪ੍ਰਯੋਗ ਕੀਤੇ ਹਨ...ਇਸ ਦੀ ਪ੍ਰਕਿਰਤੀ ਜਟਿਲ ਹੈ...ਇਸ ਵਿਚ ਨਾਟਕੀਅਤਾ, ਕਾਵਿਕਤਾ, ਦਰਸ਼ਨ, ਮਨੋਵਿਗਿਆਨ, ਮਨੋ-ਵਿਸ਼ਲੇਸ਼ਣ ਅਤੇ ਗਲਪ ਤੇ ਸਵੈ-ਜੀਵਨੀ ਆਤਮਕ ਤੱਤ ਸਹਿਜ ਵਿਚਰਦੇ ਹਨ।"

'ਪਰਵਾਸੀ ਅਨੁਭਵ ਅਤੇ ਪਰਵਾਸੀ ਕਹਾਣੀ' ਸਿਰਲੇਖ ਤਹਿਤ ਰਵਿੰਦਰ ਰਵੀ ਨੇ 22 ਜਨਵਰੀ 1967 ਤੋਂ ਸ਼ੁਰੂ ਕੀਤੀ ਆਪਣੀ ਪਰਵਾਸ ਯਾਤਰਾ ਦੇ ਬਿਓਰੇ ਦੇ ਨਾਲ ਨਾਲ ਪਰਵਾਸੀ ਅਨੁਭਵ ਤੇ ਸਾਹਿਤ-ਸਿਰਜਣਾ ਬਾਰੇ ਦੱਸਦਿਆਂ ਕਿਹਾ ਹੈ ਕਿ ਉਸਦੀ ਕਥਾ-ਯਾਤਰਾ ਨਿਰੰਤਰ ਜਾਰੀ ਹੈ। ਰਵੀ ਅਨੁਸਾਰ ਉਸਦੀ ਸਾਹਿਤਕ ਰਚਨਾ ਦਾ ਨਿਸ਼ਚਤ ਕੀਤੇ ਗਏ ਮਾਪਦੰਡਾਂ ਤੋਂ ਅਗਾਂਹ ਲੰਘਕੇ, ਰਚਨਾ ਨੂੰ ਰਚਨਾ ਸਮਝ ਕੇ ਮੁਲਅੰਕਣ ਕੀਤਾ ਜਾਣਾ ਜ਼ਰੂਰੀ ਹੈ। ਇਸ ਤੋਂ ਬਾਅਦ ਰਵੀ ਦੀਆਂ ਕਹਾਣੀਆਂ ਬਾਰੇ ਕਰਤਾਰ ਸਿੰਘ ਦੁੱਗਲ, ਸੰਤ ਸਿੰਘ ਸੇਖੋਂ, ਅੰਮ੍ਰਿਤਾ ਪ੍ਰੀਤਮ, ਕੁਲਵੰਤ ਸਿੰਘ ਵਿਰਕ, ਡਾ. ਹਰਿਭਜਨ ਸਿੰਘ ਅਤੇ ਡਾ. ਰਘਬੀਰ ਸਿੰਘ ਵੱਲੋਂ ਸਮੇਂ-ਸਮੇਂ 'ਤੇ ਕੀਤੇ ਵਿਚਾਰ ਵਿਮਰਸ਼



ਨੂੰ ਸੰਕਲਤ ਕੀਤਾ ਗਿਆ ਹੈ।

ਪੁਸਤਕ ਦੇ ਪਹਿਲੇ ਭਾਗ ਵਿਚ ਰਵੀ ਦੀਆਂ 91 ਕਹਾਣੀਆਂ ਦਾ ਕਹਾਣੀ-ਪਾਠ ਸ਼ਾਮਲ ਹੈ। ਕਿਉਂਕਿ ਉਸਦੀਆਂ ਕਹਾਣੀਆਂ ਦੀਆਂ ਕਈ ਪੁਸਤਕਾਂ ਹੁਣ ਉਪਲਬਧ ਨਹੀਂ ਹਨ, ਇਸ ਲਈ ਸਮੁੱਚਾ ਕਹਾਣੀ-ਪਾਠ ਇਥੇ ਸੰਗ੍ਰਹਿਤ ਹੈ। ਰਵਿੰਦਰ ਰਵੀ ਦੀਆਂ ਕਹਾਣੀਆਂ ਵਿਚ ਪਹਿਲੀ ਪੀੜ੍ਹੀ ਦੇ ਪਰਵਾਸੀਆਂ ਦੀ ਜ਼ਿੰਦਗੀ ਦੇ ਸਮਾਚਾਰ ਮਿਲਦੇ ਹਨ। ਜੋ ਕਿ ਬਹੁਤੀਆਂ ਹਾਲਤਾਂ ਵਿਚ ਆਰਥਿਕ ਪੱਖੋਂ ਸੌਖੇ ਹੋਣ ਲਈ ਪਰਵਾਸ ਦਾ ਰਾਹ ਚੁਣਦੇ ਹਨ। ਪਿੱਛੇ ਭਾਰਤ ਵਿਚ ਰਹਿੰਦੀਆਂ ਪਤਨੀਆਂ ਵੱਲੋਂ ਹੋਰਾਂ ਮਰਦਾਂ ਨਾਲ ਸੰਬੰਧ ਸਥਾਪਤ ਹੁੰਦੇ ਹਨ (ਪਾਸਪੋਰਟ)। ਛੜਿਆਂ ਦੀ ਤਰ੍ਹਾਂ ਜ਼ਿੰਦਗੀ ਬਤੀਤ ਕਰਦੇ, ਇਹਨਾਂ ਪਰਵਾਸੀਆਂ ਲਈ ਖੁਦ ਵੀ ਜਤੀ-ਸਤੀ ਰਹਿਣਾ ਔਖਾ ਹੈ,। ਪੱਛਮ ਦੀਆਂ ਰੰਗੀਨੀਆਂ ਮਾਣਦੇ ਇਹਨਾਂ ਮਰਦਾਂ ਦਾ ਆਪਣੀਆਂ ਪਿੱਛੇ ਰਹਿੰਦੀਆਂ ਪਤਨੀਆਂ ਬਾਰੇ ਸੋਚਕੇ ਆਪਾ ਵੀ ਕੰਬਦਾ ਹੈ (ਅਪਰਾਧ ਮੁਕਤ)। ਐਪਰ ਪੱਛਮ ਦੇ ਪ੍ਰਭਾਵ ਅਧੀਨ ਇਹ ਮਰਦ ਯਥਾਰਥ ਨੂੰ ਕਬੂਲਦੇ ਹਨ ਅਤੇ ਹਕੀਕਤ ਨੂੰ, ਬਿਨਾਂ ਕਿਸੇ ਔਖੀ ਸਥਿਤੀ ਵਿਚੋਂ ਲੰਘੇ, ਸਹਿਜ ਭਾਂਤ ਹੀ ਕਬੂਲਦੇ ਹਨ। ਰਵਿੰਦਰ ਰਵੀ ਜਦੋਂ ਲਿੰਗਕ ਅਤ੍ਰਿਪਤੀ ਦੀਆਂ ਸ਼ਿਕਾਰ ਔਰਤਾਂ ਦੀ ਗੱਲ ਕਰਦਾ ਹੈ ਤਾਂ ਪੱਛਮ ਦੇ ਪੂੰਜੀਵਾਦੀ ਪ੍ਰਭਾਵ ਤਹਿਤ ਉਹ ਇਹਨਾਂ ਸੰਬੰਧਾਂ ਨੂੰ ਜਾਇਜ਼ ਵੀ ਠਹਿਰਾਉਂਦਾ ਹੈ ਜਿਵੇਂ ਕਿ 'ਪੌਟ ਲੱਕ' ਕਹਾਣੀ ਦੀ ਪਾਤਰ ਲਿੰਡਾ, 'ਮੈਲੀ ਪੁਸਤਕ' ਦੀ ਮੈਸੀ, 'ਅੰਦਰ ਵੱਲ ਖੁੱਲ੍ਹਦਾ ਬੂਹਾ' ਕਹਾਣੀ ਦੀ ਨਾਇਕਾ ਆਦਿ।

ਭਾਰਤੀ ਸਭਿਆਚਾਰ ਦੇ ਪਿਛੋਕੜ ਵਿਚ ਪਲੀਆਂ ਸ਼ਰਮਾਕਲ ਔਰਤਾਂ ਰਵੀ ਦੁਆਰਾ ਸਿਰਜਤ ਮਰਦ ਪਾਤਰਾਂ ਨੂੰ ਪਸੰਦ ਨਹੀਂ। ਉਹਨਾਂ ਦੇ ਮੁਕਾਬਲੇ ਗੋਰੀਆਂ ਜ਼ਿਆਦਾ ਮਨ ਨੂੰ ਭਾਉਂਦੀਆਂ ਹਨ। ਐਪਰ ਪੱਛਮ ਦਾ ਵਿਹਾਰ ਚਾਰ ਦਿਨਾਂ ਦੀ ਚਾਨਣੀ ਹੀ ਹੋ ਨਿੱਬੜਦਾ ਹੈ, ਕਿਉਂਕਿ ਔਰਤ-ਮਰਦ ਦੋਵੇਂ ਇਕ ਦੂਜੇ ਦੀ ਹੋਂਦ ਨੂੰ ਸਮਝਣ ਤੋਂ ਇਨਕਾਰੀ ਹਨ ਅਤੇ ਇਸ ਹੋਂਦ ਦੀ ਅਹਿਮੀਅਤ ਕੁੱਤੇ, ਬਿੱਲੀ ਤੋਂ ਵੱਧ ਨਹੀਂ। ਸਗੋਂ ਜਾਨਵਰ ਇਹਨਾਂ ਦੇ ਮੁਕਾਬਲੇ ਵਧੇਰੇ ਵਫ਼ਾਦਾਰ ਹਨ।

ਰਵੀ ਦੀਆਂ ਕਹਾਣੀਆਂ ਵਿਚ ਪੱਛਮੀ ਪ੍ਰਭਾਵ ਅਧੀਨ ਸਾਥੀ ਦੀ ਤਾਸ਼ ਦੇ ਪੱਤੇ ਬਦਲਣ ਵਾਲੀ ਰੁਚੀ ਦਾ ਆਭਾਸ ਹੁੰਦਾ ਹੈ। ਜਿੱਥੇ ਮਰਦ ਸੈਕਸ ਸੰਬੰਧੀ ਮਾਮਲਿਆਂ ਵਿਚ ਖੁੱਲ੍ਹਾਂ ਮਾਣਦੇ ਹਨ, ਉੱਥੇ ਔਰਤਾਂ ਵੀ ਇਕ ਤੋਂ ਬਾਅਦ ਇਕ ਮਰਦ ਨੂੰ ਮਾਣਦੀਆਂ ਹਨ। ਇਸ ਤਰ੍ਹਾਂ ਦੇ ਵਿਵਿਹਾਰ ਦਾ ਉਸਦੀਆਂ ਕਹਾਣੀਆਂ ਵਿਚ ਆਮ ਹੀ ਪ੍ਰਗਟਾਵਾ ਹੋਇਆ ਹੈ। 'ਮਰਦ ਬਨਾਮ ਮਸ਼ੀਨ' ਦੀ ਨਾਇਕਾ ਜੀਵਨ ਦੇ ਆਨੰਦ ਲਈ ਬਿਜਲਈ ਯੰਤਰ ਦਾ ਸਹਾਰਾ ਲੈਂਦੀ ਹੈ। ਬੁੱਢੇ ਮਰਦਾਂ ਦੀ ਆਪਣੀ ਧੀ ਅਤੇ ਉਸਦੀਆਂ ਧੀਆਂ ਨਾਲ ਛੇੜਛਾੜ (ਗੋਰੀਆਂ ਸ਼ਹੀਦੀਆਂ) ਮਰਦ ਦੀ ਹਵਸ ਦਾ ਘਿਨਾਉਣਾ ਰੂਪ ਹਨ।

ਰਵਿੰਦਰ ਰਵੀ ਨੇ ਔਰਤ ਮਰਦ ਸੰਬੰਧਾਂ ਨੂੰ ਆਰਥਿਕ, ਸਮਾਜਕ ਅਤੇ ਜੈਵਿਕ ਪ੍ਰਸੰਗਾਂ ਵਿਚ ਬੜੀ ਬੇਬਾਕੀ ਨਾਲ ਪੇਸ਼ ਕੀਤਾ ਹੈ। ਪੱਛਮ ਦੀ ਸੱਭਿਅਤਾ ਨੇ ਮਨੁੱਖਾਂ ਨੂੰ ਵੀ ਮਸ਼ੀਨ ਬਣਾ ਦਿੱਤਾ ਹੈ। ਸਰੀਰਕ ਪੱਖੋਂ ਸੰਤੁਸ਼ਟਤਾ ਭਾਲਣ ਲਈ ਪੱਛਮੀ ਸਮਾਜ ਵਿਚ ਵਿਚਰਦੀਆਂ ਔਰਤਾਂ ਨੂੰ ਕਈ ਵਾਰ ਮਰਦ ਅਧੂਰੇ ਲਗਦੇ ਹਨ ਅਤੇ ਉਹ ਬਣਾਉਟੀ ਅੰਗਾਂ ਦਾ ਸਹਾਰਾ ਭਾਲਦੀਆਂ ਹਨ। ਡਾ. ਰਘਬੀਰ ਸਿੰਘ ਨੇ ਟਿੱਪਣੀ ਕਰਦਿਆਂ ਠੀਕ ਲਿਖਿਆ ਹੈ, "ਰਵੀ ਔਰਤ ਮਰਦ ਦੇ ਇਸ ਤਰ੍ਹਾਂ ਦੇ ਲਿੰਗਕ ਵਿਹਾਰ ਨੂੰ ਜਾਇਜ਼ ਠਹਿਰਾਉਂਦਾ ਹੈ। ਰਵੀ ਪੱਛਮੀ ਸੱਭਿਅਤਾ ਦੇ ਉਸ ਯਥਾਰਥ ਨੂੰ ਆਪਣਾ ਵਿਸ਼ਾ ਬਣਾਉਂਦਾ ਹੈ ਜਿਸ ਵਿਚ ਮਨੁੱਖ ਕਿਸੇ ਵੀ ਕਿਸਮ ਦੇ ਆਦਰਸ਼ ਤੋਂ ਮੁਕਤ ਹੋ ਕੇ, ਇਕੱਲਾ ਕਾਰਾ ਮਹਿਜ਼ ਪਸ਼ੂ ਬਿਰਤੀ ਦੀ ਪੱਧਰ 'ਤੇ ਜਿਉਂਦਾ ਹੈ।...ਔਰਤਾਂ, ਜੋ ਇਕ ਤਰ੍ਹਾਂ ਨਾਲ ਸਦੀਵੀ ਲਿੰਗਕ ਅਤ੍ਰਿਪਤੀ ਦਾ ਸ਼ਿਕਾਰ ਹਨ, ਦੇ ਵਿਅਕਤੀਗਤ ਸੱਚ ਅਤੇ ਉਸ ਪਰਿਵੇਸ਼ ਦੇ ਸੱਚ, ਜਿਸ ਵਿਚ ਉਹ ਵਿਚਰ ਰਹੀਆਂ ਹਨ, ਤੋਂ ਇਨਕਾਰੀ ਹੋਣਾ ਤਾਂ ਸੰਭਵ ਨਹੀਂ, ਪਰ ਉਹਨਾਂ ਦੇ ਲਿੰਗਕ ਹਾਬੜੇ ਅਤੇ

ਉਸ ਹਾਬੜੇ ਦੀ ਪੂਰਤੀ ਲਈ ਪਸ਼ੂਪੁਣੇ ਅਤੇ ਯਾਂਤਰਿਕਤਾ ਨੂੰ ਸਵੀਕ੍ਰਿਤੀ ਦੇਣਾ ਸ਼ਾਇਦ ਯੋਗ ਨਹੀਂ...”

ਰਵਿੰਦਰ ਰਵੀ ਨੇ ਬਦਲਦੇ ਸਮਾਜਕ ਪਰਿਵੇਸ਼ ਦੇ ਨਾਲ-ਨਾਲ ਰਿਸ਼ਤਿਆਂ ਅਤੇ ਕਦਰਾਂ-ਕੀਮਤਾਂ ਵਿਚਲੇ ਰੂਪਾਂਤਰਣ ਨੂੰ ਵੀ ਪੇਸ਼ ਕੀਤਾ ਹੈ।‘ਕੰਪਿਊਟਰ ਕਲਚਰ’ ਵਿਚ ਇਸ ਰੂਪਾਂਤਰਣ ਦੀ ਭਰਵੀਂ ਪੇਸ਼ਕਾਰੀ ਹੋਈ ਹੈ। ਜ਼ਿੰਦਗੀ ਭਰ ਸਖਤ ਮੁਸ਼ੱਕਤ ਮਗਰੋਂ ਪਰਵਾਸੀਆਂ ਨੂੰ ਔਲਾਦ ਦੇ ਭਵਿੱਖ ਨਾਲ ਜੁੜੇ ਸੁਪਨਿਆਂ ਦੇ ਟੁੱਟਣ ਦਾ ਦੁਖਾਂਤ ਵੀ ਜਰਨਾ ਪੈਂਦਾ ਹੈ (ਸ਼ਾਦੀ ਵੱਲ ਜਾਂਦੀ ਸੜਕ)। ਸਨਅਤੀ ਯੁਗ ਦੀ ਤੇਜ਼ ਰਫ਼ਤਾਰੀ ਵੀ ਆਦਮੀ ਨੂੰ ਮਸ਼ੀਨ ਬਣਾ ਦਿੰਦੀ ਹੈ (ਮਸ਼ੀਨਾਂ ਅਤੇ ਆਤਮਹੀਣ ਹੁੰਦੇ ਵਿਅਕਤੀ)। ਦੁੱਖਾਂ ਤੋਂ ਮੁਕਤੀ ਲਈ ਡਰੱਗਜ਼ ਦਾ ਸਹਾਰਾ ਲੈਣਾ ਵੀ ਆਦਮੀ ਲਈ ਜ਼ਰੂਰੀ ਬਣ ਗਿਆ ਹੈ। ਡਰੱਗਜ਼ ਅਤੇ ਦਵਾਈਆਂ ਦਾ ਸੇਵਨ ਇਸ ਦੌਰ ਵਿਚ ਗੱਡੀਆਂ ਜਾ ਰਹੀਆਂ ਕਿੱਲਾਂ ਹਨ ਜੋ ਥਾਂ ਥਾਂ ਤੋਂ ਜ਼ਿੰਦਗੀ ਨੂੰ ਵਿੰਨ੍ਹ ਰਹੀਆਂ ਹਨ। ਮਾਂ-ਬਾਪ ਦੀਆਂ ਡਿੱਗ ਰਹੀਆਂ ਕਦਰਾਂ-ਕੀਮਤਾਂ (ਗੋਰੀਆਂ ਸ਼ਹੀਦੀਆਂ), ਪਰਵਾਸੀਆਂ ਦੇ ਦੋਗਲੇ ਕਿਰਦਾਰ ਦੀ ਪੇਸ਼ਕਾਰੀ (ਦੋਗਲੇ), ਈਸਾਈ ਪਾਦਰੀਆਂ ਵੱਲੋਂ ਧਾਰਮਿਕ ਸਰੂਪ ’ਚ ਲੁਕੋ ਕੇ ਪੇਸ਼ ਕੀਤੀ ਜਾਂਦੀ ਗੰਦਗੀ ਅਤੇ ਕੁਹਜ ਦਾ ਪ੍ਰਗਟਾਵਾ ਵੀ ਕਹਾਣੀਆਂ ਵਿਚ ਹੋਇਆ ਹੈ।

ਮਨੁੱਖੀ ਰਿਸ਼ਤਿਆਂ ਦੀ ਪੇਸ਼ਕਾਰੀ ਦੇ ਸੰਦਰਭ ਵਿਚ ਰਵੀ ਨੇ ਮਾਨਸਿਕ ਹਾਣ ਦੇ ਸਾਥ ਦੀ ਲੋੜ ’ਤੇ ਜ਼ੋਰ ਦਿੱਤਾ ਹੈ। ਪ੍ਰੇਮੀ ਜਦੋਂ ਕੇਵਲ ਮਰਦ ਬਣਦਾ ਹੈ ਤਾਂ ਕੋਮਲ ਭਾਵਨਾਵਾਂ ਦਾ ਘਾਣ ਹੁੰਦਾ ਹੈ। ਰਵੀ ਦੀਆਂ ਕਹਾਣੀਆਂ ਵਿਚ ਪੇਸ਼ ਰਿਸ਼ਤੇ ਦਰਿਆ ਵੀ ਹਨ, ਦਿਸ਼ਾ ਵੀ ਅਤੇ ਵਹਾਅ ਵੀ। ਭਾਵੇਂ ਕੁਝ ਵੀ ਹੋਵੇ ਉਸ ਦੇ ਪਾਤਰ ਜ਼ਿੰਦਗੀ ਜਿਉਂਦੇ ਨਜ਼ਰ ਆਉਂਦੇ ਹਨ। ਇਹੀ ਉਸਦੀ ਪ੍ਰਾਪਤੀ ਹੈ।

ਰਵਿੰਦਰ ਰਵੀ ਦੁਆਰਾ ਸਿਰਜਤ ਕਾਵਿ-ਕਥਾਵਾਂ ਅਤੇ ਗਦ-ਕਥਾਵਾਂ ਵੀ ਨਵਾਂ ਤਜਰਬਾ ਹਨ ਜੋ ਕਿ ਪਾਤਰਾਂ, ਘਟਨਾਵਾਂ ਆਦਿ ਦੀਆਂ ਬਹੁ-ਮੁਖੀ ਪਰਤਾਂ ਦੀ ਪੇਸ਼ਕਾਰੀ ਲਈ ਸੂਤਰਧਾਰ ਹਨ। ਰਵੀ ਦੀ ਹਰ ਸਾਹਿਤਕ ਕਿਰਤ, ਭਾਵੇਂ ਉਸਦੀ ਕੋਈ ਵੀ ਵਿਧਾ ਹੈ, ਵਿਚੋਂ ਜ਼ਿੰਦਗੀ ਝਲਕਦੀ ਹੈ ਅਤੇ ਉਹ ਆਪਣੇ ਪਾਠਕਾਂ ਵੱਲੋਂ ਵੀ ਰਚਨਾ ਵਿਚ ਬੌਧਿਕ ਸ਼ਮੂਲੀਅਤ ਉੱਪਰ ਜ਼ੋਰ ਦਿੰਦਾ ਹੈ, ਅਤੇ ਰੀਵਿਊਕਾਰਾਂ ਤੇ ਆਲੋਚਕਾਂ ਨੂੰ ਵੀ ਰਚਨਾ ਨੂੰ ਠੀਕ ਤਰ੍ਹਾਂ ਹਜ਼ਮ ਕਰਕੇ ਫਿਰ ਆਪਣੀ ਰਾਏ ਦੇਣ ਲਈ ਪ੍ਰੇਰਦਾ ਹੈ। ਪੁਸਤਕ ਦੇ ਅੰਤ ’ਤੇ ਰਵੀ-ਸਾਹਿਤ ਉੱਪਰ ਕੀਤੇ ਗਏ ਕੰਮ ਦਾ ਵੇਰਵਾ ਹੈ।

ਇਸ ਪੁਸਤਕ ਨੂੰ ਜੇ ਪਰਵਾਸੀ ਕਹਾਣੀ ਦੇ ਸੰਦਰਭ ਵਿਚ ‘ਰਵੀ ਸਾਰੇ ਦਾ ਸਾਰਾ’ ਕਹਿ ਲਈਏ ਤਾਂ ਅਤਿ-ਕਥਨੀ ਨਹੀਂ ਹੋਵੇਗੀ, ਕਿਉਂਕਿ ਰਵੀ ਦੀ ਬਹੁਪੱਖੀ ਪ੍ਰਤਿਭਾ ਦੇ ਇਹ ਪੁਸਤਕ ਭਰਪੂਰ ਦਰਸ਼ਨ ਕਰਵਾ ਜਾਂਦੀ ਹੈ। ਪੁਸਤਕ ਦੀ ਦਿੱਖ ਸੁੰਦਰ ਹੈ ਅਤੇ ਇਹ ਤਸਵੀਰਾਂ ਨਾਲ ਸੁਸਜਿਤ ਹੈ। ਪਰਵਾਸੀ ਸਾਹਿਤ ਦੇ ਅਧਿਐਨ ਤੇ ਅਧਿਆਪਨ ਲਈ ਅਤੇ ਰਵਿੰਦਰ ਰਵੀ ਉੱਪਰ ਵਿਸ਼ੇਸ਼ ਤੌਰ ’ਤੇ ਖੋਜ ਕਾਰਜ ਕਰਨ ਵਾਲਿਆਂ ਲਈ ਇਹ ਇਕ ਲਾਜ਼ਮੀ ਹਵਾਲਾ ਪੁਸਤਕ ਹੋ ਨਿਬੜਦੀ ਹੈ।

[ਪੁਸ਼ਵਿੰਦਰ ਕੌਰ]

## ਰਾਗ ਇਸ਼ਕ {ਸ਼ਾਹ ਚਮਨ}

ਲੀਹ ਤੋਂ ਹਟਕੇ ਨਾਵਲ ਲਿਖਣ ਦੇ ਪੱਖ ਤੋਂ ਸ਼ਾਹ ਚਮਨ ਦਾ ਪਰਿਚਯ ਤਾਂ ਪਹਿਲਾਂ ਹੀ ਹੋ ਚੁੱਕਿਆ ਹੈ ਪਰ ਆਪਣੇ ਹੱਥਲੇ ਪੰਜਵੇਂ ਨਾਵਲ 'ਰਾਗ ਇਸ਼ਕ' (ਚੇਤਨਾ ਪ੍ਰਕਾਸ਼ਨ, ਲੁਧਿਆਣਾ, ਪੰਨੇ 288, ਮੁੱਲ 250 ਰੁਪਏ) ਨਾਲ ਉਸਨੇ ਇਹ ਵੀ ਪ੍ਰਮਾਣਤ ਕਰ ਦਿੱਤਾ ਹੈ ਕਿ ਇਸ ਵਿਧਾ ਵਿਚ ਆਪਣੇ ਨਿਵੇਕਲੇ ਹਸਤਾਖਰਾਂ ਨੂੰ ਸਥਾਪਤ ਕਰਨ ਦੇ ਨਾਲ ਨਾਲ ਸ਼ਿਲਪ ਉੱਤੇ ਵੀ ਉਸਨੇ ਵਸੀਕਾਰ ਹਾਸਲ ਕਰ ਲਿਆ ਹੈ। ਇਸ ਦਾ ਪ੍ਰਤੱਖ ਪ੍ਰਮਾਣ ਇਹ ਹੈ ਕਿ ਕਿਸੇ ਵੀ ਮਾਨਸਿਕਤਾ



ਅਤੇ ਕਿਸੇ ਵੀ ਦ੍ਰਿਸ਼ਟੀਗਤ ਪਹੁੰਚ ਵਾਲਾ ਪਾਠਕ ਹੱਥਲਾ ਨਾਵਲ ਪੜ੍ਹਨਾ ਸ਼ੁਰੂ ਕਰਕੇ ਇਸ ਦੇ ਇਕ ਨਿਸ਼ਚਤ ਸੁਹਜ-ਸੁਆਦ ਵਿਚ ਗੜੁੱਚ ਹੋਏ ਬਗੈਰ ਨਹੀਂ ਰਹਿ ਸਕਦਾ। ਦਿਸਦੇ ਇਕਹਿਰੇ ਜੁੱਸੇ ਦੇ ਬਾਵਜੂਦ ਇਹ ਇਕ ਬਹੁ-ਪਰਤੀ ਨਾਵਲ ਹੈ। ਪ੍ਰਗਟ ਤੌਰ 'ਤੇ ਇਸਤਰੀ ਦੀ ਸੁਤੰਤਰਤਾ ਦੇ ਸੰਕਲਪ ਨੂੰ ਉਭਾਰਦੇ ਅਤੇ ਪੂੰਜੀਵਾਦੀ ਸਭਿਆਚਾਰ ਦੇ ਅੰਤਰਗਤ ਔਰਤ ਮਰਦ ਦੇ ਰਿਸ਼ਤਿਆ ਵਿਚ ਵਾਪਰਦੀ ਤਬਦੀਲੀ ਨੂੰ ਰੂਪਮਾਨ ਕਰਦੇ ਇਸ ਨਾਵਲ ਦੀਆਂ ਕਿੰਨੀਆਂ ਹੀ ਪਰਤਾਂ ਹਨ। ਇਹਨਾਂ ਪਰਤਾਂ ਤਕ ਪਹੁੰਚਣ ਲਈ ਪਾਠਕ ਤੋਂ ਵੀ ਇਹ ਨਾਵਲ ਇਕ ਨਿਸ਼ਚਤ ਪੱਧਰ ਦੀ ਬੌਧਿਕ ਸਮਰੱਥਾ ਦੀ ਮੰਗ ਕਰਦਾ ਹੈ। ਅਜਿਹੇ ਪੱਧਰ ਦੇ ਅਭਾਵ ਵਿਚ ਪਾਠਕ ਭੁਲਾਂਦਰੇਮਈ ਨਿਰਣੇ ਉੱਤੇ ਪਹੁੰਚਕੇ ਇਸ ਬਾਰੇ ਇਕ ਪਾਪੂਲਰ ਲਿਖਤ ਹੋਣ ਦਾ ਫਤਵਾ ਵੀ ਸਾਦਰ ਕਰ ਸਕਦਾ ਹੈ। ਸ਼ਾਹ ਚਮਨ ਇਕ ਗੰਭੀਰ ਤੇ ਸਮਾਜਕ ਸਰੋਕਾਰਾਂ ਨਾਲ ਵਾਹ-ਵਾਸਤਾ ਰੱਖਣ ਵਾਲਾ ਮੂਲ ਤੌਰ 'ਤੇ ਪ੍ਰਗਤੀਵਾਦੀ ਦਿੱਖ ਵਾਲਾ ਸਿਰਜਕ ਹੈ, ਜਿਸ ਪਾਸੋਂ ਕੋਈ ਹਲਕੀ ਚਾਲੂ ਜਿਹੀ ਲਿਖਤ ਦੀ ਆਸ ਨਹੀਂ ਰੱਖੀ ਜਾ ਸਕਦੀ। ਹੱਥਲੇ ਨਾਵਲ ਵਿਚ ਵੀ,ਉਸਨੇ ਵਿਸ਼ਾ-ਵਸਤੂ ਭਾਵੇਂ ਕੁਝ ਨਵਾਂ ਤੇ ਇਕ ਹੱਦ ਤਕ ਚੌਂਕਾ ਦੇਣ ਵਾਲਾ ਚੁਣਿਆ ਹੈ, ਤਦ ਵੀ ਇਕ ਜ਼ਿੰਮੇਵਾਰ ਲੇਖਕ ਦਾ ਆਪਣਾ ਬਿੰਬ ਉਸਨੇ ਕਾਇਮ ਰੱਖਿਆ ਹੈ, ਅਤੇ ਸਮਾਜਕ ਸਰੋਕਾਰਾਂ ਵਾਲੀ ਆਪਣੀ ਪਹੁੰਚ ਵਿਚ ਉਸਨੇ ਕੋਈ ਫਰਕ ਨਹੀਂ ਵਿਖਾਇਆ। ਲਗਪਗ ਚੁੱਪ ਵਿਚ ਵਿਚਰਨ ਵਾਲੇ ਇਸ ਗੰਭੀਰ ਸਿਰਜਕ ਨੇ ਹੋਰ ਕਈ ਲੇਖਕਾਂ ਦੇ ਉਲਟ, ਨਾਵਲ-ਰਚਨਾ ਵਿਚ ਕੋਈ ਨਵਾਂ ਮਾਅਰਕਾ ਮਾਰਨ ਦਾ ਦਾਅਵਾ ਕਰਨ ਦੀ ਥਾਂ ਖੁਦ ਆਪਣੇ ਆਪਨੂੰ ਵੀ ਜਿਵੇਂ ਇਹ ਦੱਸਣ ਤੋਂ ਸੰਕੋਚ ਕੀਤਾ ਹੈ ਕਿ ਉਸਨੇ ਕੋਈ ਨਵੀਂ ਗੱਲ ਕੀਤੀ ਹੈ। ਹਾਲਾਂਕਿ ਇਕ ਪ੍ਰਕਾਸ਼ਨ ਸੰਸਥਾ ਅਤੇ ਉਸਦੇ ਪਰਚਾਰ ਵਸੀਲਿਆਂ ਨਾਲ ਨੇੜਿਉਂ ਜੁੜਿਆ ਹੋਣ ਦੇ ਨਾਤੇ ਇਹ ਕੰਮ ਉਹ ਵਧੇਰੇ ਕੁਸ਼ਲਤਾ ਨਾਲ ਕਰ ਸਕਦਾ ਸੀ। ਇਸ ਰੀਵੀਊਕਾਰ ਨੇ ਨਾਵਲ 'ਰਾਗ ਇਸ਼ਕ' ਉਚੇਚ ਨਾਲ ਨਹੀ ਸਗੋਂ ਨਾਵਲ ਦੀ ਵਿਧਾ ਦੇ ਪਾਠਕ ਤੇ ਵਿਦਿਆਰਥੀ ਵਜੋਂ ਸਹਿਜ ਰੂਪ ਵਿਚ ਪੜ੍ਹਿਆ ਹੈ। ਅਤੇ ਖੁਸ਼ੀ ਵਾਲੀ ਗੱਲ ਹੈ ਕਿ ਲੇਖਕ ਨੇ ਰੀਵਿਊਕਾਰ ਨੂੰ ਨਿਰਾਸ ਨਹੀਂ ਕੀਤਾ। ਸ਼ਹਿਰੀ ਪਰਿਵੇਸ਼ ਨੂੰ ਆਪਣੇ ਕਲਾਵੇ ਵਿਚ ਲੈਣ ਵਾਲੇ ਕੁਝ ਚੰਗੇ ਨਾਵਲਾਂ ਦੀ ਸੂਚੀ ਵਿਚ ਇਸ ਨਾਵਲ ਨੇ ਵਾਧਾ ਕੀਤਾ ਹੈ।

ਪੰਜਾਬੀ ਨਾਵਲ-ਨਿਗਾਰੀ ਵਿਚ ਹਾਲੇ ਵੀ ਪਿੰਡ ਦੇ ਜੀਵਨ ਦੀਆਂ ਆਰਥਿਕ, ਸਮਾਜਕ ਤੇ ਸਭਿਆਚਾਰਕ ਪਰਤਾਂ ਦੇ ਕਲਾਤਮਕ ਪ੍ਰਗਟਾਅ ਦੀ ਗੁੰਜਾਇਸ਼ ਹੈ, ਅਤੇ ਇਹ ਕੰਮ ਅਵਤਾਰ ਸਿੰਘ ਬਿਲਿੰਗ ਤੇ ਪਰਮਜੀਤ ਸਿੰਘ ਜੱਜ ਵਰਗੇ ਨਵੇਂ ਸਮਰੱਥ ਨਾਵਲਕਾਰ ਕੁਸ਼ਲਤਾ ਨਾਲ ਕਰ ਰਹੇ ਹਨ। ਪਰ ਸ਼ਹਿਰੀ ਪਾਤਰਾਂ ਤੇ ਪਰਿਵੇਸ਼ ਨੂੰ ਕਲਾਤਮਕ ਗਲਪ-ਰਚਨਾ ਵਿਚ ਢਾਲਣ ਵਾਲੇ ਸਿਰਜਕਾਂ ਦੀ ਹਾਲੇ ਵੀ ਥੁੜੋਂ ਹੈ, ਜਿਸਨੂੰ ਪੇਂਡੂ ਜੀਵਨ ਨੂੰ ਚਿਤਰਨ ਵਾਲੇ ਉਪਰ ਗਿਣਾਏ ਨਵੇਂ ਨਾਵਲਕਾਰਾਂ ਦੇ ਸਮਾਨਾਂਤਰ ਸ.ਸੋਜ਼ ਅਤੇ ਦਰਸ਼ਨ ਸਿੰਘ ਵਰਗੇ ਗਲਪ-ਰਚਨਾ ਦੇ ਖੇਤਰ ਵਿਚ ਕੁਝ ਪਛੇਤਾ ਪ੍ਰਵੇਸ਼ ਕਰਨ ਵਾਲੇ ਸੂਝਵਾਨ ਸਿਰਜਕ ਪੂਰਨ ਦਾ ਯਤਨ ਕਰ ਰਹੇ ਹਨ। ਸ਼ਾਹ ਚਮਨ ਇਹ ਘਾਟ ਪੂਰਨ ਦੇ ਪੂਰੀ ਤਰ੍ਹਾਂ ਸਮਰੱਥ ਤਾਂ ਨਹੀਂ ਕਿਉਂਕਿ ਉਸਦੇ ਅਨੁਭਵ ਦਾ ਵਡੇਰਾ ਭਾਗ ਹਾਲੇ ਵੀ ਪਿੰਡ ਜਾਂ ਕਸਬੇ ਦੇ ਜੀਵਨ ਨਾਲ ਹੀ ਜੁੜਿਆ ਹੋਇਆ ਹੈ, ਤਦ ਵੀ ਉਸਨੇ ਪੰਜਾਬ ਦੇ ਸਭ ਤੋਂ ਵੱਡੇ ਸਨਅਤੀ ਸ਼ਹਿਰ ਲੁਧਿਆਣੇ ਵਿਚੋਂ ਪਾਤਰ ਲੈ ਕੇ ਅਤੇ ਲਗਪਗ ਮਹਾਂਨਗਰੀ ਕਾਰਜ-ਸਥਲ ਉਸਾਰਕੇ ਇਕ ਨਵੇਂ ਰਾਹ ਦਾ ਪਾਂਧੀ ਬਣਨ ਵੱਲ ਪੁਲਾਂਘ ਪੁੱਟੀ ਹੈ।

ਨਾਵਲ ਦੇ ਕੇਂਦਰ ਵਿਚ ਭਾਵੇਂ ਪੇਂਡੂ ਭੋਂ-ਮਾਲਕ ਕਿਸਾਨੀ ਪਿਛੋਕੜ ਵਾਲਾ ਨੌਜਵਾਨ ਹੈ ਜੋ ਸਮਾਜਕ ਤੇ ਆਰਥਿਕ ਰਿਸਤਿਆਂ ਵਿਚ ਆ ਰਹੇ ਵਿਗਾੜ ਤੋਂ ਪਰੇਸ਼ਾਨ ਸ਼ਹਿਰ ਵਿਚ ਆਕੇ ਉਚੇਰੀ ਪੜ੍ਹਾਈ ਕਰਨ ਦੇ ਨਾਲ ਨਾਲ, ਅਤੇ ਪੜ੍ਹਾਈ ਦੀ ਖਾਤਰ, ਇਕ ਸਾਹਿਤਕ ਸਭਿਆਚਾਰਕ ਸੰਸਥਾ ਵਿਚ ਮਾਮੂਲੀ ਜਿਹੀ ਨੌਕਰੀ ਕਰਦਾ ਹੈ। ਪਰ ਨਾਵਲ ਦਾ ਅਸਲ ਕੇਂਦਰ-ਬਿੰਦੂ ਬਾਲੀ

ਸਿਰਜਣਾ-146 ਦੀ ਸੰਪਾਦਕੀ ਦਰਸਾਉਂਦੀ ਹੈ ਕਿ ਬਿਜਲੀ ਉਪਕਰਨਾਂ ਨੇ ਸੰਸਾਰ ਕਿੰਨਾ ਨਿੱਕਾ ਕਰ ਦਿੱਤਾ ਹੈ। ਖ਼ੂਬਸੂਰਤ ਗੱਲ ਜੋ ਹੋ ਰਹੀ ਹੈ ਉਹ ਇਹ ਹੈ ਕਿ ਇੰਟਰਨੈੱਟ ਨਾਲ ਲੇਖਕ ਤੇ ਕਲਾਕਾਰ ਵੀ ਇਕ ਦੂਜੇ ਦੇ ਬਹੁਤ ਕਰੀਬ ਆ ਗਏ ਹਨ। ਵਰਿਆਮ ਸੰਧੂ ਦੀ ਜੀਵਨੀ ਦਾ ਅੰਸ਼। 'ਇਕ ਪਲ ਦੀ ਵਿੱਥ 'ਤੇ ਖਲੋਤੀ ਮੌਤ' ਪੜ੍ਹਦਿਆਂ ਤਾਂ ਜਿਵੇਂ ਸਾਹ ਹੀ ਸੂਤਿਆ ਜਾਂਦਾ ਹੈ। ਲਾਲ ਸਿੰਘ ਦਿਲ ਨੇ ਕਹਾਣੀ ਦਾ ਵੱਥ ਬੜਾ ਹੀ ਨਿੱਗਰ ਲਿਆ ਹੈ। 'ਗੜ੍ਹੀ ਬਖਸ਼ਾ ਸਿੰਘ' ਇਤਿਹਾਸ ਦੇ ਪੰਨਿਆਂ ਵਿਚ ਡੂੰਘਾ ਲਿਜਾਣ ਦੇ ਸਮਰੱਥ ਹੈ ਪਰ ਕਿਤੇ ਕਿਤੇ ਸ਼ਿਲਪ ਦੀ ਤੰਦ ਹੱਥੋਂ ਨਿਕਲ ਗਈ ਜਾਪਦੀ ਹੈ। ਆਜ਼ਾਦੀ ਦੀ ਖ਼ਾਤਰ ਮਰ ਮਿਟਣ ਵਾਲੇ ਦੇਸ਼ ਭਗਤਾਂ ਨਾਲ ਪਾਠਕ ਦਾ ਨਾਤਾ ਜੋੜਨ ਵਾਲੀ ਇਹ ਨਿੱਗਰ ਕਹਾਣੀ ਹੈ। ਅਜਮੇਰ ਸਿੱਧੂ ਦੀ ਕਹਾਣੀ 'ਸ਼ਾਇਦ ਰੰਮੀ ਮੰਨ ਜਾਏ' ਦੋ ਧਾਰੇ ਪੈਂਤੜਿਆਂ ਦੀ ਖ਼ੂਬਸੂਰਤ ਕਿਰਤ ਹੈ। ਕਹਾਣੀ ਦਾ ਬਹੁਤਾ ਪਲਾਟ ਖਟਕੜ ਕਲਾਂ 'ਚ ਰੱਖ ਕੇ ਕਥਾ ਹੋਰ ਵੀ ਸੰਘਣੀ ਅਤੇ ਸਾਰਥਕ ਹੋਈ ਹੈ। ਕਲਾਤਮਕ ਜੁਗਤਾਂ ਨਾਲ ਉਸਾਰੀ ਇਸ ਖ਼ੂਬਸਰਤ ਕਹਾਣੀ ਵਿਚ ਕੁਝ ਥਾਵਾਂ 'ਤੇ ਇਉਂ ਜਾਪਦਾ ਹੈ ਜਿਵੇਂ ਕਥਾਕਾਰ ਮਨੋਕਲਪਤ ਅਤਿਕਥਨੀ ਤੋਂ ਕੰਮ ਲੈ ਗਿਆ, ਜੋ ਕੁਝ ਬੇਲੋੜਾ ਜਾਪਦਾ ਹੈ। ਤਾਂ ਵੀ ਇਹ ਕਹਾਣੀ ਭਗਤ ਸਿੰਘ ਹੁਰਾਂ ਦੇ ਸ਼ਤਾਬਦੀ ਵਰ੍ਹੇ 'ਤੇ ਸ਼ਹੀਦਾਂ ਨਾਲ ਜੋੜ ਕੇ ਰੱਖਣ ਵਾਲੀ ਨਿੱਗਰ ਕਹਾਣੀ ਹੈ। ਜ਼ੋਰਾ ਸਿੰਘ ਸੰਧੂ ਚੰਗੀ ਗੱਲ ਹੈ-ਬਹੁਤ ਚਿਰ ਬਾਅਦ ਫੇਰ ਆਪਣੇ ਅੰਦਰੋਂ ਬਾਹਰ ਨਿਕਲ ਆਇਆ ਹੈ। ਪਿਛਲੇ ਕੁਝ ਕੁ ਸਮੇਂ ਵਿਚ ਹੀ ਉਸਦੀ ਇਹ ਤੀਜੀ ਕਹਾਣੀ ਪੜ੍ਹਨ ਨੂੰ ਮਿਲੀ ਹੈ। ਵਿਰਕ-ਸੁਜਾਨ ਸਿੰਘ ਹੁਰਾਂ ਦੇ ਕਥਾ ਵਿਧਾਨ ਅਨੁਸਾਰ ਉਹ ਨਿੱਕੀਆਂ ਨਿੱਕੀਆਂ ਖ਼ੂਬਸੂਰਤ ਤੇ ਸਿਹਤਮੰਦ ਕਹਾਣੀਆਂ ਲਿਖਦਾ ਹੈ। ਉਸ ਦੀ ਪੁਨਰ ਆਮਦ ਨੂੰ ਜੀ ਆਇਆਂ। [ਅਤਰਜੀਤ, ਬਠਿੰਡਾ]

ਸਿਰਜਣਾ-146 ਸੰਪਾਦਕੀ ਵਿਚਲੇ ਹਵਾਲੇ ਵਿਚ ਪ੍ਰੋਫੈਸਰ ਪ੍ਰੇਮ ਸਿੰਘ ਮਾਨ ਦੇ ਮੇਰੀ ਕਵਿਤਾ 'ਮੈਂ ਪੰਜਾਬੋਂ ਜਾ ਰਿਹਾਂ' ਬਾਰੇ ਵਿਚਾਰ ਪੜ੍ਹ ਕੇ ਥੋੜ੍ਹੀ ਪਰੇਸ਼ਾਨੀ ਹੋਈ। ਪਰੇਸ਼ਾਨੀ ਇਸ ਕਰਕੇ ਕਿ ਮਾਨ ਸਾਹਿਬ ਨੇ ਜੋ ਸੋਚਿਆ ਉਹ ਮੇਰੇ ਚਿੱਤ-ਚੇਤੇ ਵੀ ਨਹੀਂ ਸੀ। ਮੈਂ ਆਪ ਸਗੋਂ ਇਸ ਵਿਚਾਰ ਦਾ ਹਾਂ ਕਿ ਹਿੰਦੋਸਤਾਨ ਕੀ, ਕੋਈ ਵੀ ਦੁਨੀਆਂ 'ਚ ਕਿਤੇ ਵੀ ਜਾ ਆ ਸਕੇ, ਵਸ ਸਕੇ। ਜੋ ਮਰਜ਼ੀ ਕੰਮ ਕਰੇ। ਯੂ. ਪੀ., ਬਿਹਾਰੀਆਂ ਆਦਿ ਤੋਂ ਜੇ ਪੰਜਾਬੀਆਂ ਨੂੰ ਖਤਰਾ ਹੈ ਤਾਂ ਉਹ ਉਹਨਾਂ ਦੀਆਂ ਆਪਣੀਆਂ ਵਿਗੜੀਆਂ ਹੋਈਆਂ ਆਦਤਾਂ ਕਰਕੇ ਹੈ। ਪਰਦੇਸੀਆਂ ਦਾ ਕੋਈ ਕਸੂਰ ਨਹੀਂ। ਉਹ ਤਾਂ ਮਿਹਨਤੀ, ਕਾਰੀਗਰ ਲੋਕ ਹਨ। ਆਪਣੇ ਪੰਜਾਬੀ, ਖਾਸਕਰ ਚੰਗਾ ਖਾਂਦੇ ਪੀਂਦੇ ਪਰਿਵਾਰ, ਮਿਹਨਤ-ਮੁਸ਼ੱਕਤ ਕਰਨੀ ਛੱਡੀ ਜਾ ਰਹੇ ਹਨ। ਜਿਸਦਾ ਖਾਸ ਕਾਰਣ ਬਦੇਸ਼ ਜਾਣਾ ਹੈ। ਉਹਨਾਂ ਦੀ ਥਾਂ ਉਹਨਾਂ ਵਾਲਾ ਕੰਮ ਯੂ. ਪੀ., ਬਿਹਾਰ ਆਦਿ ਤੋਂ ਆਉਣ ਵਾਲੇ ਕਰ ਰਹੇ ਹਨ। ਪੰਜਾਬੀਆਂ ਕੋਲ ਢਿੱਡ ਵਧਾ ਕੇ ਵਜਾਉਣ ਦਾ ਕੰਮ ਰਹਿ ਗਿਆ ਹੈ! ਬਸ ਇਹੀ ਕਾਵਿਕ ਵਿਅੰਗ ਸੀ ਜੋ ਸ਼ਾਇਦ ਪ੍ਰੋਫੈਸਰ ਸਾਹਿਬ ਨੇ ਨਹੀਂ ਪਕੜਿਆ। ਪੰਜਾਬੀਆਂ ਵਿਚ 'ਕੰਮ-ਸਭਿਆਚਾਰ' ਦਾ ਖਤਮ ਹੋਣਾ ਉਹਨਾਂ ਦੇ ਆਪਣੇ ਆਪ ਲਈ ਸਿਹਤ ਪੱਖੋਂ ਵੀ ਖਤਰਾ ਹੈ। ਜੇ ਸੋਚੀਏ ਤਾਂ ਇਕ ਪਲੱਸ ਪੁਆਇੰਟ ਵੀ ਹੈ ਕਿ ਯੂ. ਪੀ., ਬਿਹਾਰ ਆਦਿ ਪ੍ਰਦੇਸ਼ਾਂ ਤੋਂ ਆਇਆਂ ਦੇ ਬੱਚੇ ਸਰਕਾਰੀ ਸਕੂਲਾਂ ਵਿਚ ਪੰਜਾਬੀ ਪੜ੍ਹ ਰਹੇ ਹਨ ਅਤੇ ਠੇਠ ਪੰਜਾਬੀ ਬੋਲਦੇ ਹਨ, ਜਦਕਿ ਆਪਣੇ ਜ਼ਿਆਦਾਤਰ ਲੋਕਾਂ ਦੇ ਬੱਚੇ ਪਬਲਿਕ ਅੰਗਰੇਜ਼ੀ ਸਕੂਲਾਂ 'ਚ ਤੋਤਿਆਂ ਵਾਂਗ ਰੱਟੇ ਲਾ ਰਹੇ ਨੇ। ਆਪਣੇ ਲੋਕ ਇਸੇ ਨੂੰ ਆਪਣੀ ਸ਼ਾਨ ਅਤੇ ਰੁਤਬਾ ਸਮਝਦੇ ਹਨ। ਮੇਰੀ ਇਹ ਕਵਿਤਾ ਸਿਰਫ ਤੇ ਸਿਰਫ ਉਹਨਾਂ ਅਖਾਉਤੀ ਪੰਜਾਬੀਆਂ 'ਤੇ ਇਕ ਵਿਅੰਗ ਹੈ। ਇਹ ਕਵਿਤਾ ਪਰਦੇਸੀਆਂ ਪ੍ਰਤੀ ਕੋਈ ਨਫ਼ਰਤ ਨਹੀਂ ਸਗੋਂ ਆਪਣਿਆਂ ਪ੍ਰਤੀ ਇਕ ਰੋਸ ਦਰਸਾਉਂਦੀ ਹੈ। ਕਵਿਤਾ ਇਹੀ ਬੋਲਦੀ ਹੈ, ਇਹੀ ਸੋਚ ਕੇ ਮੈਂ ਲਿਖੀ ਹੈ। ਬਾਕੀ ਪ੍ਰੋਫੈਸਰ ਸਾਹਿਬ ਨੇ ਐਨੀ ਬਾਰੀਕੀ ਨਾਲ ਜਾਂਚ ਕੀਤੀ, ਧੰਨਵਾਦ। ਹੋਰ ਸੰਪਾਦਕੀ ਵਿਚ ਜੋ ਲਿਖਿਆ ਹੈ ਕਿ 'ਅਰਥਾਂ ਦੀ ਪਰਤ ਜੋ ਪ੍ਰੋਫੈਸਰ ਮਾਨ ਨੇ ਲੱਭੀ ਹੈ ਅਵੱਸ਼ ਹੀ ਸਾਥੋਂ ਲੁਕੀ



ਰਹਿ ਗਈ', ਨਾਲ ਵੀ ਮੇਰੀ ਅਸਹਿਮਤੀ ਹੈ ਕਿਉਂਕਿ ਮੈਂ ਤਾਂ ਇਸ ਤਰ੍ਹਾਂ ਸੋਚ ਕੇ ਕਵਿਤਾ ਲਿਖੀ ਹੀ ਨਹੀਂ। ਕਵਿਤਾ ਵਿਚ ਤਰਕ ਵਿਤਰਕ ਦੀ ਕੋਈ ਬਹੁਤੀ ਥਾਂ ਨਹੀਂ ਹੁੰਦੀ। ਇਹ ਕਵਿਤਾ ਕੋਈ ਵਿਚਾਰਾਤਮਕ ਲੇਖ ਨਹੀਂ ਸੀ। ਖ਼ੈਰ ਫੇਰ ਵੀ ਜੇ ਕੋਈ ਐਸੀ ਭਾਵਨਾ ਕਵਿਤਾ 'ਚੋਂ ਉਪਜੀ ਹੈ, ਪ੍ਰੋਫੈਸਰ ਮਾਨ ਨੂੰ ਮਹਿਸੂਸ ਹੋਈ ਹੈ ਤਾਂ ਮੈਂ ਖਿਮਾ ਦਾ ਜਾਚਕ ਹਾਂ। ਕਵਿਤਾ ਲਿਖਣ ਵੇਲੇ ਮੇਰੇ ਮਨ ਵਿਚ ਰਤਾ ਵੀ ਪ੍ਰੋਫੈਸਰ ਮਾਨ ਵਾਲਾ ਸੋਚਿਆ ਨਕਾਰਾਤਮਕ ਭਾਵ ਨਹੀਂ ਸੀ।

[ਜੋਗੇ ਭੰਗਲ, ਭੰਗਲ ਕਲਾਂ, ਨਵਾਂ ਸ਼ਹਿਰ]

ਸਿਰਜਣਾ-146 ਵਿਚ ਲਾਲ ਸਿੰਘ, ਅਜਮੇਰ ਸਿੱਧੂ ਤੇ ਜ਼ੋਰਾ ਸਿੰਘ ਸੰਧੂ ਦੀਆਂ ਕਹਾਣੀਆਂ ਬਹੁਤ ਵਧੀਆ ਹਨ। ਚਿਰ ਪਿੱਛੋਂ ਇਕੱਠੀਆਂ ਤਿੰਨ ਕਹਾਣੀਆਂ ਵੇਖੀਆਂ ਹਨ, ਜਿਹੜੀਆਂ ਇਕ ਦੂਜੀ ਤੋਂ ਚੜ੍ਹਦੀਆਂ ਹੋਣ। ਲਾਲ ਸਿੰਘ ਨੇ ਇਤਿਹਾਸ ਤੇ ਯਥਾਰਥ ਦਾ ਸੁਮੇਲ ਬਹੁਤ ਹੀ ਕਲਾਮਈ ਢੰਗ ਨਾਲ ਕੀਤਾ ਹੈ। ਸੰਘਰਸ਼ਸ਼ੀਲ ਨਾਇਕ ਅਮਰ ਹੈ, ਜਿਹੜਾ ਮਰਕੇ ਵੀ ਜਿਉਂਦਾ ਹੈ ਤੇ ਸੰਘਰਸ਼ ਦੀ ਹੱਲਾਸ਼ੇਰੀ ਦਿੰਦਾ ਹੈ। ਅਜਮੇਰ ਨੇ ਪਹਿਲੀ ਵੇਰ ਚੇਤਨ ਦਲਿਤ ਨਾਇਕ ਸਿਰਜੀ ਹੈ, ਜਿਹੜੀ ਮਾਡਲ ਬਣਨ ਦੀ ਸਮਰੱਥਾ ਰੱਖਦੀ ਹੈ। ਮੇਰੀ ਸਮਝ ਅਨੁਸਾਰ ਹਕੀਕੀ ਦਲਿਤ ਸਾਹਿਤ ਇਹ ਹੈ। ਜ਼ੋਰਾ ਸਿੰਘ ਸੰਧੂ ਸੱਠਵਿਆਂ ਪਿੱਛੋਂ ਮੁੜ ਲਿਖਣ ਲੱਗਿਆ ਹੈ। ਪਿੱਛੇ ਉਸਨੇ ਕਈ ਵਧੀਆ ਕਹਾਣੀਆਂ ਲਿਖੀਆਂ ਤੇ ਛਪਵਾਈਆਂ ਹਨ। ਪਰੰਤੂ ਇਹ ਕਹਾਣੀ ਕਲਾ ਤੇ ਵਿਸ਼ੇ ਪੱਖੋਂ ਸਾਰੀਆਂ ਤੋਂ ਉੱਤਮ ਹੈ। ਵਿਛੜਿਆਂ ਦਾ ਹੇਰਵਾ ਬਹੁਤ ਹੀ ਜਜ਼ਬਾਤੀ ਢੰਗ ਨਾਲ ਪੇਸ਼ ਕੀਤਾ ਹੈ। ਪੜ੍ਹਦਿਆਂ ਦਾ ਵੀ ਗੱਚ ਭਰ ਆਉਂਦਾ ਹੈ। ਆਸ ਹੈ ਕਿ ਸੰਧੂ ਹੁਣ ਲਗਾਤਾਰ ਲਿਖਣਾ ਜਾਰੀ ਰੱਖੇਗਾ ਤੇ ਨਵੀਆਂ ਪੈੜਾਂ ਕਰੇਗਾ। [ਸੁਰਜੀਤ ਗਿੱਲ, ਘੋਲੀਆ ਕਲਾਂ, ਮੋਗਾ]

ਸਿਰਜਣਾ-145 ਦੀ ਦਿੱਖ ਬਹੁਤ ਪਿਆਰੀ ਲੱਗੀ। ਬਲਵਿੰਦਰ ਸਿੰਘ ਗਰੇਵਾਲ ਦੀ ਕਹਾਣੀ 'ਇਕ ਘਰ ਆਜ਼ਾਦ ਹਿੰਦੀਆਂ ਦਾ' ਬਹੁਤ ਲੰਬੀ ਸੀ। ਕਹਾਣੀ ਠੀਕ ਸੀ। ਕਥਾ ਰਸ ਦੀ ਬਹੁਤ ਕਮੀ। ਮਸਾਂ ਹੀ ਮੁਕਾਈ। ਸਿਰ ਦੁਖਣ ਲੱਗ ਪਿਆ। ਕਹਾਣੀਕਾਰ ਨੂੰ ਰਚਨਾ 'ਚ ਕਾਂਟ-ਛਾਂਟ ਕਰਕੇ ਕਹਾਣੀ 'ਚ ਰਵਾਨਗੀ ਪੈਦਾ ਕਰਨੀ ਚਾਹੀਦੀ ਹੈ। ਐਵੇਂ, ਸਫ਼ੇ ਨਹੀਂ ਭਰਨੇ ਚਾਹੀਦੇ। ਬਲਦੇਵ ਸਿੰਘ ਲੰਡਨ ਦੀ 'ਲੈਣਾ-ਦੇਣਾ' ਖ਼ੂਬਸੂਰਤ ਕਹਾਣੀ ਸੀ। ਪ੍ਰੇਮ ਕੁਮਾਰ ਦਾ 'ਬਿਰਹਾ ਦਾ ਸੁਲਤਾਨ-ਸ਼ਿਵ ਕੁਮਾਰ' ਬਹੁਤ ਪਸੰਦ ਆਇਆ। ਲੰਬਾ ਸੀ। ਪਰ ਰਵਾਨਗੀ ਤੇ ਰਸ ਬਹੁਤ ਸੀ। ਸ਼ਿਵ ਕੁਮਾਰ ਨਾਲ ਹੱਡ-ਬੀਤੀਆਂ ਸਾਂਝੀਆਂ ਕਰਕੇ ਪ੍ਰੇਮ ਕੁਮਾਰ ਵਧਾਈ ਦਾ ਹੱਕਦਾਰ ਹੈ। ਡਾ. ਰਘਬੀਰ ਸਿੰਘ ਦਾ ਨਾਵਲਕਾਰ ਕੇਸਰ ਸਿੰਘ 'ਤੇ ਲਿਖਿਆ ਲੇਖ ਬਹੁਤ ਚੰਗਾ ਲੱਗਾ। ਗਿਆਨੀ ਕੇਸਰ ਸਿੰਘ ਅਵੱਸ਼ ਸਾਡੇ ਵਧੀਆ ਨਾਵਲਕਾਰਾਂ 'ਚੋਂ ਸੀ। ਰਵਿੰਦਰ ਰਵੀ ਦੀਆਂ ਕਵਿਤਾਵਾਂ ਪੜ੍ਹੀਆਂ, ਕੂਲੀਆਂ-ਕੂਲੀਆਂ ਜਿਹੀਆਂ। ਉਸ ਦੀ ਸਾਰੀਆਂ ਕਹਾਣੀਆਂ ਦੀ ਕਿਤਾਬ 'ਮੇਰੀ ਕਹਾਣੀ' ਮੈਂ ਕੁਝ ਦਿਨਾਂ ਤੋਂ ਪੜ੍ਹ ਰਿਹਾਂ। ਕਹਾਣੀਆਂ ਪੜ੍ਹਕੇ ਇਵੇਂ ਲੱਗ ਰਿਹੈ ਜਿਵੇਂ ਕਵਿਤਾਵਾਂ ਹੀ ਪੜ੍ਹ ਰਿਹਾ ਹੋਵਾਂ। [ਡਾ. ਕਰਮਜੀਤ ਸਿੰਘ ਨਡਾਲਾ, ਅੱਡਾ ਨਡਾਲਾ, ਕਪੂਰਥਲਾ]

ਸਿਰਜਣਾ-143 ਸਾਂਵਲ ਧਾਮੀ ਦੀ ਕਹਾਣੀ 'ਮਲ੍ਹਮ' ਨੇ ਬਹੁਤ ਹੀ ਪ੍ਰਭਾਵਤ ਕੀਤਾ। ਇਸ ਕਹਾਣੀ ਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ ਉਨੀ ਹੀ ਥੋੜ੍ਹੀ ਹੈ। ਕਹਾਣੀ ਪੜ੍ਹਦਿਆਂ-ਪੜ੍ਹਦਿਆਂ ਕਿੰਨੀ ਵਾਰੀ ਅੱਖਾਂ ਭਰ ਆਈਆਂ। ਕਦੇ-ਕਦੇ ਹੀ ਅਜਿਹੀ ਕਹਾਣੀ ਪੜ੍ਹਨ ਨੂੰ ਮਿਲਦੀ ਹੈ ਜੋ ਦਿਲ ਦੀਆਂ ਗਹਿਰਾਈਆਂ 'ਚ ਉੱਤਰ ਜਾਂਦੀ ਹੈ। ਧਾਮੀ ਨੂੰ ਵਾਰ ਵਾਰ ਸਲਾਮ ਕਰਨ ਨੂੰ ਦਿਲ ਕਰਦਾ ਹੈ। [ਭੁਪਿੰਦਰ ਫ਼ੌਜੀ ਭੀਖੀ, 527 ASC BN C/o 56 APO]

ਸਿਰਜਣਾ ਜੁਲਾਈ-ਸਤੰਬਰ 2007 ਵਿਚ ਬਲਵਿੰਦਰ ਸਿੰਘ ਗਰੇਵਾਲ ਦੀ ਕਹਾਣੀ 'ਇਕ ਘਰ ਆਜ਼ਾਦ ਹਿੰਦੀਆਂ ਦਾ' ਬਹੁਤ ਕਮਾਲ ਦੀ ਰਚਨਾ ਹੈ। ਜਿੱਥੇ ਇਸ ਕਹਾਣੀ ਵਿਚ ਕਹਾਣੀਕਾਰ ਦੀ ਸੂਝ-ਬੂਝ, ਵਿਸ਼ਾਲ ਗਿਆਨ, ਪੇਸ਼ਕਾਰੀ ਦੀ ਕਲਾ ਹੈ, ਉੱਥੇ ਇਸ ਦਾ ਨਿਭਾਅ ਵੀ

ਪਾਠਕ ਨੂੰ ਹਲੂਣ ਕੇ ਰੱਖ ਦਿੰਦਾ ਹੈ। ਬਖ਼ਤਾਵਰ ਸਿੰਘ ਵਰਗੇ ਪਾਤਰ ਤਾਂ ਹੁਣ ਪੰਜਾਬ ਕੀ, ਸਾਰੀ ਦੁਨੀਆਂ ਵਿਚੋਂ ਹੀ ਗ਼ਾਇਬ ਹੋ ਗਏ ਹੋਣਗੇ। ਲੇਖਕ ਨੂੰ ਮੇਰੀ ਮੁਬਾਰਕ। [ਗੁਰਦਿਆਲ ਦਲਾਲ, ਦੋਰਾਹਾ]

ਜਨਵਰੀ-ਮਾਰਚ, 2007 ਦੇ 'ਸਿਰਜਣਾ' ਵਿਚ ਪ੍ਰਕਾਸ਼ਤ ਤਿੰਨੇ ਕਹਾਣੀਆਂ 'ਡਾਕਾ', 'ਮਲ੍ਹਮ' ਤੇ 'ਕਮਾਂਡਰ' ਕਿਸੇ ਨਾ ਕਿਸੇ ਰੂਪ ਵਿਚ ਫਿਰਕਾਪ੍ਰਸਤੀ ਦੀ ਹਨੇਰੀ ਨੂੰ ਪ੍ਰਗਟਾਉਂਦੀਆਂ ਚੰਗੀਆਂ ਕਹਾਣੀਆਂ ਹਨ। ਪਰ ਇਹਨਾਂ ਵਿਚੋਂ ਸਾਂਵਲ ਧਾਮੀ ਦੀ ਕਹਾਣੀ 'ਮਲ੍ਹਮ' ਵਿਸ਼ੇਸ਼ ਪ੍ਰਭਾਵਸ਼ਾਲੀ ਰਚਨਾ ਹੈ ਜਿਸਨੇ ਮੈਨੂੰ ਕਾਫੀ ਪ੍ਰਭਾਵਤ ਕੀਤਾ। ਮੈਂ ਚਾਹੁੰਦਾ ਹਾਂ ਕਿ ਇਸ ਕਹਾਣੀ ਬਾਰੇ ਕੁਝ ਗੱਲਾਂ ਕੀਤੀਆਂ ਜਾਣ। ਮੇਰਾ ਉਦੇਸ਼ ਇਸ ਰਚਨਾ ਦੀ ਆਲੋਚਨਾ ਕਰਨਾ ਨਹੀਂ ਹੈ ਸਗੋਂ ਇਕ ਪਾਠਕ ਦੇ ਰੂਪ ਵਿਚ ਇਸਦਾ ਪਾਠ ਕਰਦਿਆਂ ਕੁਝ ਗੱਲਾਂ ਸੁਭਾਵਕ ਹੀ ਮੇਰੇ ਮਨ ਵਿਚ ਆਈਆਂ ਸਨ ਜਿਹਨਾਂ ਨੂੰ ਬਿਆਨ ਕਰ ਦੇਣਾ ਹੀ ਠੀਕ ਸਮਝਿਆ ਹੈ।

ਕਹਾਣੀ ਸੰਤਾਲੀ ਦੀ ਵੰਡ ਤੋਂ ਸ਼ੁਰੂ ਹੋ ਕੇ ਪੰਜਾਬ ਵਿਚ ਅੱਤਵਾਦ ਦੇ ਸਮੇਂ ਤਕ ਦੇ ਲੰਮੇ ਅੰਤਰਾਲ ਦੇ ਦੁਖਾਂਤ ਨੂੰ ਨਾ ਕੇਵਲ ਪ੍ਰਗਟਾਉਂਦੀ ਹੈ ਸਗੋਂ ਇਸ ਦੇ ਮਾਨਵੀ ਪਹਿਲੂਆਂ ਨੂੰ ਵੀ ਦਰਸਾਉਂਦੀ ਹੈ। ਕਹਾਣੀ ਫਿਰਕਾਪ੍ਰਸਤੀ ਦੀ ਇਸ ਹਨੇਰੀ ਤੋਂ ਬਚਣ ਦੇ ਉਪਾਅ ਵੀ ਸੁਝਾਉਣ ਦਾ ਯਤਨ ਕਰਦੀ ਹੈ। ਇਸ ਸਾਰੇ ਵਰਤਾਰੇ ਨੂੰ ਪ੍ਰਗਟਾਉਂਦਿਆਂ ਕਹਾਣੀਕਾਰ ਨੇ ਮਾਨਵੀ ਸਰੋਕਾਰਾਂ ਨੂੰ ਮਲ੍ਹਮ ਦੀ ਇਲਾਮਤ ਨਾਲ ਪ੍ਰਗਟਾਉਣ ਦੀ ਕੋਸ਼ਿਸ਼ ਕੀਤੀ ਹੈ। ਇਸ ਵਿਚ ਕਹਾਣੀਕਾਰ ਕਾਫੀ ਹੱਦ ਤਕ ਸਫਲ ਰਿਹਾ ਹੈ। ਹਰ ਇਲਾਮਤ ਦਾ ਸੁਭਾਅ ਸੰਕੇਤਕ ਸੁਝਾਉ ਦੇਣ ਵਾਲਾ ਹੁੰਦਾ ਹੈ, ਇਸ ਲਈ ਇਸਨੂੰ ਵਾਸਤਵਿਕਤਾ ਵਿਚ ਬਦਲ ਜਾਣ ਦੇ ਖਤਰੇ ਤੋਂ ਬਚਣਾ ਚਾਹੀਦਾ ਹੈ। ਇਸ ਤਰ੍ਹਾਂ ਹੋਣ ਨਾਲ ਉਸ ਦਾ ਪ੍ਰਭਾਵ ਨਾ ਕੇਵਲ ਘਟ ਜਾਂਦਾ ਹੈ ਸਗੋਂ ਉਸਦੀ ਗਹਿਰਾਈ ਪੇਤਲੀ ਹੋ ਜਾਂਦੀ ਹੈ। ਇਲਾਮਤ ਦੀ ਇਕ ਹੋਰ ਵੀ ਸ਼ਰਤ ਹੈ ਕਿ ਇਸ ਦਾ ਸੰਕੇਤਕ ਸੁਝਾਉ ਉਦੋਂ ਖਤਮ ਹੋ ਜਾਂਦਾ ਹੈ ਜਦੋਂ ਅਸੀਂ ਦਲੀਲਾਂ ਦੇ ਆਧਾਰ ਉੱਤੇ ਸਮੱਸਿਆ ਦਾ ਹੱਲ ਲੱਭਣ ਦੀ ਕੋਸ਼ਿਸ਼ ਕਰਦੇ ਹਾਂ। ਮਲ੍ਹਮ ਦੀ ਇਲਾਮਤ ਨੂੰ ਕਈ ਥਾਵਾਂ ਉੱਤੇ ਨੁਕਸਾਨ ਪਹੁੰਚਿਆ ਹੈ। ਜਿੱਥੇ ਇਸ ਨੂੰ ਇਕ ਦਵਾਈ ਵਿਚ ਬਦਲਿਆ ਗਿਆ ਹੈ। ਫਜ਼ਲਾ ਕਹਿੰਦਾ ਹੈ, "ਸੱਤਿਆ, ਇਕ ਦੋ ਡਾਕਟਰ ਤਾਂ ਬੜੇ ਈ ਪਿੱਛੇ ਪਇਓ ਆ। ਵਪਾਰੀ ਲੋਕ।" ਇਸੇ ਤਰ੍ਹਾਂ ਮਲ੍ਹਮ ਦੇ ਮਾਧਿਅਮ ਨਾਲ ਸੁਝਾਈ ਗਈ ਗੱਲ ਦਾ ਸੰਕੇਤ ਅਮੋਲਕ ਦੇ ਮਾਧਿਅਮ ਨਾਲ ਫਿਰਕਾਪ੍ਰਸਤੀ ਬਾਰੇ ਕੀਤੀ ਗਈ ਬਹਿਸ ਤੇ ਇਸ ਦੇ ਸੁਝਾਏ ਗਏ ਹੱਲ ਨਾਲ ਪੇਤਲਾ ਪੈ ਗਿਆ ਹੈ।

ਇਸ ਕਹਾਣੀ ਵਿਚ ਪ੍ਰਕਿਰਤਕ ਨਿਆਂ ਨਾਲ ਸੰਬੰਧਤ ਘਟਨਾਵਾਂ ਨੂੰ ਕਈ ਥਾਵਾਂ ਉੱਤੇ ਲਿਆ ਗਿਆ ਹੈ। ਇਹ ਘਟਨਾਵਾਂ ਇੱਕਾ-ਦੁੱਕਾ ਤਾਂ ਸੁਭਾਵਕ ਲਗਦੀਆਂ ਹਨ ਪਰ ਵਧੇਰੇ ਕਹਾਣੀ ਵਿਚ ਪ੍ਰਗਟਾਏ ਕੱਥ ਦੇ ਯਥਾਰਥ ਨੂੰ ਨੁਕਸਾਨ ਪਹੁੰਚਾਉਂਦੀਆਂ ਹਨ। ਫਜ਼ਲਾ ਇਧਰ ਆ ਕੇ ਜਿਸ ਨੂੰ ਵੀ ਮਿਲਦਾ ਹੈ ਉਸਦੀ ਮਾੜੀ ਹਾਲਤ ਉਸ ਵੱਲੋਂ ਵੰਡ ਵਿਚ ਕੀਤੇ ਗਏ ਜ਼ੁਲਮ ਦਾ ਨਤੀਜਾ ਦੱਸੀ ਗਈ ਹੈ। ਜਿਵੇਂ ਧੰਨੇ ਦੀ ਹਾਲਤ ਬਾਰੇ ਵੀ ਇਹ ਦੱਸਿਆ ਗਿਆ ਹੈ ਕਿ ਕਿਵੇਂ ਉਹਦੇ ਮਾੜੇ ਕੰਮਾਂ ਕਰਕੇ ਉਹਦੇ ਆਪਣੇ ਬੱਚੇ ਨਹੀਂ ਰਹੇ। ਇਥੇ ਫਜ਼ਲੇ ਵੱਲੋਂ ਉਸਦੀ ਮਾਂ ਦੇ ਦਾਜ ਵਾਲਾ ਸੰਦੂਕ ਤੇ ਮੰਜੇ ਦੇ ਪਾਵਿਆਂ 'ਤੇ ਜੜੀ ਕੋਕਿਆਂ ਦੀ ਇਬਾਰਤ ਪਛਾਣ ਲੈਣੀ ਹੀ ਇਕ ਪ੍ਰਭਾਵਸ਼ਾਲੀ ਸੰਕੇਤ ਹੈ ਜੋ ਧੰਨੇ ਦੇ ਚਰਿੱਤਰ ਨੂੰ ਸਾਕਾਰ ਕਰਦਾ ਹੈ। ਦਰਅਸਲ ਕਹਾਣੀ ਵਿਚ ਕਈ ਥਾਂਈਂ ਬਹੁਤ ਸਾਰੀਆਂ ਗੱਲਾਂ ਖ਼ੂਬਸੂਰਤ ਤੇ ਸੰਕੇਤਕ ਢੰਗ ਨਾਲ ਕਹੀਆਂ ਗਈਆਂ ਹਨ ਪਰ ਇਹਨਾਂ ਸੰਕੇਤਾਂ ਦੀ ਅਹਿਮੀਅਤ ਕਿਤੇ ਕਿਤੇ ਬਰਕਰਾਰ ਨਹੀਂ ਰਹਿ ਸਕੀ ਹੈ। ਕਹਾਣੀ ਦੇ ਅੰਤ ਵਿਚ ਫਜ਼ਲਾ ਆਪਣੀਆਂ ਛਲਕਦੀਆਂ ਅੱਖਾਂ ਨੂੰ ਧੰਨੇ ਵੱਲੋਂ ਭੇਜੀ ਪੱਗ ਵਿਚ ਲੁਕੋ ਲੈਂਦਾ ਹੈ ਜੋ ਆਪਣੇ ਆਪ ਵਿਚ ਇਕ ਖ਼ੂਬਸੂਰਤ ਸੰਕੇਤ ਹੈ। ਇਸ ਤੋਂ ਬਾਅਦ ਕਿਸੇ ਕਥਨ ਦੀ ਲੋੜ ਨਹੀਂ ਸੀ।

ਫਿਰ ਵੀ ਇਹ ਵਧੀਆ ਕਹਾਣੀ ਹੈ ਜਿਸ ਦੇ ਲਈ ਕਹਾਣੀਕਾਰ ਪ੍ਰਸ਼ੰਸਾ ਦਾ ਹੱਕਦਾਰ ਹੈ।

[ਸਵਿੰਦਰਜੀਤ ਸਿੰਘ ਸਾਗਰ, ਅੰਮ੍ਰਿਤਸਰ]





*ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਸੁਰਿੰਦਰ ਮੋਹਨ ਸਿੰਘ ਨੇ ਸਿਰਜਣਾ ਪ੍ਰਿੰਟਰਜ਼ ਐਂਡ ਸਟੇਸ਼ਨਰਜ਼, ਐਸ. ਸੀ. ਐਫ. 112, ਫੇਜ਼ 7, ਮੋਹਾਲੀ ਤੋਂ ਛਪਵਾ ਕੇ, 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।*

*ਸੰਪਾਦਕ : ਰਘਬੀਰ ਸਿੰਘ* — *ਪ੍ਰਕਾਸ਼ਨ ਮਿਤੀ : 1 ਜਨਵਰੀ, 2008*

**SIRJANA** Literary Punjabi Quarterly Chandigarh

No. 147 **January-March 2008**

Registered with the Registrar of Newspapers for India vide R.N. 10215/65